# ਹਿੰਦੀ ਇਕਾਂਗੀ


ਸੰਪਾਦਕ
ਚੰਦਰਗੁਪਤ ਵਿਦਿਆਲੰਕਾਰ
ਅਨੁਵਾਦ
ਗੁਰਸ਼ਰਨ ਸਿੰਘ





ਨੈਸ਼ਨਲ ਬੁਕ ਟਰੱਸਟ, ਇੰਡੀਆ
ਨਵੀਂ ਦਿੱਲੀ

# ਭੂਮਿਕਾ

ਇਹ ਇਕਾਂਗੀ ਸੰਗ੍ਰਹਿ ਹੈ। ਪਰ ਇਕਾਂਗੀ ਵੀ ਕਿਉਂਕਿ ਨਾਟਕ ਦੀ ਹੀ ਇਕ ਸ਼ੈਲੀ ਹੈ। ਇਸ ਲਈ ਇਸ ਤੋਂ ਪਹਿਲੇ ਮੈਨੂੰ ਨਾਟਕ ਦੀ ਗੱਲ ਕਰਨੀ ਚਾਹੀਦੀ ਹੈ।

ਪ੍ਰਤਿਭਾਸ਼ੀਲ ਲੋਕਾਂ ਵਲੋਂ ਜੀਵਨ ਦੇ ਸੱਚ ਦੇ ਸੋਹਜਮਈ ਪ੍ਰਗਟਾਵੇ ਦੀ ਚਾਹ ਤੋਂ ਹੀ ਸਾਹਿੱਤ ਜਨਮ ਲੈਂਦਾ ਹੈ। ਕਵਿਤਾ, ਨਾਵਲ, ਨਾਟਕ, ਕਹਾਣੀ ਆਦਿਕ ਸਭ ਸਾਹਿੱਤਕ ਰੂਪ ਸੂਖਮ ਮਨਾਂ ਦੇ ਵਲਵਲਿਆਂ ਦੀ ਦੇਣ ਹੈ, ਪਰ ਇਨ੍ਹਾਂ ਸਭ ਸਾਹਿੱਤ ਰੂਪਾਂ ਦੀ ਆਪਣੀ ਵੱਖਰੀ ਵੱਖਰੀ ਤਕਨੀਕ ਅਤੇ ਸ਼ੈਲੀ ਹੈ ਜਿਸ ਨੂੰ ਇਕ ਲੇਖਕ ਆਪਣੀ ਪ੍ਰਤਿਭਾ ਅਤੇ ਰੁਚੀ ਅਨੁਸਾਰ ਅਪਣਾਂਦਾ ਹੈ। ਇਕ ਪੁਰਾਣੀ ਸੰਸਕ੍ਰਿਤ ਕਹਾਵਤ ਹੈ "ਕਾਵਿਏਸ਼ ਨਾਟਕ ਰਸਿਅਮ" ਕਾਵਿ ਅਰਥਾਤ ਸਿਰਜਨਾਤਮਕ ਸਾਹਿੱਤ ਵਿਚ ਨਾਟਕ ਸਾਰਿਆਂ ਨਾਲੋਂ ਵੱਧ ਸਵਾਦਲਾ ਹੈ।

ਭਾਰਤੀ ਸਾਹਿੱਤ ਵਿਚ ਨਾਟਕ ਦੀ ਬੜੀ ਪੁਰਾਤਨ ਪਰੰਪਰਾ ਹੈ। ਕਾਲੀਦਾਸ, ਭਵਭੂਤਿ, ਦਿੱਗਨਾਗ, ਭਾਸ, ਵਿਸ਼ਾਖਦਤ ਆਦਿ ਦੇ ਨਾਟਕ ਸਦੀਆਂ ਤੋਂ ਵਿਸ਼ਵ ਦੇ ਸ੍ਰੇਸ਼ਟ ਪੁਰਾਤਨ ਨਾਟਕਾਂ ਵਿਚੋਂ ਗਿਣੇ ਜਾਂਦੇ ਹਨ ਤੇ ਗਿਣੇ ਜਾਂਦੇ ਰਹਿਣਗੇ। ਉਸ ਯੁਗ ਵਿਚ ਵੀ ਛੋਟੇ ਨਾਟਕ ਲਿਖੇ ਜਾਂਦੇ ਸਨ, ਪਰ ਉਹਨਾਂ ਨੂੰ ਕੋਈ ਵਿਸ਼ੇਸ਼ ਮਿਥਿਆ ਹੋਇਆ ਨਾਂ ਨਹੀਂ ਸੀ ਦਿਤਾ ਗਿਆ। ਛੋਟੇ ਆਕਾਰ ਦੇ ਹੁੰਦੇ ਹੋਏ ਵੀ ਉਹ ਇਕਾਂਗੀ ਨਹੀਂ ਸਨ।

'ਨਟ' ਮੂਲ ਤੋਂ 'ਨਾਟਕ' ਸ਼ਬਦ ਬਣਿਆ ਹੈ ਇਸੇ 'ਨਟ' ਮੂਲ ਤੋਂ 'ਨ੍ਰਤਯ' (ਨਾਚ) ਸ਼ਬਦ ਵੀ ਬਣਿਆ ਹੈ। ਕਲਾ ਦੇ ਇਨ੍ਹਾਂ ਦੋ ਪੂਰਣ, ਪਰ ਵੱਖਰੇ ਮਾਧਿਅਮਾਂ ਦੇ ਨਾਂਵਾਂ ਦਾ ਇਕੋ ਹੀ ਮੂਲ ਤੋਂ ਜਨਮ ਲੈਣਾ, ਮੇਰੀ ਰਾਏ ਵਿਚ ਬੜਾ ਅਰਥ-ਭਰਪੂਰ ਹੈ। ਨ੍ਰਿਤ (ਨਾਚ) ਲਿਖਿਆ ਨਹੀਂ ਜਾਂਦਾ, ਕੀਤਾ ਜਾਂਦਾ ਹੈ। ਨਾਟਕ ਲਿਖਿਆ ਜਾਂਦਾ ਹੈ ਅਤੇ ਖੇਡਿਆ ਵੀ ਜਾਂਦਾ ਹੈ। ਦੋਹਾਂ ਦਾ ਸਿੱਧਾ ਸੰਬੰਧ ਮੰਚ ਨਾਲ ਹੈ ਜਿਸ ਨੂੰ ਰੰਗ-ਮੰਚ ਵੀ ਕਹਿ ਸਕਦੇ ਹਾਂ। ਇਸ ਕਰ ਕੇ ਨਾਟਕ ਸਾਹਿੱਤ ਦਾ ਵੀ ਅੰਗ ਹੈ ਅਤੇ ਦਰਸ਼ਨ ਕਲਾ ਦਾ ਵੀ ਅੰਗ ਹੈ। ਭਾਰਤ ਦੇ ਕਥਾਕਲੀ, ਉੜੀਸੀ, ਮਨੀਪੁਰੀ ਆਦਿ ਨਾਚ ਜਾਂ ਵਿਦੇਸ਼ਾਂ ਦੇ ਨਾਚ ਬੈਲੇ, ਪੈਂਟੋਮਾਇਮ, ਆਦਿ ਦਾ ਆਧਾਰ ਨਾਟਕ ਹੀ ਹੁੰਦਾ ਹੈ ਅਤੇ ਉਹਨਾਂ ਦੀ ਲਿਪੀ ਵੀ, ਲਿਖੀ ਜਾਂਦੀ ਹੈ। ਇਸ ਤਰ੍ਹਾਂ ਨਾਚ ਅਤੇ ਨਾਟਕ ਕਲਾ ਦੇ ਦੋ ਵੱਖਰੇ ਮਾਧਿਅਮ ਹੁੰਦੇ ਹੋਏ ਵੀ ਇਕ ਦੂਜੇ ਦੇ ਬਹੁਤ ਨੇੜੇ ਹਨ।

ਇਹ ਗੱਲ ਵਿਸ਼ੇਸ਼ ਰੂਪ ਵਿਚ ਵਰਨਣਯੋਗ ਹੈ ਕਿ ਇਥੇ ਹੀ ਆ ਕੇ ਨਾਟਕ ਦੂਜੇ ਸਿਰਜਨਾਤਮਕ ਸਾਹਿੱਤ ਤੋਂ ਵੱਖ ਹੋ ਜਾਂਦਾ ਹੈ। ਨੱਟ ਮੂਲ ਤੋਂ ਉਤਪੰਨ ਨਾਟਕ ਸ਼ਬਦ ਇਸ ਵੱਖਰੇਪਨ ਦਾ ਸਪੱਸ਼ਟ ਸੰਕੇਤ ਦੇਂਦਾ ਹੈ। ਦੇਖਣ ਅਤੇ ਸੁਨਣ ਯੋਗ ਕਲਾ, ਨਾਟਕ ਦੇ ਇਹ ਦੋਵੇਂ ਰੂਪ ਬਹੁਤ ਚਿਰ ਤੋਂ ਸਵੀਕਾਰ ਕੀਤੇ ਗਏ ਹਨ।

ਭਾਰਤ ਵਿਚ ਨਾਟਕਾਂ ਦੀ ਮਹੱਤਮੰਦ ਪੱਕੀ ਪਰੰਪਰਾ ਹੁੰਦੇ ਹੋਏ ਵੀ, ਪੰਦਰਵੀਂ ਸਦੀ ਤੋਂ ਉਨੀਵੀਂ ਸਦੀ ਤਕ ਸਾਹਿੱਤ ਅਤੇ ਕਲਾ ਦਾ ਇਹ ਵਧੀਆ ਮਾਧਿਅਮ ਭਾਰਤ ਦੀਆਂ ਬਹੁਤੀਆਂ ਭਾਸ਼ਾਵਾਂ ਅਤੇ ਬਹੁਤ ਪ੍ਰਦੇਸ਼ਾਂ ਵਿਚ ਕਿਉਂ ਅਲੋਪ ਹੋ ਗਿਆ ? ਇਹਦੇ ਕਾਰਨ ਸਪੱਸ਼ਟ ਹਨ। ਉਸ ਵੇਲੇ ਰਾਜਨੀਤਕ ਦੱਬਦਬਾ ਸੀ, ਤੇ ਇਹ ਵੀ ਕਹਿ ਸਕਦੇ ਹਾਂ ਸਮਾਜਿਕ ਊਚ ਨੀਚ ਦੀਆਂ ਭਾਵਨਾਵਾਂ ਕਾਰਨ ਜਨ-ਜੀਵਨ ਅਤੇ ਚਿੰਤਨ ਮਿਟ ਜਾਣ ਵਰਗੇ ਹੀ ਹੋ ਗਏ ਸਨ। ਉੱਤਰ ਭਾਰਤ ਵਿਚ ਨਾਟਕ ਭੰਡਾਂ ਅਤੇ ਨਕਲੀਆਂ ਤਕ ਹੀ ਸੀਮਤ ਹੋ ਕੇ ਰਹਿ ਗਿਆ ਸੀ ਅਤੇ ਸੰਗੀਤ ਅਤੇ ਨਾਚ ਕਲਾ ਵੇਸਵਾ ਘਰਾਂ ਵਿਚ ਹੀ ਕੈਦ ਕਰ ਦਿਤੇ ਗਏ।

ਸਦੀਆਂ ਤੋਂ ਬਾਅਦ ਜਦੋਂ ਹੁਣ ਭਾਰਤ ਵਿਚ ਜਾਗ੍ਰਿਤੀ ਦੀ ਲਹਿਰ ਚਲੀ ਤਾਂ ਸਾਹਿੱਤ ਵਿਚ ਵੀ ਨਵੀਂ ਚੇਤਨਤਾ ਆਈ। ਉੱਚ ਕੋਟੀ ਦਾ ਨਵਾਂ ਸਾਹਿੱਤ ਭਾਰਤੀ ਭਾਸ਼ਾਵਾਂ ਵਿਚ ਲਿਖਿਆ ਜਾਣ ਲੱਗ ਪਿਆ। ਪਰ ਨਾਟਕ ਸਿਰਫ਼ ਲਿਖੀ ਜਾਣ ਵਾਲੀ ਚੀਜ਼ ਹੀ ਨਹੀਂ। ਉਹਦੇ ਵਾਸਤੇ ਮਿਲਵੀਂ ਮੇਹਨਤ (ਟੀਮ ਵਰਕ) ਦੀ ਲੋੜ ਹੈ। ਇਸ ਕਰ ਕੇ ਭਾਰਤ ਵਿਚ ਨਾਟਕ ਦਾ ਵਿਕਾਸ ਉਸ ਤੇਜ਼ੀ ਨਾਲ ਨਹੀਂ ਹੋ ਸਕਿਆ, ਜਿਸ ਤੇਜ਼ੀ ਜਾਂ ਚਾਲ ਨਾਲ ਕਵਿਤਾ, ਕਹਾਣੀ ਅਤੇ ਨਾਵਲ ਦਾ ਵਿਕਾਸ ਹੋਇਆ। ਨਾਟਕ ਦੀ ਲੋੜ ਰੰਗ-ਮੰਚ ਹੈ, ਪਰ ਅਜ਼ਾਦੀ ਤੋਂ ਪਹਿਲੇ ਭਾਰਤ ਵਿਚ ਰੰਗ-ਮੰਚ ਦਾ ਵਿਕਾਸ ਨਾ ਹੋਇਆ। ਇਕ ਤਰ੍ਹਾਂ ਨਾਲ ਇਹੀ ਬਹਾਨਾ ਰਿਹਾ ਕਿ ਜੇਕਰ ਰੰਗ-ਮੰਚ ਹੀ ਨਹੀਂ ਹੈ ਤਾਂ ਨਾਟਕ ਦਾ ਕੀ ਲਾਭ ? ਜਾਂ ਇਸ ਦੇ ਉਲਟ ਇਹ ਵੀ ਕਿਹਾ ਗਿਆ ਕਿ ਨਵੇਂ ਨਾਟਕ ਨਹੀਂ ਲਿਖੇ ਜਾ ਰਹੇ ਤੇ ਰੰਗ-ਮੰਚ ਦਾ ਵਿਕਾਸ ਕਿਵੇਂ ਹੋਵੇ ? ਹੁਣ ਸੁਤੰਤਰ ਭਾਰਤ ਵਿਚ ਪ੍ਰਸਥਿਤੀਆਂ ਬਦਲ ਰਹੀਆਂ ਹਨ ਅਤੇ ਹੁਣ ਰਾਸ਼ਟਰੀ ਪੱਧਰ ਤੇ ਰੰਗ-ਮੰਚ ਦੇ ਵਿਕਾਸ ਲਈ ਯਤਨ ਕੀਤੇ ਜਾ ਰਹੇ ਹਨ। ਅਤੇ ਇਹਦੇ ਚੰਗੇ ਨਤੀਜੇ ਵੀ ਦਿੱਸਣ ਲੱਗ ਪਏ ਹਨ। ਭਾਰਤ ਦੀਆਂ ਅਨੇਕਾਂ ਹੋਰ ਭਾਸ਼ਾਵਾਂ ਵਾਂਗ, ਹਿੰਦੀ ਦੇ ਚੰਗੇ ਲੇਖਕਾਂ ਦਾ ਧਿਆਨ ਵੀ ਨਾਟਕ ਵਲ ਗਿਆ ਹੈ।

ਪੂਰੇ ਨਾਟਕ ਦਾ ਇਕ ਅੰਗ ਹੀ ਇਕਾਂਗੀ ਹੈ। ਜੇਕਰ ਨਾਟਕ ਵਿਚ ਸਮੁੱਚੀ ਏਕਤਾ ਜ਼ਰੂਰੀ ਹੈ ਭਾਵ ਉਸ ਵਿਚ, ਸਥਾਨ ਕਾਲ ਤੇ ਕਰਮ ਦੀ ਏਕਤਾ ਹੈ, ਉਸੇ ਤਰ੍ਹਾਂ ਹੀ ਇਕਾਂਗੀ ਵਿਚ ਵੀ ਇਹਨਾਂ ਤਿੰਨਾਂ ਗੁਣਾਂ ਦਾ ਹੋਣਾ ਜ਼ਰੂਰੀ ਹੈ। ਹੁਣ ਰੰਗ-ਮੰਚ ਤੇ ਚਲ-ਚਿੱਤਰਾਂ ਦੀ ਮਦਦ ਨਾਲ ਦੂਰ ਦੀਆਂ ਜਾਂ ਅਤੀਤ ਦੀਆਂ ਘਟਨਾਵਾਂ ਵੀ ਫ਼ਲੈਸ਼ ਬੈਕ

ਦੇ ਰੂਪ ਵਿਚ ਦਿਖਾਈਆਂ ਜਾਂਦੀਆਂ ਹਨ। ਉਸੇ ਸ਼ੈਲੀ ਦਾ ਪ੍ਰਯੋਗ ਇਕਾਂਗੀ ਵਿਚ ਵੀ ਹੋ ਸਕਦਾ ਹੈ। ਵਰਤਮਾਨ ਰੰਗ-ਮੰਚ ਤੇ ਕਿੰਨੇ ਹੀ ਨਵੇਂ ਪ੍ਰਯੋਗ ਕੀਤੇ ਗਏ ਹਨ, ਤੇ ਪੁਰਾਣੀ ਤਕਨੀਕ ਨੂੰ ਬਦਲ ਕੇ, ਨਵੇਂ ਰੂਪ ਦਿਤੇ ਗਏ ਹਨ। ਇਹ ਸਭ ਇਕਾਂਗੀ ਦੀ ਪੇਸ਼ਕਾਰੀ ਵਿਚ ਕੀਤਾ ਜਾ ਸਕਦਾ ਅਤੇ ਕੀਤਾ ਜਾ ਰਿਹਾ ਹੈ।

ਗੱਲ ਇਸ ਤਰ੍ਹਾਂ ਹੈ ਕਿ ਵਿਦੇਸ਼ਾਂ ਵਿਚ ਇਕਾਂਗੀ ਦਾ ਮੰਤਵ ਕੇਵਲ ਪੂਰੇ ਨਾਟਕਾਂ ਦੀ ਪੇਸ਼ਕਾਰੀ ਵਿਚ ਖ਼ਾਲੀ ਸਮਾਂ ਪੂਰ ਕਰਨ ਵਾਸਤੇ ਹੋਇਆ ਸੀ। ਪੂਰੇ ਨਾਟਕਾਂ ਵਿਚ ਇਕ ਝਾਕੀ ਖ਼ਤਮ ਹੋਣ ਤੇ ਜਦੋਂ ਪਰਦਾ ਡਿੱਗਦਾ ਸੀ ਤਾਂ ਅਗਲੀ ਝਾਕੀ ਵਾਸਤੇ ਮੰਚ ਜੜਤ ਵਿਚ ਕਈ ਵਾਰੀ ਅੱਧਾ ਘੰਟਾ ਲੱਗ ਜਾਂਦਾ ਸੀ। ਟਿਕਟ ਲੈ ਕੇ ਆਏ ਦਰਸ਼ਕਾਂ ਵਾਸਤੇ ਦਸ ਦਸ ਮਿੰਟ ਦੇ ਇਨਟਰਵਲ ਜੀਅ ਅਕਾਉਣ ਵਾਲੇ ਹੁੰਦੇ ਹਨ। ਇਕ ਇਨਟਰਵਲ ਤਾਂ ਖਾਣ ਪੀਣ ਜਾਂ ਦੋਸਤਾਂ ਨੂੰ ਮਿਲਣ ਦੇ ਕੰਮ ਆ ਸਕਦਾ ਹੈ, ਪਰ ਛੇ ਅੰਕਾਂ ਵਾਲੇ ਲੰਮੇ ਨਾਟਕਾਂ ਵਿਚ ਘੜੀ ਮੁੜੀ ਆਉਣ ਵਾਲੇ ਇਨਟਰਵਲਾਂ ਤੋਂ ਦਰਸ਼ਕ ਅੱਕ ਜਾਂਦੇ ਸਨ। ਸੋ ਇਸ ਖ਼ਾਲੀ ਸਮੇਂ ਨੂੰ ਭਰਨ ਅਤੇ ਦਰਸ਼ਕਾਂ ਦੇ ਮਨੋਰੰਜਨ ਵਾਸਤੇ ਇਕਾਂਗੀ ਲਿਖੇ ਤੇ ਖੇਡੇ ਜਾਣ ਲੱਗ ਪਏ। ਇਹ ਛੋਟੇ ਨਾਟਕ ਕੁਝ ਮਿੰਟਾਂ ਦੇ ਹੁੰਦੇ ਸਨ ਅਤੇ ਪਰਦੇ ਤੋਂ ਬਾਹਰ ਹੀ ਖੇਡੇ ਜਾਂਦੇ ਸਨ। ਇਹ ਬਹੁਤੀ ਵਾਰ ਹਾਸੇ ਮਖ਼ੌਲ ਦੇ ਆਧਾਰ ਤੇ ਹੀ ਹੁੰਦੇ। ਇਹ ਤੇ ਇਕ ਸੰਜੋਗ ਦੀ ਗੱਲ ਹੋਈ ਕਿ ਅਕਤੂਬਰ 1903 ਵਿਚ ਲੰਡਨ ਦੇ ਸੁਪਰਸਿੱਧ ਵੈਸਟ ਐਂਡ ਥੀਏਟਰ ਵਿਚ ਲੂਈ ਐਨ. ਪਾਰਕਰ ਦਾ "ਦੀ ਮੌਂਕੀਜ਼ ਪਾ" (ਬੰਦਰ ਦਾ ਪੰਜਾ) ਨਾਂ ਦਾ ਜੋ ਇਕਾਂਗੀ ਖੇਡਿਆ ਗਿਆ ਉਹ ਦਰਸ਼ਕਾਂ ਨੂੰ ਇਤਨਾ ਵੱਧ ਪਸੰਦ ਆਇਆ, ਕਿ ਉਹਦੇ ਬਾਅਦ ਉਹਨਾਂ ਨੇ ਮੁਖ ਨਾਟਕ ਦੀ ਵੀ ਅਵੱਗਿਆ ਕੀਤੀ। ਲੂਈ ਐਨ. ਪਾਰਕਰ ਨੇ ਉਹ ਇਕਾਂਗੀ ਡਬਲਯੂ. ਡਬਲਯੂ. ਜੈਕੋਬ ਦੀ ਇਕ ਕਹਾਣੀ ਦੇ ਆਧਾਰ ਤੇ ਲਿਖਿਆ ਸੀ। ਇਸ ਤਰ੍ਹਾਂ ਬਹੁਤ ਛੇਤੀ ਹੀ ਪ੍ਰਮੁਖ ਲੇਖਕਾਂ ਅਤੇ ਸਮਝਦਾਰ ਦਰਸ਼ਕਾਂ ਅਤੇ ਬੁਧੀ ਜੀਵਾਂ ਦਾ ਧਿਆਨ ਇਕਾਂਗੀ ਦੀ ਇਸ ਨਵੀਂ ਸ਼ੈਲੀ ਵਲ ਗਿਆ। ਉਹਦੇ ਬਾਅਦ ਬੜੀ ਤੇਜ਼ੀ ਨਾਲ ਚੰਗੇ ਚੰਗੇ ਅਤੇ ਪ੍ਰਭਾਵਸ਼ਾਲੀ ਇਕਾਂਗੀ ਲਿਖੇ ਜਾਣ ਲੱਗੇ। ਇਥੋਂ ਤਕ ਕਿ ਹਾਲਤ ਇਹੋ ਜਹੀ ਹੋ ਗਈ ਕਿ ਕਿੰਨੇ ਹੀ ਚੰਗੇ ਰੰਗ-ਮੰਚਾਂ ਤੇ ਹੁਣ ਇਕ ਪੂਰੇ ਨਾਟਕ ਦੀ ਥਾਂ ਦੋ ਜਾਂ ਤਿੰਨ ਇਕਾਂਗੀ ਖੇਡੇ ਜਾਂਦੇ ਅਤੇ ਦਰਸ਼ਕ ਉਹਨਾਂ ਨੂੰ ਬੜੇ ਉਤਸ਼ਾਹ ਨਾਲ ਵੇਖਦੇ।

"ਦੀ ਮੰਕੀਜ਼ ਪਾ" ਦੀ ਚਰਚਾ ਮੈਂ ਇਕ ਵਿਸ਼ੇਸ਼ ਮਤਲਬ ਨਾਲ ਕੀਤੀ ਹੈ। ਇਹ ਇਕਾਂਗੀ ਇਕ ਕਹਾਣੀ ਤੇ ਆਧਾਰਤ ਹੈ। ਮੇਰਾ ਖ਼ਿਆਲ ਹੈ ਕਿ ਇਹੋ ਜਿਹੀਆਂ ਚੰਗੀਆਂ ਕਹਾਣੀਆਂ ਹਨ, ਜਿਨ੍ਹਾਂ ਨੂੰ ਚੰਗੇ ਇਕਾਂਗੀ ਦਾ ਰੂਪ ਦਿਤਾ ਜਾ ਸਕਦਾ ਹੈ। ਦੂਜੇ ਪਾਸੇ ਮੈਂ ਇਹ ਵੀ ਸਪੱਸ਼ਟ ਕਰ ਦੇਣਾ ਚਾਹੁੰਦਾ ਹਾਂ ਨਾਵਲ ਤੇ ਕਹਾਣੀ ਇਕ ਦਮ ਵੱਖਰੀਆਂ ਸਾਹਿੱਤਕ ਵਿਧੀਆਂ ਹਨ। ਭਾਵੇਂ ਦੋਨਾਂ ਦੀ ਗਿਣਤੀ ਕਥਾ ਸਾਹਿੱਤ (ਫ਼ਿਕਸ਼ਨ) ਵਿਚ

ਕੀਤੀ ਜਾਂਦੀ ਹੈ, ਪਰ ਨਾਟਕ ਅਤੇ ਇਕਾਂਗੀ ਇਕ ਹੀ ਚੀਜ਼ ਦੇ ਦੋ ਰੂਪ ਹਨ। ਦੋਨਾਂ ਦੀ ਤਕਨੀਕ ਇਕੋ ਹੀ ਸ਼੍ਰੇਣੀ ਦੀ ਹੈ।

ਨਾਟਕ ਅਤੇ ਇਕਾਂਗੀ ਵਿਚ ਕੁਝ ਅੰਤਰ ਸਪੱਸ਼ਟ ਹੀ ਹੈ। ਪਹਿਲੇ ਨਾਟਕ, ਛੇ ਜਾਂ ਸੱਤ ਅੰਕਾਂ ਦੇ ਲਿਖੇ ਜਾਂਦੇ ਸਨ। ਸੰਸਕ੍ਰਿਤ, ਸਾਹਿੱਤ ਦੀ ਵੀ ਇਹੀ ਪ੍ਰੰਪਰਾ ਸੀ। ਅੱਜ ਕਲ੍ਹ ਤਿੰਨ ਨਾਲੋਂ ਬਹੁਤੇ ਅੰਕਾਂ ਦੇ ਨਾਟਕ ਨਹੀਂ ਲਿਖੇ ਜਾਂਦੇ। ਇਕਾਂਗੀ ਵਿਚ ਇਕ ਹੀ ਅੰਕ ਹੁੰਦਾ ਹੈ। ਮੇਰੀ ਧਾਰਣਾ ਇਹ ਹੈ ਕਿ ਇਕਾਂਗੀ ਵਿਚ ਦ੍ਰਿਸ਼ ਤਬਦੀਲੀ ਬਹੁਤੀ ਨਹੀਂ ਹੋਣੀ ਚਾਹੀਦੀ।

ਜੇਕਰ ਜ਼ਰੂਰਤ ਹੋਵੇ ਤਾਂ ਦੋ ਤਿੰਨ ਵਾਰੀ ਮੰਚ ਤੇ ਪੂਰਾ ਜਾਂ ਥੋੜਾ ਹਨੇਰਾ ਕੀਤਾ ਜਾ ਸਕਦਾ ਹੈ.ਜੇ ਜ਼ਰੂਰਤ ਹੋਵੇ ਤਾਂ ਕੁਝ ਪਲਾਂ ਲਈ ਪਰਦਾ ਵੀ ਕੀਤਾ ਜਾ ਸਕਦਾ ਹੈ.ਇਕਾਂਗੀ ਵਿਚ ਪਾਤਰਾਂ ਦੀ ਗਿਣਤੀ ਵੀ ਬਹੁਤ ਘਟ ਹੋਣੀ ਚਾਹੀਦੀ ਹੈ। ਪਰ ਇਹ ਜ਼ਰੂਰੀ ਨਹੀਂ ਕਿਉਂਕਿ ਕਈ ਵਾਰੀ ਭੀੜ ਦਾ ਦ੍ਰਿਸ਼ ਵੀ ਇਕਾਂਗੀ ਦਾ ਵਿਸ਼ਾ ਹੋ ਸਕਦਾ ਹੈ। ਪਰ ਦਰਸ਼ਕਾਂ ਦੀ ਹਮਦਰਦੀ ਪਾਤਰਾਂ ਨੂੰ ਤਾਂ ਹੀ ਮਿਲ ਸਕਦੀ ਹੈ, ਜੇਕਰ ਉਹਨਾਂ ਨੂੰ ਪਾਤਰਾਂ ਦੀਆਂ ਗੱਲਾਂ ਸੁਨਣ ਸਮਝਣ ਦਾ ਪੂਰਾ ਮੌਕਾ ਮਿਲੇ। ਇਕਾਂਗੀ ਦਾ ਕਥਾ ਅੰਸ਼ ਵੀ ਇਕਹਿਰਾ ਹੋਵੇਗਾ ਜਦੋਂ ਕਿ ਪੂਰੇ ਨਾਟਕ ਦਾ ਕਥਾ ਅੰਸ਼ ਇਕਹਿਰਾ ਨਹੀਂ ਹੁੰਦਾ।

ਸਾਡੇ ਦੇਸ਼ ਵਿਚ ਸ਼ੌਕੀਆ ਰੰਗ-ਮੰਚ ਦਾ ਵਿਕਾਸ ਹਾਲੀਂ ਸ਼ੁਰੂ ਹੋਇਆ ਹੈ। ਪੁਰਾਣੀ ਕਿਸਮ ਦੇ ਲੰਮੇ ਨਾਟਕਾਂ ਦਾ ਸਮਾਂ ਲੱਦ ਗਿਆ ਹੈ। ਅੱਜ ਤੋਂ ਤੀਹ ਸਾਲ ਪਹਿਲਾਂ ਮਰਾਠੀ ਨਾਟਕ ਇੰਨੇ ਲੰਮੇ ਹੁੰਦੇ ਸਨ ਕਿ ਸਾਰੀ ਰਾਤ ਖੇਡੇ ਜਾਂਦੇ ਸਨ। ਇਕ ਨਾਟਕ ਵਿਚ ਸੱਠ ਗਾਣਿਆਂ ਦੀ ਗੱਲ ਮੈਨੂੰ ਚੇਤੇ ਹੈ। ਅੱਜ ਭਾਰਤੀ ਰੰਗ-ਮੰਚ ਤੇ ਇਕਾਂਗੀ ਦੀ ਜ਼ਰੂਰਤ ਦਾ ਉਹ ਕਾਰਨ ਨਹੀਂ ਜੋ ਇੰਗਲੈਂਡ ਵਿਚ ਜਾਂ ਬੰਬਈ ਵਿਚ ਅੱਜ ਤੋਂ ਇਕ ਦੋ ਪੀੜ੍ਹੀਆਂ ਪਹਿਲੇ ਸੀ। ਅੱਜ ਤੇ ਇਕਾਂਗੀ ਸਿਰਫ਼ ਇਸ ਲਈ ਖੇਡੇ ਤੇ ਲਿਖੇ ਜਾਣਗੇ ਕਿ ਉਹਨਾਂ ਰਾਹੀਂ, ਉਹਨਾਂ ਦੀ ਹੀ ਤਕਨੀਕ ਨਾਲ, ਲੇਖਕ ਕੁਝ ਕਹਿਣਾ ਚਾਹੁੰਦਾ ਹੈ ਅਤੇ ਦਰਸ਼ਕ ਉਹਨਾਂ ਨੂੰ ਦੇਖਣਾ ਚਾਹੁੰਦੇ ਹਨ।

ਹਿੰਦੀ ਵਿਚ ਮੁਖ ਤੌਰ ਤੇ ਕਾਲਜਾਂ ਦੀਆਂ ਨਾਟਕ ਸਭਾਵਾਂ ਵਲੋਂ ਖੇਡਣ ਵਾਸਤੇ ਨਾਟਕਾਂ ਦੀ ਲੋੜ ਨੇ ਇਸ ਸਦੀ ਦੇ ਤੀਸਰੇ ਦਹਾਕੇ ਵਿਚ ਇਕਾਂਗੀ ਲਿਖਣ ਦਾ ਕੰਮ ਅਰੰਭ ਕਰਵਾਇਆ। ਉਸ ਤੋਂ ਬਾਅਦ ਅਕਾਸ਼ਬਾਣੀ ਤੋਂ ਪ੍ਰਸਾਰਤ ਕੀਤੇ ਜਾਣ ਵਾਲੇ ਇਕਾਂਗੀ ਨਾਟਕਾਂ ਦੀ ਮੰਗ ਹੋਈ। ਰੇਡੀਓ ਨਾਟਕ ਲਿਖੇ ਗਏ ਅਤੇ ਕਿੰਨੀਆਂ ਹੀ ਕਹਾਣੀਆਂ ਵਾਰਤਾਲਾਪ ਲਿਆ ਕੇ ਇਕਾਂਗੀ ਦੇ ਰੂਪ ਵਿਚ ਪੇਸ਼ ਕੀਤਾ ਗਿਆ। ਰੇਡੀਓ ਵਾਲੇ ਇਹਨਾਂ ਨੂੰ ਰੇਡੀਓ ਰੂਪਕ ਕਹਿਣ ਲੱਗੇ। ਯਸ਼ਪਾਲ ਅਤੇ ਧਰਮ ਪ੍ਰਕਾਸ਼ ਅਨੰਦ ਆਦਿ ਨੇ ਕੁਝ ਕਹਾਣੀਆਂ ਨੂੰ ਪੂਰੀ ਤਰ੍ਹਾਂ ਵਾਰਤਾਲਾਪ ਦੇ ਰੂਪ ਵਿਚ ਇਸ ਤਰੀਕੇ ਨਾਲ ਲਿਖਿਆ ਕਿ ਉਹ ਰੇਡੀਓ ਤੋਂ ਇਕਾਂਗੀ ਦੇ ਰੂਪ ਵਿਚ ਪ੍ਰਸਾਰਤ ਕੀਤੀਆਂ

ਜਾ ਸਕਦੀਆਂ ਸਨ ਅਤੇ ਉਹਨਾਂ ਨੂੰ ਮੰਚ ਤੇ ਵੀ ਖੇਡਿਆ ਜਾ ਸਕਦਾ ਸੀ। ਪਰ ਉਹ ਹੈ ਤੇ ਕਹਾਣੀਆਂ ਹੀ ਸਨ।

ਰੇਡੀਓ ਦੀ ਪਰੇਰਨਾ ਨਾਲ ਜਿਹੜੇ ਇਕਾਂਗੀ ਹਿੰਦੀ ਵਿਚ ਆਏ ਉਹ ਸੁਣਨ ਪਰਣਾਲੀ ਵਿਚ ਆਉਂਦੇ ਹਨ। ਉਹਨਾਂ ਤੋਂ ਰੰਗ-ਮੰਚ ਨੂੰ ਖ਼ਾਸ ਲਾਭ ਨਹੀਂ ਹੁੰਦਾ। ਮੇਰੀ ਰਾਏ ਅਨੁਸਾਰ ਹਰ ਇਕ ਇਕਾਂਗੀ ਦੀ ਪਰਖ ਹੀ ਰੰਗ-ਮੰਚ ਹੈ। ਉਂਝ ਸਾਹਿੱਤ ਦੀ ਹਰ ਇਕ ਵਿਧੀ ਵਿਚ ਜਿਤਨਾ ਵੱਖਰਾਪਨ ਰਹੇ, ਚੰਗਾ ਹੈ। ਸਾਰੀਆਂ ਵਿਧੀਆਂ ਵਿਚ ਨਵੇਂ ਤਜਰਬੇ ਕਰਨੇ ਵੀ ਚੰਗੀ ਗੱਲ ਹੈ, ਪਰ ਤਜਰਬਾ ਆਪਣੇ ਆਪ ਵਿਚ ਕੋਈ ਪਰਾਪਤੀ ਨਹੀਂ। ਪਿਛਲੇ ਸੌ ਸਾਲਾਂ ਵਿਚ ਨਾਟਕ ਕਲਾ ਵਿਚ ਜੋ ਲੋਕ ਅੰਸ਼ ਵਿਸ਼ੇਸ਼ ਕਰ ਕੇ ਜਿਹੜਾ ਰੰਗ ਭਾਰਤ ਦੇ ਪਿੰਡਾਂ ਤੋਂ ਆਇਆ ਸੀ, ਵਿਕਸਤ ਹੋਇਆ ਉਹਨਾਂ ਤੋਂ ਵੀ ਭਾਰਤ ਦੀ ਇਕਾਂਗੀ ਕਲਾ ਪ੍ਰਭਾਵਿਤ ਹੋ ਸਕਦੀ ਹੈ।

ਹਿੰਦੀ ਖੇਤਰਾਂ ਵਿਚ ਰੰਗ-ਮੰਚ ਦਾ ਵਿਕਾਸ ਹੋ ਰਿਹਾ ਹੈ। ਇਹ ਰੰਗ-ਮੰਚ ਉਨੀਵੀਂ ਸਦੀ ਜਾਂ ਪਾਰਸੀ ਸ਼ੈਲੀ ਦੇ ਰੰਗ-ਮੰਚ ਤੋਂ ਜ਼ਰਾ ਵੀ ਪ੍ਰਭਾਵਤ ਨਹੀਂ। ਇਸ ਦੀ ਮੁਖ ਪਰੇਰਨਾ ਵਿਸ਼ਵ ਦਾ ਸ੍ਰੇਸ਼ਟ ਨਾਟਕ ਸਾਹਿੱਤ ਹੈ। ਜੋ ਸਹੀ ਅਰਥਾਂ ਵਿਚ ਸਰਬ ਵਿਆਪੀ ਹੈ। ਮੇਰਾ ਭਾਵ ਨਾਟਕ ਦੀ ਆਤਮਾ ਨਾਲ ਹੈ, ਤੇ ਉਹਦੀ ਪਰੇਰਨਾ ਨਾਲ ਹੈ। ਜਿਸ ਤਰ੍ਹਾਂ ਸਾਰੇ ਵਿਸ਼ਵ ਦੀ ਸਭਿਅਤਾ ਇਕ ਹੁੰਦੀ ਜਾ ਰਹੀ ਹੈ, ਇਹਦਾ ਪ੍ਰਭਾਵ ਵਿਸ਼ਵ ਦੀਆਂ ਸਾਰੀਆਂ ਭਾਸ਼ਾਵਾਂ ਤੇ ਪੈ ਰਿਹਾ ਹੈ। ਸਿਰਜਨਾ ਦਾ ਪਰੇਰਨਾ ਮੂਲ ਮਨੁੱਖੀ ਭਾਵਨਾਵਾਂ ਹਨ, ਪਰ ਕਿਉਂਕਿ ਅੱਜ ਦੇ ਵਿਗਿਆਨਕ ਯੁਗ ਵਿਚ ਇਸ ਸੰਸਾਰ ਦੇ 137 ਦੇਸ਼ ਰਹਿਣ ਸਹਿਣ, ਵਿਹਾਰ ਅਤੇ ਚਿੰਤਨ ਦੀ ਦ੍ਰਿਸ਼ਟੀ ਨਾਲ ਆਪਸ ਵਿਚ ਨੇੜੇ ਆ ਰਹੇ ਹਨ, ਉਹਦੇ ਪ੍ਰਭਾਵ ਨਾਲ ਵਿਸ਼ਵ ਦੀਆਂ ਲਗਭਗ ਸਾਢੇ ਤਿੰਨ ਸੌ ਭਾਸ਼ਾਵਾਂ ਦੇ ਸਾਹਿੱਤ ਵਿਚ ਵੀ ਚਿੰਤਨ ਅਤੇ ਸ਼ੈਲੀ ਵਿਚ ਸਮਾਨਤਾ ਬਿਲਕੁਲ ਸਾਫ਼ ਵਿਖਾਈ ਦੇ ਰਹੀ ਹੈ।

ਜੇਕਰ ਪੱਛਮ ਵਿਚ ਇਕਾਂਗੀ ਦਾ ਜਨਮ ਕਾਲ ਸੰਨ 1903 ਮੰਨਿਆ ਜਾਏ ਤਾਂ ਉਸ ਦੇ ਬਹੁਤ ਪਹਿਲੇ ਹਿੰਦੀ ਵਿਚ ਇਕਾਂਗੀ ਲਿਖਣ ਦਾ ਤਜਰਬਾ ਕੀਤਾ ਗਿਆ ਸੀ। ਭਾਰਤੇਂਦੂ ਦਾ "ਅੰਧੇਰ ਨਗਰੀ" ਇਕ ਹਾਸ ਰਸ ਦਾ ਇਕਾਂਗੀ ਕਿਹਾ ਜਾ ਸਕਦਾ ਹੈ। ਰਾਧਾ ਚਰਨਗੋਸਵਾਮੀ, ਬਾਲ ਕ੍ਰਿਸ਼ਨ ਭੱਟ, ਪ੍ਰਤਾਪ ਨਰਾਇਣ ਮਿਸ਼ਰ ਅਤੇ ਜੈ ਸ਼ੰਕਰ ਪ੍ਰਸਾਦ ਨੇ ਭੀ ਇਕਾਂਗੀ ਲਿਖੇ ਸਨ। ਭਾਰਤੇਂਦੂ ਅਤੇ ਪ੍ਰਸਾਦ ਦੇ ਸਿਵਾ ਉੱਤੇ ਦੱਸੇ ਹੋਏ ਹੋਰਨਾਂ ਲੇਖਕਾਂ ਦੇ ਇਕਾਂਗੀ ਇਕ ਤਰ੍ਹਾਂ ਕਿਸੇ ਵਿਚਾਰ ਦਾ ਵਾਰਤਾਲਾਪੀ ਵਰਣਨ ਹੀ ਹੈ।

ਹਿੰਦੀ ਵਿਚ ਇਕਾਂਗੀ "ਕਰਟਨ ਰੇਜ਼ਰ" ਦੇ ਉਦੇਸ਼ ਨਾਲ ਬਿਲਕੁਲ ਨਹੀਂ ਲਿਖੇ

ਗਏ। ਉਹਨਾਂ ਨੂੰ ਹਿੰਦੀ ਵਿਚ ਨਾਟਕ ਦੀ ਇਕ ਨਵੀਂ ਨਿਸ਼ਚਿਤ ਸਿਰਜਨਾਤਮਕ ਅਤੇ ਸ਼ੈਲੀ ਦੇ ਰੂਪ ਵਿਚ ਸਵੀਕਾਰ ਕੀਤਾ ਗਿਆ ਹੈ। ਉਹਦਾ ਰੂਪ ਭਾਰਤੀ ਹੈ। ਪਰ ਉਹਨਾਂ ਵਿਚੋਂ ਬਹੁਤਿਆਂ ਦੀ ਆਤਮਾ ਪੱਛਮੀ ਹੈ।

ਇਸ ਸੰਗ੍ਰਹਿ ਦੇ ਬਹੁਤੇ ਲੇਖਕ ਹਿੰਦੀ ਸਾਹਿੱਤ ਜਗਤ ਦੇ ਜਾਣੇ ਪਛਾਣੇ ਨਾਂ ਹਨ। ਇਹਨਾਂ ਵਿਚੋਂ ਕੇਵਲ ਉਦੇ ਸ਼ੰਕਰ ਭੱਟ ਦਾ ਜਨਮ ਪਿਛਲੀ ਸਦੀ (1893) ਵਿਚ ਹੋਇਆ ਸੀ। ਬਾਕੀ ਦੇ ਲੇਖਕਾਂ ਦਾ ਜਨਮ ਵੀਹਵੀਂ ਸਦੀ ਵਿਚ ਹੀ ਹੋਇਆ। ਭੱਟ ਜੀ ਬਹੁਤ ਹੀ ਸਾਧਨਾਸ਼ੀਲ ਕਲਾਕਾਰ ਸਨ। ਆਪਣੀ ਉਮਰ ਦੇ ਅਖ਼ੀਰ ਤਕ ਉਹਨਾਂ ਵਿਚ ਬੜੀ ਬਾਰੀਕੀ ਨਾਲ ਨਵੀਆਂ ਗੱਲਾਂ ਅਤੇ ਸ਼ੈਲੀਆਂ ਜਾਨਣ ਦੀ ਚਾਹ ਰਹੀ। ਉਹਨਾਂ ਦੀਆਂ ਰਚਨਾਵਾਂ ਦਾ ਸਿਲਸਲੇਵਾਰ ਅਧਿਐਨ ਕਰਨ ਤੋਂ ਇਹ ਪਤਾ ਲੱਗਦਾ ਹੈ ਕਿ ਸਾਧਨਾਂ ਦੇ ਪ੍ਰਭਾਵ ਨਾਲ ਵੀ ਸਮੇਂ ਦੀਆਂ ਵਿਦੇਸ਼ੀ ਭਾਵਨਾਵਾਂ ਦੇ ਅਸਰ ਨੂੰ ਕਬੂਲਦੇ ਹੋਏ ਇਕ ਲੇਖਕ ਆਪਣੀ ਲਗਨ ਅਤੇ ਮਿਹਨਤ ਨਾਲ ਕਿਤਨੀ ਉੱਨਤੀ ਕਰ ਸਕਦਾ ਹੈ। ਕਵਿਤਾ ਨਾਟਕ, ਗੀਤ ਨਾਟਕ, ਇਕਾਂਗੀ, ਨਾਵਲ, ਇਹਨਾਂ ਸਭ ਸਾਹਿੱਤ ਵਿਧੀਆਂ ਵਿਚ ਉਹਨਾਂ ਦਾ ਲਗਾਤਾਰ ਵਿਕਾਸ ਬੜੀ ਇੱਜ਼ਤ ਨਾਲ ਵੇਖਿਆ ਜਾਏਗਾ।

ਹਿੰਦੀ ਇਕਾਂਗੀ ਦੇ ਵਿਕਾਸ ਵਿਚ ਰਾਮ ਕੁਮਾਰ ਵਰਮਾ ਦਾ ਸਥਾਨ ਵਿਸ਼ੇਸ਼ ਤੌਰ ਤੇ ਮਹੱਤਵਪੂਰਣ ਹੈ। ਉਹਨਾਂ ਨੇ ਆਪਣਾ ਪਹਿਲਾ ਇਕਾਂਗੀ 1930 ਵਿਚ ਲਿਖਿਆ। ਉਹ ਵੀ ਖ਼ਾਸ ਕਰ ਕੇ ਇਲਾਹਬਾਦ ਵਿਸ਼ਵਵਿਦਿਆਲੇ ਵਿਚ ਪੇਸ਼ ਕਰਨ ਦੇ ਉੱਦੇਸ਼ ਨਾਲ ਲਿਖਿਆ ਗਿਆ। ਰਾਮ ਕੁਮਾਰ ਵਰਮਾ ਦੇ ਸ਼ਬਦਾਂ ਵਿਚ "ਜੀਵਨ ਦੀ ਕਿਸੇ ਜਿਊਂਦੀ ਜਾਗਦੀ ਪ੍ਰਸਿਥਤੀ ਦਾ ਡੂੰਘੀ ਤਰ੍ਹਾਂ, ਅਧਿਐਨ ਕਰ ਕੇ ਉਹਨੂੰ ਘਟਨਾ ਘੜ ਕੇ ਅਤੇ ਪਾਤਰ ਦੇ ਮਾਧਿਅਮ ਦੇ ਆਸਰੇ ਉਸਾਰਨਾ ਇਕਾਂਗੀ ਦਾ ਗੁਣ ਕਿਹਾ ਜਾ ਸਕਦਾ ਹੈ।" ਵਰਮਾ ਜੀ ਕਵੀ ਹਨ, ਅਤੇ ਉਹਨਾਂ ਦੇ ਅੰਦਰ ਦਾ ਸਿਰਜਨਾਤਮਕ ਕਵੀ ਉਹਨਾਂ ਦੇ ਇਕਾਂਗੀਆਂ ਵਿਚ ਵੀ ਸਾਫ਼ ਵਿਖਾਈ ਦੇਂਦਾ ਹੈ। ਗੀਤਕਾਰ ਕਾਵਿ ਦੀ ਸ਼ਕਤੀ ਅਤੇ ਸੀਮਾਵਾਂ ਉਹਦੇ ਇਕਾਂਗੀਆਂ ਵਿਚ ਵੀ ਹਨ।

ਹਿੰਦੀ ਵਿਚ ਸਭ ਤੋਂ ਪਹਿਲੇ ਸੇਠ ਜੀ ਨੇ ਹੀ ਇਕ ਪਾਤਰੀ ਨਾਟਕਾਂ ਦਾ ਮੁੱਢ ਬੰਨ੍ਹਿਆ। ਹਿੰਦੀ ਸਾਹਿੱਤ ਨੂੰ ਇਹ ਉਹਨਾਂ ਦੀ ਦੇਣ ਹੈ। ਜਿਸ ਤਰ੍ਹਾਂ ਦੇ ਇਕ ਪਾਤ੍ਰੀ ਨਾਟਕ ਇਹਨਾਂ ਨੇ ਲਿਖੇ ਹਨ ਇਹੋ ਜਿਹੇ ਹਿੰਦੀ ਦੇ ਕਿਸੇ ਨਾਟਕਕਾਰ ਨੇ ਪਹਿਲੇ ਨਹੀਂ ਲਿਖੇ! ਇਹਨਾਂ ਤੋਂ ਪਿਛੋਂ ਹੀ ਇਸ ਪਾਸੇ ਕਈਆਂ ਨਾਟਕਕਾਰਾਂ ਨੇ ਧਿਆਨ ਦਿੱਤਾ। ਸਟਰੇਨਬਰਗ ਅਤੇ ਓਨੀਲ ਦੀ ਸ਼ੈਲੀ ਤੋਂ ਹੀ ਇਹਨਾਂ ਨੇ 'ਪਰਲੋ ਔਰ ਸ੍ਰਿਸ਼ਟੀ' 'ਸਰਾਪ ਔਰ ਵਰ', 'ਸੱਚਾ ਜੀਵਨ' ਆਦਿ ਸਫਲ ਇਕ ਪਾਤਰੀ ਨਾਟਕ (ਮੋਨੋ ਡਰਾਮਾ) ਲਿਖੇ ਹਨ। ਇਹਨਾਂ ਰਾਹੀਂ ਪਾਤਰਾਂ ਦੇ ਅੰਦਰ ਦੇ ਘੋਲ ਦਾ ਇਕ ਸੁੰਦਰ

ਮਨੋਵਿਗਿਆਨਕ ਵਿਸ਼ਲੇਸ਼ਨ ਕੀਤਾ ਗਿਆ ਹੈ । ਇਸ ਤੋਂ ਛੁਟ ਸੇਠ ਜੀ ਨੇ ਆਪਣੀਆਂ ਕਿਰਤਾਂ ਵਿਚ ਸਵੈ-ਸੰਬੋਧਨ ਦੀ ਨਵੀਂ ਨਾਟਕ ਸ਼ੈਲੀ ਦਾ ਵੀ ਤਜਰਬਾ ਕੀਤਾ ਹੈ ।

ਦੂਸਰੇ ਪਾਸੇ ਅਸ਼ਕ ਧਰਤੀ ਦੇ ਲੇਖਕ ਹਨ । ਲੇਖਕ ਬਨਣ ਲਈ ਉਹਨਾਂ ਨੇ ਅਸਾਧਾਰਨ ਮੇਹਨਤ ਕੀਤੀ ਹੈ । ਨਾਵਲ, ਕਹਾਣੀ, ਨਾਟਕ, ਇਕਾਂਗੀ ਜੀਵਨੀਆਂ ਸਭ ਤਰ੍ਹਾਂ ਦੀਆਂ ਕਿਰਤਾਂ ਇਹਨਾਂ ਨੇ ਕੀਤੀਆਂ । ਆਪਣੀ ਇਕ ਇਕ ਰਚਨਾ ਨੂੰ ਉਹਨਾਂ ਕਈ ਕਈ ਵਾਰੀ ਅਤੇ ਕਈ ਰੂਪਾਂ ਵਿਚ ਲਿਖਿਆ । ਉਹਨਾਂ ਦੀਆਂ ਰਚਨਾਵਾਂ ਵਿਚ ਡੂੰਘਿਆਈ ਚਿੰਤਨ ਅਤੇ ਸਪੱਸ਼ਟਤਾ ਹੈ । "ਤੌਲੀਏ" ਰੰਗ-ਮੰਚ ਤੇ ਸਫਲਤਾ ਨਾਲ ਖੇਡਿਆ ਜਾ ਸਕਦਾ ਹੈ । ਉਰਦੂ ਸਾਹਿੱਤ ਪਰੰਪਰਾ ਦੇ ਗੁਣ ਅਤੇ ਔਗੁਣ ਇਹਨਾਂ ਦੀਆਂ ਰਚਨਾਵਾਂ ਵਿਚ ਦਿਸਦੇ ਹਨ ।

ਭੁਵਨੇਸ਼ਵਰ ਮੁਖ ਤੌਰ ਤੇ ਇਕਾਂਗੀਕਾਰ ਸਨ, ਪੱਛਮੀ ਨਾਟਕ ਕਲਾ ਅਤੇ ਸ਼ੈਲੀ ਦਾ ਸਮੁੱਚਾ ਅਧਿਐਨ ਉਹਨਾਂ ਕੀਤਾ ਸੀ । ਭੁਵਨੇਸ਼ਵਰ ਜੀ ਦਾ ਦੇਹਾਂਤ ਸਿਰਫ਼ 45 ਸਾਲਾਂ ਦੀ ਆਯੂ ਵਿਚ ਹੋ ਗਿਆ ਸੀ । ਜੀਵਨ ਦੇ ਅੰਤਮ ਦਿਨ ਉਹਨਾਂ ਨੇ ਮਾਨਸਕ ਵਿਆਕੁਲਤਾ ਵਿਚ ਗੁਜ਼ਾਰੇ, ਉਹਨਾਂ ਨੇ ਬਹੁਤਾ ਨਹੀਂ ਲਿਖਿਆ । ਪਰ ਇਕਾਂਗੀ ਖੇਤਰ ਵਿਚ ਉਹ ਚਾਨਣ ਮੁਨਾਰੇ ਹੋ ਕੇ ਨਿਬੜੇ । ਇਸ ਤਰ੍ਹਾਂ ਹਿੰਦੀ ਇਕਾਂਗੀ ਵਿਚ ਉਹਨਾਂ ਨੇ ਆਪਣੀ ਵਿਸ਼ੇਸ਼ ਥਾਂ ਬਣਾਈ ।

ਵਿਸ਼ਨੂੰ ਪਰਭਾਕਰ ਇਕ ਕਹਾਣੀਕਾਰ ਦੇ ਰੂਪ ਵਿਚ ਸਾਹਿੱਤ ਜਗਤ ਵਿਚ ਆਏ । ਬਾਅਦ ਵਿਚ ਉਹਨਾਂ ਨੇ ਨਾਵਲ ਵੀ ਲਿਖੇ । ਅਕਾਸ਼ਬਾਣੀ ਦੀ ਸੇਵਾ ਵਿਚ ਰਹਿੰਦਿਆਂ ਉਹਨਾਂ ਨੇ ਰੇਡੀਓ ਨਾਟਕ ਲਿਖਣੇ ਸ਼ੁਰੂ ਕੀਤੇ, ਤੇ ਇਸ ਮਾਧਿਅਮ ਦੀ ਚੰਗੀ ਪਕੜ ਕੀਤੀ । ਉਹਨਾਂ ਨੇ ਨਾਟਕ ਅਤੇ ਇਕਾਂਗੀ ਵੀ ਲਿਖੇ । ਉਹ ਸਾਹਿੱਤ ਨੂੰ ਕਲਿਆਣਕਾਰੀ ਮਾਧਿਅਮ ਮੰਨਦੇ ਹਨ ਅਤੇ ਯਤਨ ਕਰਦੇ ਹਨ ਕਿ ਉਹਨਾਂ ਦੀਆਂ ਰਚਨਾਵਾਂ ਤੋਂ ਪਾਠਕ ਵਿਸ਼ੇਸ਼ ਮਾਰਗ ਤੇ ਚਲਣ ਦੀ ਪਰੇਰਨਾ ਲੈ ਸਕਣ ।

ਜਗਦੀਸ਼ ਚੰਦਰ ਮਾਥੁਰ ਨੇ ਨਾਟਕ ਅਤੇ ਨਾਟ ਕਲਾ ਦੇ ਅਧਿਐਨ ਵਿਚ ਖ਼ਾਸ ਦਿਲਚਸਪੀ ਲਈ ਹੈ । ਇਸ ਸੰਬੰਧ ਵਿਚ ਉਹਨਾਂ ਦਾ ਅਧਿਐਨ ਅਤੇ ਚਿੰਤਨ ਬਹੁਮੁੱਲਾ ਹੈ । ਨਾਟਕ ਲਿਖਣ ਦੀ ਸ਼ਕਤੀ ਵੀ ਉਹਨਾਂ ਵਿਚ ਹੈ । ਪਰ ਸਮੇਂ ਦੀ ਘਾਟ ਕਰ ਕੇ ਉਹ ਇਤਨੀ ਰਚਨਾ ਨਹੀਂ ਲਿਖ ਸਕੇ ਜਿੰਨੀ ਕਰਨ ਦੀ ਉਹਨਾਂ ਵਿਚ ਸਮਰੱਥਾ ਸੀ । ਇਹਨਾਂ ਦੇ ਨਾਟਕ ਅਤੇ ਇਕਾਂਗੀ ਰੰਗ-ਮੰਚ ਵਾਸਤੇ ਹਨ । ਯਥਾਰਥਕ ਵਿਅੱਕਤੀ ਹੁੰਦਿਆਂ ਹੋਇਆਂ ਵੀ ਉਹ ਭਾਵਨਾ ਪਰਧਾਨ ਹਨ । "ਭੋਰ ਕਾ ਤਾਰਾ" ਨਿਰਸੰਦੇਹ ਵਧੀਆ ਰਚਨਾ ਹੈ । ਪਰ ਇਸ ਨੂੰ ਪੜ੍ਹ ਕੇ ਜਾਂ ਰੰਗ-ਮੰਚ ਤੇ ਵੇਖ ਕੇ, ਪਾਠਕ ਜਾਂ ਦਰਸ਼ਕ ਪੁੱਛ ਸਕਦਾ ਹੈ ਕਿ ਸ਼ੇਖਰ ਨੇ ਆਪਣਾ ਮਹਾਂ-ਕਾਵਿ ਅੱਗ ਵਿਚ ਕਿਉਂ ਸਾੜ

ਦਿੱਤਾ ? ਕੀ ਆਪਣੀ ਸਾਲਾਂ ਦੀ ਕਿਰਤ ਨੂੰ ਸਾੜਨ ਬਿਨਾਂ ਉਹ ਮਾਤ-ਭੂਮੀ ਦੀ ਰੱਖਿਆ ਲਈ ਯੁੱਧ ਵਿਚ ਨਹੀਂ ਜਾ ਸਕਦਾ ਸੀ ? ਜਿਸ ਤਰ੍ਹਾਂ ਅੱਜ ਆਨਦਰੇ ਮਾਰਲੋ, ਬੰਗਲਾ ਦੇਸ਼ ਦੀ ਸਹਾਇਤਾ ਵਾਸਤੇ ਯੁੱਧ ਵਿਚ ਕੁੱਦ ਪਏ ਸਨ ।

ਮੇਰੇ ਵਿਚਾਰ ਵਿਚ ਹਿੰਦੀ ਵਿਚ ਲਖਸ਼ਮੀ ਨਰਾਇਣ ਲਾਲ ਦਾ ਨਾਟਕ ਸੰਬੰਧੀ ਗਿਆਨ, ਚਿੰਤਨ ਅਤੇ ਤਜਰਬਾ ਅਸਾਧਾਰਨ ਰੂਪ ਵਿਚ ਸਰਬ ਵਿਆਪੀ ਹੈ ।

**—ਚੰਦਰਗੁਪਤ ਵਿਦਿਆਲੰਕਾਰ**

# ਤਤਕਰਾ

## ਪਾਤਰ

ਵਿਸਾਖਾ ਰਾਮ

ਸੁੰਦਰ ਲਾਲ

ਰਾਜੋ

ਰਾਜੋ ਦੀ ਮਾਂ

ਮੁਨੀਮ

(ਸਮਾਂ : ਸ਼ਾਮ ਦੇ ਪੰਜ ਵਜੇ)

(ਸਰਹੱਦੀ ਸੂਬੇ ਦੇ ਇਕ ਸ਼ਹਿਰ ਦਾ ਮਕਾਨ ਹੈ । ਮਕਾਨ ਵਿਚ ਇਕ ਵੱਡਾ ਸਾਰਾ ਕਮਰਾ ਹੈ । ਜਿਸ ਦੇ ਦੋ ਦਰਵਾਜ਼ੇ ਹਨ, ਇਕ ਪੌੜੀਆਂ ਦੇ ਨਾਲ ਹੈ ਅਤੇ ਇਕ ਮਕਾਨ ਦੇ ਅੰਦਰਲੇ ਹਿੱਸੇ ਵਲ ਜਾਂਦਾ ਹੈ । ਦੋ ਬਾਰੀਆਂ ਹਨ ਜੋ ਗਲੀ ਵਲ ਨੂੰ ਖੁਲ੍ਹਦੀਆਂ ਹਨ । ਕਮਰੇ ਦੇ ਵਿਚ ਇਕ ਵੱਡੀ ਸਾਰੀ ਮੰਜੀ ਪਈ ਹੈ ਜਿਸ ਤੇ ਮੈਲਾ ਜਿਹਾ ਬਿਸਤਰਾ ਵਿਛਿਆ ਹੋਇਆ ਹੈ । ਨੁੱਕਰ ਵਿਚ ਇਕ ਚੌਂਕੀ ਪਈ ਹੈ । ਅਤੇ ਉਹਦੇ ਸਾਹਮਣੇ ਆਲੇ ਵਿਚ ਠਾਕੁਰ ਜੀ ਦਾ ਸਿੰਘਾਸਨ ਹੈ । ਉਹਦੇ ਵਿਚ ਕੁਝ ਪਿੱਤਲ ਦੀਆਂ ਮੂਰਤੀਆਂ ਹਨ, ਜਿਨ੍ਹਾਂ ਉਤੇ ਗੁੱਟੇ ਦੇ ਫੁੱਲਾਂ ਦੀ ਮਾਲਾ ਚੜ੍ਹੀ ਹੋਈ ਹੈ । ਆਲੇ ਵਿਚਲੇ ਕਿੱਲ ਉਤੇ ਰੁਦਰਾਕਸ਼ ਦੀ ਮਾਲਾ ਟੰਗੀ ਹੋਈ ਹੈ, ਹੱਥ ਲਿਖੀਆਂ ਦੋ ਕਿਤਾਬਾਂ ਉਥੇ ਪਈਆਂ ਹਨ । ਕਮਰੇ ਵਿਚ ਕੁਝ ਤਸਵੀਰਾਂ ਵੀ ਹਨ । ਇਕ ਰਾਮ ਚੰਦਰ, ਲੱਛਮਣ, ਭਰਤ ਅਤੇ ਸ਼ੱਤਰੂਘਣ ਦੀ ਹੈ ਜਿਸ ਵਿਚ ਰਾਮ ਦੇ ਰਾਜ ਸੰਭਾਲਣ ਦਾ ਦ੍ਰਿਸ਼ ਮੂਰਤੀਮਾਨ ਹੈ ਅਤੇ ਹਨੂੰਮਾਨ ਮਾਲਾ ਤੋੜ ਰਿਹਾ ਹੈ । ਦੂਜੀ ਤਸਵੀਰ ਕਾਲੀ ਦੇਵੀ ਦੀ ਹੈ । ਕਮਰੇ ਵਿਚ ਇਕ ਮੂੜ੍ਹਾ ਅਤੇ ਇਕ ਟੁੱਟੇ ਬੈਂਤ ਵਾਲੀ ਟੁੱਟੀ ਜਹੀ ਕੁਰਸੀ ਪਈ ਹੈ । ਇਕ ਨੁੱਕਰ ਵਿਚ ਇਕ ਛੋਟਾ ਜਿਹਾ ਮੇਜ਼ ਪਿਆ ਹੈ ਜਿਸ ਤੇ ਗੜਵੀ ਤੇ ਗਲਾਸ ਪਿਆ ਹੈ । ਕਮਰੇ ਵਿਚ ਦੋ ਕਿੱਲੀਆਂ ਵੀ ਹਨ । ਇਕ ਤੇ ਇਕ ਪੱਗ ਤੇ ਦੂਸਰੀ ਤੇ ਇਕ ਦੁਪੱਟਾ ਤੇ ਇਕ ਮੈਲਾ ਕੋਟ ਟੰਗਿਆ ਹੋਇਆ ਹੈ । ਮੰਜੀ ਤੇ ਲਾਲਾ ਵਿਸਾਖਾ ਰਾਮ ਬੜੀ ਬੇਚੈਨੀ ਦੀ ਹਾਲਤ ਵਿਚ ਪਿਆ ਹੋਇਆ ਹੈ । ਉਹਦੀਆਂ ਅੱਖਾਂ ਵਿਚੋਂ ਇਹ ਬੇਚੈਨੀ ਟਪਕ ਰਹੀ ਹੈ । ਚਿਹਰਾ ਮੁਰਝਾਇਆ ਹੋਇਆ ਹੈ । ਰੰਗ ਗੋਰਾ ਤੇ ਵਾਲ ਖਿਲਰੇ ਹੋਏ ਹਨ । ਉਹ ਬੜੀ ਚਿੰਤਾ ਵਿਚ ਲਗਦਾ ਹੈ ।......ਉਹਦੇ ਹੱਥ ਵਿਚ ਇਕ ਚਿੱਠੀ ਹੈ, ਜਿਸ ਨੂੰ ਉਹ ਵਾਰ ਵਾਰ ਪੜ੍ਹ ਰਿਹਾ ਹੈ । ਕਦੀ ਸਿਰਹਾਣੇ ਥੱਲੇ ਰਖ ਦੇਂਦਾ ਹੈ । ਫਿਰ ਕੱਢ ਲੈਂਦਾ ਹੈ ਤੇ ਪੜ੍ਹਨ ਲਗ ਪੈਂਦਾ ਹੈ । ਇਸੇ ਤਰ੍ਹਾਂ ਇਹ ਚਿੱਠੀ ਕਦੀ ਰਖਦਾ ਹੈ ਕਦੀ ਇਹ ਚਿੱਠੀ ਪੜ੍ਹਦਾ ਹੈ ਕਦੀ ਵਿਚੋਂ ਉਠ ਕੇ ਬੈਠ ਜਾਂਦਾ ਹੈ ਅਤੇ ਛੱਤ ਦੀਆਂ ਕੜੀਆਂ ਤੇ ਨਜ਼ਰ ਗੱਡ ਦੇਂਦਾ ਤੇ ਫਿਰ ਔਖਾ ਹੋ ਕੇ ਮੰਜੇ ਤੇ ਡਿਗ ਪੈਂਦਾ ਹੈ ।)

ਵਿਸਾਖਾ ਰਾਮ : ਹਾਏ, ਮੈਨੂੰ ਕੀ ਪਤਾ ਸੀ ਕਿ ਇਹ ਵੀ ਦਿਨ ਵੇਖਣਾ ਪਏਗਾ, ਹੇ ਰਾਮ ਜੀ, ਬੜੀ ਬਿਪਤਾ ਆ ਪਈ ਏ । ਮੈਨੂੰ ਤੇ ਕੁਝ ਨਹੀਂ ਸੁਝਦਾ ਕੀ ਕਰਾਂ, ਕੀ ਨਾ ਕਰਾਂ (ਅੱਖਾਂ ਮੀਟ ਕੇ ਠਾਕੁਰ ਜੀ ਵਲ ਹੱਥ ਜੋੜਦਾ ਹੈ । ਫਿਰ ਅੱਖਾਂ ਖੋਲ੍ਹ ਕੇ ਚਿੱਠੀ ਪੜ੍ਹਨ ਲਗ ਪੈਂਦਾ ਹੈ) ਕੀ ਕਰਾਂ ? ਰਾਜੋ, ਨੀ ਸੁਣਦੀ

ਪਈ ਏਂ ਰਾਜੋ, (ਅੰਦਰਲੇ ਦਰਵਾਜ਼ੇ ਵਿਚੋਂ ਇਕ ਚੌਦਾਂ ਕੁ ਸਾਲਾਂ ਦੀ ਕੁੜੀ ਦੌੜਦੀ ਅੰਦਰ ਆਉਂਦੀ ਹੈ ।)

ਰਾਜੋ : ਹਾਂ ਪਿਤਾ ਜੀ, ਕੀ ਕਹਿੰਦੇ ਹੋ ?

ਵਿਸਾਖਾ ਰਾਮ : ਨੀ ਕੁੜੀਏ, ਉਹ ਮੁਨੀਮ ਹਾਲੀਂ ਨਹੀਂ ਆਇਆ ? ਮੈਂ ਤੇ ਮਰਦਾ ਜਾਨਾਂ ਵਾਂ, ਇਹ ਕੇਹੜੀ ਮੁਸੀਬਤ ਪੈ ਗਈ ਏ ।

ਰਾਜੋ : ਭਰਾ ਜੀ ਭਲਾ ਕਦੋਂ ਆਣਗੇ ? (ਬਿਲਕੁਲ ਕੋਲ ਆ ਕੇ) ਭਰਾ ਜੀ ਨੂੰ ਬੁਲਾ ਲਉ ਨਾ, ਥੋੜੇ ਜਹੇ ਰੁਪਿਆਂ ਦੀ ਤੇ ਗੱਲ ਏ । (ਅੱਖਾਂ ਵਿਚ ਅੱਥਰੂ ਭਰ ਕੇ) ਹੇ ਭਗਵਾਨ, ਕਿੰਨੇ ਭੈੜੇ ਨੇ ਇਹ ਲੋਕ ! ਪਿਤਾ ਜੀ, ਭੇਜ ਦਿਉ ਨਾ ਪੈਸੇ, ਤੁਸੀਂ ਸੋਚਦੇ ਕੀ ਪਏ ਹੋ ?

ਵਿਸਾਖਾ ਰਾਮ : (ਬੈਠਦੇ ਹੋਏ) ਮੈਂ ਕੀ ਸੋਚਣਾ ਏ ਧੀਏ, ਮੈਂ ਤੇ ਆਪਣੀ ਕਿਸਮਤ ਨੂੰ ਰੋਂਦਾ ਪਿਆ ਹਾਂ । ਰੁਪਿਆ ਵੀ ਕਿਥੇ ਪਿਆ ਏ ? ਹਾਲੀਂ ਦਾਣਾ ਵੀ ਤੇ ਖ਼ਰੀਦਣਾ ਏ । ਕੱਲ ਮੁਹੰਮਦ ਬਖ਼ਸ਼ ਦੋ ਹਜ਼ਾਰ ਰੁਪਿਆ ਉਧਾਰ ਲੈਣ ਆਇਆ ਸੀ । ਰੁਪੈ ਪਿਛੇ ਇਕ ਆਨਾ ਸੂਦ ਦੇਂਦਾ ਏ ਉਹਨੂੰ ਵੀ ਤੇ ਹੁਣ ਦੇਣਾ ਈ ਏ । ਦਸ ਹਜ਼ਾਰ ਦੇ ਸਰਕਾਰੀ ਬਾਂਡ ਖ਼ਰੀਦਣੇ ਨੇ ਹਾਲੀਂ। ਧੀਏ ਇਹੋ ਜਿਹਾ ਮੌਕਾ ਫੇਰ ਕਦੋਂ ਮਿਲਣਾ ਏ ? ਕੀ ਏਨਾ ਸੂਦ ਛੱਡਿਆ ਜਾ ਸਕਦਾ ਏ ? ਹਾਏ, ਇਹੋ ਜਹੇ ਸਮੇਂ ਦਸ ਹਜ਼ਾਰ ਦੇਣੇ ਪੈਣਗੇ (ਇਹ ਕਹਿੰਦੇ ਹੋਏ ਮੰਜੀ 'ਤੇ ਧੜੱਮ ਕਰ ਕੇ ਡਿਗ ਜਾਂਦਾ ਹੈ ।)

ਰਾਜੋ : ਪਿਤਾ ਜੀ, ਇਹ ਤੁਹਾਨੂੰ ਕੀ ਹੋ ਗਿਆ ਏ ? ਭਾਬੋ ਨੀ ਭਾਬੋ ਜਲਦੀ ਆ ਕੇ ਵੇਖ, ਪਿਤਾ ਜੀ ਨੂੰ ਕੀ ਹੋ ਗਿਆ ਏ ?

(ਰਾਜੋ ਦੀ ਮਾਂ, 'ਨੀ ਆਈ', ਆਵਾਜ਼ ਦੇਂਦੀ ਹੋਈ ਆਉਂਦੀ ਏ ।)

ਰਾਜੋ ਦੀ ਮਾਂ : ਕਹਿੰਦੀ ਤੇ ਪਈ ਹਾਂ । ਬਈ ਦਸ ਹਜ਼ਾਰ ਰੁਪੈ ਦੇ ਦਿਓ ਵਿਚੋਂ । ਐਨੀ ਚਿੰਤਾ ਵੀ ਭਲਾ ਕੀ ਕਰਨੀ ਹੋਈ ? ਰੁਪੈ ਤੇ ਫਿਰ ਵੀ ਆ ਜਾਣਗੇ, ਪਰ ਮੁੰਡਾ......ਹਾਂ, ਹਾਏ ਰੱਬਾ ਇਹ ਮੈਂ ਪਤਾ ਨਹੀਂ ਕੀ ਕਹਿ ਰਹੀ ਹਾਂ (ਆਲੇ ਵਿਚ ਪਏ ਸਿੰਘਾਸਨ ਵਲ ਦੇਖ ਕੇ) ਦਯਾ ਕਰੀਂ ਭਗਵਾਨ ।

ਵਿਸਾਖਾ ਰਾਮ : ਉਹ ਮੁਨੀਮ ਨਹੀਂ ਆਇਆ ਹਾਲੇ ? (ਫਿਰ ਅੱਖਾਂ ਬੰਦ ਕਰ ਲੈਂਦਾ ਹੈ ।)

ਰਾਜੋ : ਪਿਤਾ ਜੀ, ਉਹ ਆਉਂਦੇ ਹੀ ਹੋਣਗੇ । ਤੁਹਾਡੀ ਤਬੀਅਤ ਹੁਣ ਕਿਸ ਤਰ੍ਹਾਂ ਜੇ ?

ਰਾਜੋ ਦੀ ਮਾਂ : ਕਹਿੰਦੀ ਤੇ ਪਈ ਹਾਂ, ਕਿ ਫ਼ਿਕਰ ਕਿਉਂ ਕਰਦੇ ਹੋ ? ਹੇ ਮੇਰੇ ਈਸ਼ਵਰ, ਮੇਰਾ ਮੁੰਡਾ ਆ ਜਾਵੇ ਹੋਰ ਭਾਵੇਂ ਮੇਰਾ ਸਭ ਕੁਝ ਲੈ ਲੈ ਭਗਵਾਨ, ਮੇਰਾ ਬੱਚਾ ਮੈਨੂੰ ਮੋੜ ਦੇ (ਰੋਣ ਲਗ ਜਾਂਦੀ ਹੈ ।)

ਰਾਜੋ : (ਰਾਜੋ ਮਾਂ ਦੇ ਗਲ ਲਗ ਕੇ) ਮਾਂ ਰੋਂਦੀ ਕਿਉਂ ਏਂ, ਪਿਤਾ ਜੀ ਨੂੰ ਕਹਿ ਭਰਾ ਜੀ ਨੂੰ ਬੁਲਾ ਲੈਣ।

ਰਾਜੋ ਦੀ ਮਾਂ : (ਅੱਥਰੂ ਪੂੰਝਦੀ ਹੋਈ) ਕਿਸ ਤਰ੍ਹਾਂ ਬੁਲਾਵਾਂ ਧੀਏ, ਤੇਰੇ ਪਿਓ ਨੂੰ ਤੇ ਪੈਸਿਆਂ ਦੀ ਪਈ ਏ। ਰੱਬ ਨੇ ਇਕ ਹੀ ਮੁੰਡਾ ਦਿਤਾ......ਮੇਰੇ ਭਗਵਾਨ ਮਿਹਰ ਕਰੀਂ।

ਵਿਸਾਖਾ ਰਾਮ : (ਅੱਖਾਂ ਖੋਲ੍ਹ ਕੇ) ਰਾਜੋ ਧੀਏ, ਮੁਨੀਮ ਜੀ ਨਹੀਂ ਆਏ ?

ਰ ਜੋ : ਹਾਲੀਂ ਤੇ ਨਹੀਂ ਆਏ।

ਵਿਸਾਖਾ ਰਾਮ : ਕੀ ਪਤਾ, ਮੁਨੀਮ ਨੇ ਖੰਡ ਦਾ ਸੌਦਾ ਕੀਤਾ ਵੀ ਏ ਕਿ ਨਹੀਂ ? ਇਸ ਵੇਲੇ ਤੇ ਖੰਡ ਖ਼ਰੀਦਨੀ ਜ਼ਰੂਰੀ ਏ, ਫਿਰ ਤੇ ਮਹਿੰਗੀ ਹੋ ਜਾਏਗੀ। ਉਹੋ ਕਿੰਨੀ ਮੁਸੀਬਤ ਏ। ਕੀ ਪਤਾ ਇਬਰਾਹੀਮ ਕੋਲੋਂ ਰੁਪੈ ਮੰਗੇ ਵੀ ਸੂ ਕਿ ਨਹੀਂ ? ਅੱਜ ਚਾਰ ਸਾਲ ਹੋਣ ਲੱਗੇ ਨੇ। ਹਾਲੀਂ ਤਕ ਸੂਦ ਵੀ ਨਹੀਂ ਆਇਆ ਹੁਣ ਤੇ ਮੁਕੱਦਮਾ ਹੀ ਲੜਨਾ ਪਏਗਾ, ਤਾਂ ਹੀ ਇਹ ਬੇਈਮਾਨ ਰੁਪੈ ਦੇਵੇਗਾ। (ਚਿੱਠੀ ਹੱਥ ਵਿਚ ਫੜ ਕੇ) ਪਰ ਇਸ ਦਾ ਕੀ ਕਰਾਂ ?

(ਰਾਜੋ, ਰਾਜੋ ਕਹਿੰਦਾ ਹੋਇਆ ਮੁਨੀਮ ਪੌੜੀਆਂ ਚੜ੍ਹਦਾ ਆਉਂਦਾ ਹੈ।)

ਵਿਸਾਖਾ ਰਾਮ : ਲਓ ਮੁਨੀਮ ਜੀ ਆ ਗਏ। (ਉਠ ਕੇ ਬੈਠ ਜਾਂਦਾ ਹੈ।) ਆਓ ਮੁਨੀਮ ਜੀ, ਅੱਜ ਬੜੀ ਦੇਰ ਕਰ ਦਿਤੀ ਜੇ।

(ਰਾਜੋ ਤੇ ਉਹਦੀ ਮਾਂ ਦੂਜੇ ਦਰਵਾਜ਼ੇ ਵਿਚੋਂ ਅੰਦਰ ਚਲੀਆਂ ਜਾਂਦੀਆਂ ਹਨ।)

ਮੁਨੀਮ : ਜੈ ਰਾਮ ਜੀ ਦੀ, ਸੇਠ ਜੀ, ਮੈਨੂੰ ਦੇਰ ਹੋ ਗਈ ਏ ਸਾਰੇ ਦਿਨ ਦਾ ਹਿਸਾਬ ਕਿਤਾਬ ਕਰਨਾ ਸੀ। ਹਾਂ ਤੇਰ੍ਹਾਂ ਆਨੇ ਦੇ ਹਿਸਾਬ ਨਾਲ ਖੰਡ ਦੀਆਂ ਸੌ ਬੋਰੀਆਂ ਖ਼ਰੀਦ ਲਈਆਂ ਹਨ। ਹਾਂ ਹੋਰ ਗੱਲ ਮੁਹੰਮਦ ਬਖਸ਼ ਦਾ ਆਦਮੀ ਆਇਆ ਸੀ, ਮੈਂ ਉਸ ਨੂੰ ਕਹਿ ਦਿਤਾ ਸੀ ਕਿ ਸੇਠ ਜੀ ਦੇ ਆਉਣ ਤੇ ਹੀ ਫ਼ੈਸਲਾ ਹੋਵੇਗਾ। ਸੁਣਿਆ ਏ, ਇਬਰਾਹੀਮ ਤਾਂ ਫ਼ਰਾਰ ਹੀ ਹੋ ਗਿਆ ਏ। ਮੈਨੂੰ ਤੇ ਰੋਕੜ ਮਿਲਾਂਦਿਆਂ ਹੀ ਏਨਾ ਚਿਰ ਲੱਗ ਗਿਆ। ਤੁਸੀਂ ਦਸੋ ਪਠਾਣਾਂ ਦੀ ਕੋਈ ਚਿੱਠੀ ਆਈ ਏ ?

ਵਿਸਾਖਾ ਰਾਮ : ਖੰਡ ਤੇ ਮੁਨੀਮ ਜੀ ਬਾਰਾਂ ਆਨੇ ਚਾਰ ਪਾਈ ਦੇ ਹਿਸਾਬ ਸੀ, ਤੁਸਾਂ ਤੇਰਾਂ ਆਨੇ ਕਿਉਂ ਖ਼ਰੀਦੀ ? ਇਬਰਾਹੀਮ ਭੱਜ ਗਿਆ ਇਹ ਤਾਂ ਬੜੀ ਭੈੜੀ ਖ਼ਬਰ ਏ ਚਾਰ ਹਜ਼ਾਰ ਨਕਦ ਦੇਣੇ ਸੂ, ਕਿਵੇਂ ਛੱਡੇ ਜਾ ਸਕਦੇ ਨੇ ? ਚੌਧਰੀ ਨੂੰ ਪੁੱਛਣਾ ਸੀ, ਉਹੀ ਤੇ ਜ਼ਾਮਨ ਏ ਉਹਦਾ। ਹੱਛਾ ਸਰਕਾਰੀ

ਬਾਂਡ ਵਾਲਿਆਂ ਦੀ ਕੋਈ ਚਿੱਠੀ ਆਈ ਏ ਕਿ ਨਹੀਂ ? ਤੁਸੀਂ ਰਕਮ ਤਿਆਰ ਰਖਣਾ; ਇਹ ਬਾਂਡ ਜ਼ਰੂਰ ਖ਼ਰੀਦਣੇ ਨੇ।

ਮੁਨੀਮ : ਪਠਾਣਾਂ ਵਲੋਂ ਕੋਈ ਚਿੱਠੀ ਆਈ, ਸੇਠ ਜੀ ?

ਵਿਸਾਖਾ ਰਾਮ : ਹਾਂ ਦਸਣਾਂ ਰੋਕੜ ਵਿਚੋਂ ਬਾਕੀ ਕਿੰਨਾ ਏ ? ਚੋਧਰੀ ਵਲ ਆਦਮੀ ਭੇਜ ਕੇ ਸਾਰਾ ਪਤਾ ਕਰੋ (ਮੰਜੀ ਤੇ ਲੇਟ ਕੇ) ਸਭ ਪਾਸੇ ਮੁਸੀਬਤ ਏ ਹੇ ਮੇਰੇ ਰਾਮ, ਕਿੰਨਾ ਭੈੜਾ ਸਮਾਂ ਆ ਗਿਆ ਏ। ਰੁਪਿਆ ਲੈ ਕੇ ਵਾਪਸ ਕਰਨ ਦਾ ਕੋਈ ਨਾਂ ਹੀ ਨਹੀਂ ਲੈਂਦਾ (ਉਠ ਕੇ) ਮੈਂ ਜਾਨਾ ਵਾਂ, ਹੁਣ ਆਪਣੀ ਸੇਹਤ ਵਲ ਵੇਖਦਾ ਰਵਾਂ ਜਾਂ ਪੈਸਾ ? (ਬੈਠ ਜਾਂਦਾ ਹੈ।)

ਮੁਨੀਮ : ਸੇਠ ਜੀ, ਤੁਸੀਂ ਬਿਮਾਰ ਹੋ ਤੁਹਾਡਾ ਜਾਣਾ ਠੀਕ ਨਹੀਂ ਕੀ ਪਠਾਣਾਂ ਨੇ ਕੁਝ ਨਹੀਂ ਲਿਖਿਆ ? ਸੁੰਦਰ ਲਾਲ ਬਾਰੇ ਸੋਚਣਾ ਚਾਹੀਦਾ ਏ ਕੀ ਪਤਾ ਉਹ ਕਿੰਨੀ ਤਕਲੀਫ਼ ਵਿਚ ਏ ?

ਵਿਸਾਖਾ ਰਾਮ : ਲਓ ਇਹ ਪੜ੍ਹ ਲਓ ਸੂ। ਕਿੰਨਾ ਦੁਸ਼ਟ ਨਿਕਲਿਆ ਏ ਸੁੰਦਰ। ਆਪਣੀ ਰਾਖੀ ਵਾਸਤੇ ਕੁਝ ਨਹੀਂ ਸੂ ਕੀਤਾ, ਤੇ ਮੈਨੂੰ ਦੁਖ ਦੇਣ ਲਈ ਨਵੀਂ ਵਹੁਟੀ ਦੀ ਤਰ੍ਹਾਂ ਡੋਲੀ ਵਿਚ ਬੈਠ ਕੇ ਚਲਾ ਗਿਆ ਏ। ਮੈਂ ਦੱਸ ਹਜ਼ਾਰ ਕਿਥੋਂ ਲਿਆਵਾਂ (ਚਿੱਠੀ ਪੜ੍ਹ ਕੇ, ਦੇ ਕੇ) ਮੈਨੂੰ ਤੇ ਬਰਬਾਦ ਕਰ ਦਿਤਾ ਸੂ, ਭਲਾ ਪੁੱਛੇ ਕੋਈ ਤੂੰ ਬਾਹਰ ਗਿਆ ਈ ਕਿਉਂ ਸੀ (ਲੇਟ ਜਾਂਦਾ ਹੈ।)

ਮੁਨੀਮ : ਸੇਠ ਜੀ, ਸੁੰਦਰ ਲਾਲ ਦਾ ਕੋਈ ਦੋਸ਼ ਨਹੀਂ। ਉਗਰਾਹੀ ਵਾਸਤੇ ਤੁਸਾਂ ਹੀ ਤੇ ਉਸ ਨੂੰ ਭੇਜਿਆ ਸੀ। (ਚਿੱਠੀ ਹੱਥ ਵਿਚ ਲੈ ਕੇ ਪੜ੍ਹਦਾ ਹੈ।)

ਵਿਸਾਖਾ ਰਾਮ : ਮੈਂ ਤੇ ਬਰਬਾਦ ਹੋ ਗਿਆ ਹਾਂ, ਮੁਨੀਮ ਜੀ ! ਜ਼ਰਾ ਉੱਚੀ ਪੜ੍ਹੋ।

ਮੁਨੀਮ : (ਚੌਂਕ ਕੇ) ਹੈਂ ! ਇਹ ਤਾਂ ਸੁੰਦਰ ਲਾਲ ਦੀ ਹੀ ਲਿਖਤ ਹੈ। ਲਿਖਦਾ ਹੈ, "ਪਿਤਾ ਜੀ, ਜੇ ਮੇਰੀ ਜ਼ਿੰਦਗੀ ਚਾਹੁੰਦੇ ਹੋ ਤਾਂ ਕਿਸੇ ਆਦਮੀ ਹੱਥ, ਅੱਜ ਸ਼ਾਮੀਂ ਠੀਕ ਅੱਠ ਵਜੇ, ਕਾਬਲੀ ਫਾਟਕ ਦੇ ਬਾਹਰ, ਦੱਸ ਹਜ਼ਾਰ ਰੁਪੈ ਪੁਚਾ ਦਿਓ। ਖ਼ਾਨ ਕਹਿੰਦਾ ਏ, ਪੁਲਿਸ ਜਾਂ ਕਿਸੇ ਹੋਰ ਦੀ ਸਹਾਇਤਾ ਲੈ ਕੇ ਆਏ ਤਾਂ ਪੁੱਤਰ ਨੂੰ ਮਰਿਆ ਸਮਝਣਾ, ਇਨ੍ਹਾਂ ਲੋਕਾਂ ਨੇ ਮੈਨੂੰ ਬਹੁਤ ਤਸੀਹੇ ਦਿਤੇ ਹਨ। ਸ਼ਾਇਦ ਨਰਕ ਦੀ ਕੋਈ ਤਕਲੀਫ਼ ਵੀ ਇਸ ਤੋਂ ਵੱਧ ਨਹੀਂ ਹੋ ਸਕਦੀ। ਮੈਨੂੰ ਯਕੀਨ ਹੈ ਕਿ ਤੁਸੀਂ ਮੇਰੀ ਜਾਨ ਦੀ ਰੱਖਿਆ ਕਰੋਗੇ।"

ਆਪ ਦਾ ਪੁੱਤਰ
ਸੁੰਦਰ ਲਾਲ

ਥੱਲੇ ਖ਼ਾਨ ਨੇ ਆਪ ਪਸ਼ਤੋ ਵਿਚ ਲਿਖਿਆ ਹੈ :—
"ਅਮ ਤੁਮ ਕੋ ਇਤਲਾ ਦੇਤਾ ਹੈ, ਤੁਮ ਆਜ ਬੁਧਵਾਰ ਸ਼ਾਮ ਕੇ ਆਠ ਬਜੇ ਦੱਸ ਹਜ਼ਾਰ ਰੁਪਿਆ ਕਾਬੁਲੀ ਫਾਟਕ ਕੇ ਬਾਹਰ ਪਹੁੰਚਾ ਦੋ, ਨਹੀਂ ਤੋ ਤੁਮਹਾਰਾ ਲੜਕਾ ਕੋ ਮਾਰ ਡਾਲੇਗਾ ।

ਅਮੀਰ ਅਲੀ ਖ਼ਾਂ ।"

(ਮੁਨੀਮ ਚਿੱਠੀ ਰਖ ਕੇ ਸੇਠ ਵਲ ਵੇਖਦਾ ਹੈ ।)

ਮੁਨੀਮ : ਸੇਠ ਜੀ, ਅੱਜ ਬੁਧਵਾਰ ਹੀ ਤੇ ਹੈ । ਦੱਸ ਹਜ਼ਾਰ ਦੀ ਕੀ ਗੱਲ ਏ । ਜੇਕਰ ਤੁਸੀਂ ਕਹੋ ਤੇ ਮੁਹੰਮਦ ਬਖਸ਼ ਨੂੰ ਨਹੀਂ ਦੇਂਦੇ ਤੇ ਦੱਸ ਹਜ਼ਾਰ ਦਾ ਇੰਤਜ਼ਾਮ ਕਰ ਲੈਂਦੇ ਹਾਂ । ਰੁਪਿਆ ਤੇ ਹੈਗਾ ਹੀ ਏ ।

ਵਿਸਾਖਾ ਰਾਮ : (ਉਠ ਕੇ) ਆਨਾ ਰੁਪੈ ਦਾ ਸੂਦ ਏ ਮੁਨੀਮ ਜੀ । (ਡਾਂਟ ਕੇ) ਆਪਣੇ ਘਰੋਂ ਕਢੋ ਤਾਂ ਪਤਾ ਲੱਗੇ । ਮੇਰੀ ਤੇ ਖ਼ੂਨ ਪਸੀਨੇ ਦੀ ਕਮਾਈ ਏ । ਦੱਸ ਹਜ਼ਾਰ ਅੰਵਾਈਂ ਚਲੇ ਜਾਣਗੇ । ਹੇ ਰੱਬਾ ਮੈਂ ਤੇ ਕੰਗਾਲ ਹੋ ਜਾਵਾਂਗਾ ।

(ਰਾਜੋ ਤੇ ਉਹਦੀ ਮਾ ਕਮਰੇ ਵਿਚ ਦਾਖ਼ਲ ਹੁੰਦੀਆਂ ਹਨ ।)

ਰਾਜੋ ਦੀ ਮਾਂ : ਅੰਵਾਈਂ ਚਲੇ ਜਾਣਗੇ, ਤੁਸੀਂ ਸੁਣਦੇ ਪਏ ਹੋ ਮੁਨੀਮ ਜੀ, ਇਹਨਾਂ ਦੀ ਮੱਤ ਮਾਰੀ ਗਈ ਏ । ਕੁਝ ਸੋਚਦੇ ਹੀ ਨਹੀਂ । ਬਸ ਰੁਪਿਆ ਰੁਪਿਆ, ਮੁਨੀਮ ਜੀ, ਤੁਸੀਂ ਮੇਰਾ ਮੁੰਡਾ ਲਿਆ ਦਿਓ, ਹਾਏ ਮੇਰਾ ਸੁੰਦਰ, ਹਾਏ ਮੇਰੇ ਬਚੜਿਆ, ਤੂੰ ਪਤਾ ਨਹੀਂ ਕਿਸ ਕਿਸ ਦੁਖ ਵਿਚ ਏਂ ।

(ਘੁੰਡ ਕੱਢ ਕੇ ਭੁੰਜੇ ਹੀ ਬੈਠ ਜਾਂਦੀ ਹੈ । ਰਾਜੋ ਦੌੜ ਕੇ ਪਿਤਾ ਦੇ ਗਲ ਨਾਲ ਲਗ ਜਾਂਦੀ ਏ । ਤੇ ਨਿਹੋਰੇ ਨਾਲ ਵੇਖਣ ਲਗ ਪੈਂਦੀ ਏ ।)

ਵਿਸਾਖਾ ਰਾਮ : ਭਲਾ ਮੁਨੀਮ ਜੀ, ਮੈਂ ਕਦੋਂ ਕਹਿੰਦਾ ਹਾਂ ਕਿ ਸੁੰਦਰ ਨਾ ਆਵੇ ? ਮੈਂ ਤੇ ਆਪ ਚਾਹੁੰਦਾ ਹਾਂ ਕਿ ਮੁੰਡਾ ਕਿਸੇ ਤਰੀਕੇ ਨਾਲ ਆ ਜਾਵੇ । ਕੀ ਮੈਂ ਉਹਦਾ ਪਿਤਾ ਨਹੀਂ ? ਮੈਨੂੰ ਤੇ ਉਹਦੇ ਬਗ਼ੈਰ ਘਰ ਸੁੰਨਾ ਪਿਆ ਲਗਦਾ ਏ, ਪਰ, ਦੱਸ ਹਜ਼ਾਰ ।

ਮੁਨੀਮ : (ਸਿਰ ਹਿਲਾ ਕੇ) ਗੱਲ ਤਾਂ ਤੁਹਾਡੀ ਠੀਕ ਏ ਸੇਠ ਜੀ, ਪਰ ਰੁਪਿਆ ਤੇ ਦੇਣਾ ਹੀ ਪੈਣਾ ਏ ।

ਰਾਜੋ ਦੀ ਮਾਂ : ਮੈਂ ਚਾਰ ਦਿਨਾਂ ਤੋਂ ਇਹਨਾਂ ਦਾ ਮੂੰਹ ਪਈ ਵੇਖਦੀ ਹਾਂ ਤੇ ਕਹਿੰਦੀ ਹਾਂ ਕਿ ਰੁਪੈ ਪਿਛੇ ਕਿਧਰੇ ਮੁੰਡੇ ਨੂੰ ਨਾ ਹੱਥੋਂ ਗਵਾ ਬੈਠਣਾ । ਰੁਪਿਆ ਤੇ ਹੱਥਾਂ ਦੀ ਮੈਲ ਏ । ਫੇਰ ਦੱਸ ਹਜ਼ਾਰ ਕਿਹੜੇ ਬਹੁਤੇ ਨੇ । ਪਰ ਇਹਨਾਂ ਨੂੰ ਤੇ ਪਤਾ ਨਹੀਂ ਕੀ ਹੋ ਗਿਆ ਏ । ਖੰਡ ਤੇ ਸੂਦ ਦੀ ਹਰ ਵੇਲੇ

ਪਈ ਰਹਿੰਦੀ ਨੇ। ਮੁਨੀਮ ਜੀ ਮੈਂ ਤੁਹਾਡੇ ਪੈਰੀਂ ਪੈਂਦੀ ਹਾਂ, ਤੁਸੀਂ ਮੇਰੇ ਬੱਚੇ ਨੂੰ ਲਿਆ ਦਿਓ।

ਮੁਨੀਮ : ਬੀਬੀ ਜੀ ਘਬਰਾਓ ਨਾ। ਸੁੰਦਰ ਨੂੰ ਤੁਸੀਂ ਘਰ ਹੀ ਸਮਝੋ।

ਰਾਜੋ ਦੀ ਮਾਂ : ਘਰ ਕਿਸ ਤਰ੍ਹਾਂ ਸਮਝਾਂ ਮੁਨੀਮ ਜੀ ? ਘਬਰਾਵਾਂ ਕਿਵੇਂ ਨਾ ? ਇਹਨਾਂ ਨੂੰ ਵੇਖ ਕੇ (ਪਤੀ ਵਲ ਇਸ਼ਾਰਾ) ਤੇ ਇੰਝ ਹੀ ਲਗਦਾ ਏ ਕਿ ਮੈਂ ਮੁੰਡਾ ਗਵਾ ਬੈਠਾਂਗੀ, ਕਹਿੰਦੇ ਨੇ ਜੋ ਹੋਣਾ ਸੀ ਹੋ ਗਿਆ ਹਾਏ......ਮੁੰਡਾ। ਪਤਾ ਨਹੀਂ ਇਹਨਾਂ ਕਿਸ ਤਰ੍ਹਾਂ ਇਹ ਗੱਲ ਕਹਿ ਦਿਤੀ ਏ। ਹੇ ਮੇਰੇ ਭਗਵਾਨ......

ਰਾਜੋ : ਮੁਨੀਮ ਜੀ ਮੇਰੇ ਵੀਰ ਨੂੰ ਜਲਦੀ ਬੁਲਾ ਦਿਓ। ਵੇਖੋ ਮਾਂ ਜੀ ਤੇ ਕਿੰਨੀਆਂ ਰਾਤਾਂ ਤੋਂ ਸੌਂਦੇ ਨਹੀਂ ਤੇ ਸਾਰੀ ਸਾਰੀ ਰਾਤ ਰੋਂਦੇ ਰਹਿੰਦੇ ਨੇ। ਵੇਖੋ ਅੱਖਾਂ ਕਿਵੇਂ ਸੁਜ ਗਈਆਂ ਨੇ। ਮੇਰੇ ਵੀਰ ਨੂੰ ਜਲਦੀ ਲੈ ਆਓ ਮੁਨੀਮ ਜੀ (ਰੋਣ ਲੱਗ ਜਾਂਦੀ ਹੈ।)

ਰਾਜੋ ਦੀ ਮਾਂ : ਮੈਂ ਕਹਿੰਦੀ ਹਾਂ ਮੇਰੇ ਗਹਿਣੇ ਲੈ ਕੇ ਵੇਚ ਦਿਓ ਤੇ ਮੇਰੇ ਬੱਚੇ ਨੂੰ ਬਚਾ ਲਓ।

ਮੁਨੀਮ : ਘਬਰਾਓ ਨਾ ਬੀਬੀ ਜੀ, ਸੇਠ ਜੀ ਨੂੰ ਤੁਹਾਡੇ ਨਾਲੋਂ ਘਟ ਫ਼ਿਕਰ ਤੇ ਨਹੀਂ।

ਵਿਸਾਖਾ ਰਾਮ : ਹਾਂ, ਇਹ ਗੱਲ ਤੇ ਠੀਕ ਹੀ ਏ। ਮੈਂ ਵੀ ਰਾਤੀਂ ਕਿਥੇ ਸੌਂਦਾ ਹਾਂ, ਦਿਨ ਰਾਤ ਚਿੰਤਾ ਵਿਚ ਪਿਆ ਹਾਂ। ਸੁੰਦਰ ਮੇਰੀਆਂ ਅੱਖਾਂ ਸਾਹਮਣੇ ਰਹਿੰਦਾ ਏ। ਉਹਦੇ ਬਚਪਨ ਦੀਆਂ ਗੱਲਾਂ ਯਾਦ ਆਉਂਦੀਆਂ ਨੇ। ਇਧਰ ਇਬਰਾਹੀਮ ਦਾ ਬੱਚਾ ਪੈਸੇ ਦੇਣ ਤੇ ਹੀ ਨਹੀਂ ਆਉਂਦਾ। ਮੁਨੀਮ ਜੀ, ਕੀ ਤੁਸਾਂ ਉਹਦੇ ਸੂਦ ਦਾ ਹਿਸਾਬ ਲਾਇਆ ਏ ? ਕਿੰਨਾ ਬਣਦਾ ਏ ? ਖੰਡ ਕਿਥੇ ਰਖਵਾਈ ਜੇ ? ਗੁਦਾਮ ਵਿਚ ਹੀ ਏ ਨਾ ? ਚਾਬੀਆਂ ਆਪਣੇ ਕੋਲ ਹੀ ਰਖਣੀਆਂ ਜਾਂ ਫਿਰ ਮੈਨੂੰ ਦੇ ਜਾਓ।

ਮੁਨੀਮ : ਸੇਠ ਜੀ, ਸੁੰਦਰ ਲਾਲ ਬਾਰੇ ਕੀ ਹੁਕਮ ਏ, ਰੁਪਏ ਦਾ ਇੰਤਜ਼ਾਮ ਕਰਾਂ। ਸਮਾਂ ਬਹੁਤ ਥੋੜਾ ਏ, (ਸੇਠ ਵਲ ਵੇਖਦਾ ਹੈ) ਪੰਦਰਾਂ ਹਜ਼ਾਰ ਹੁਣੇ ਪੇਟੀ ਵਿਚ ਰਖ ਕੇ ਆਇਆ ਹਾਂ।

ਵਿਸਾਖਾ ਰਾਮ : ਦੱਸ ਹਜ਼ਾਰ, ਨਾ ਘਟ ਨਾ ਵੱਧ। ਮੁਨੀਮ ਜੀ ਕੋਈ ਹੋਰ ਇੰਤਜ਼ਾਮ ਨਹੀਂ ਹੋ ਸਕਦਾ। ਪੁਲਿਸ ਨੂੰ ਖ਼ਬਰ ਕਿਉਂ ਨਹੀਂ ਕਰਦੇ ?

ਮੁਨੀਮ : ਪੁਲਿਸ ਵੀ ਕੀ ਕਰੇਗੀ, ਸੇਠ ਜੀ, ਪੁਲਿਸ ਵੀ ਡਰਦੀ ਏ। ਉਂਝ ਉਹਨੂੰ ਕਿਹੜੀ ਖ਼ਬਰ ਨਹੀਂ। ਪਰ ਕੁਝ ਕਰੇ ਤਾਂ ਹੀ ਗੱਲ ਏ। ਸੇਠ ਜੀ

ਮੈਂ ਤੇ ਤੁਹਾਨੂੰ ਇਹ ਸਲਾਹ ਨਹੀਂ ਦੇਵਾਂਗਾ ਕਿ ਤੁਸੀਂ ਹੋਰ ਇੰਤਜ਼ਾਮ ਕਰੋ, ਰੱਬ ਕਰੇ ਕਿਧਰੇ ਇਹ ਨਾ ਹੋਵੇ ਕਿ ਮੁੰਡੇ ਨੂੰ ਹੀ ਹੱਥੋਂ ਗਵਾ ਬੈਠੋ।

ਰਾਜੋ ਦੀ ਮਾਂ : ਤੁਸੀਂ ਕਿਸ ਸੋਸੇ ਵਿਚ ਪਏ ਹੋ, ਮੁਨੀਮ ਜੀ, ਮੇਰਾ ਗਹਿਣਾ ਲੈ ਜਾਵੋ (ਉਤਾਰ ਕੇ ਸਾਹਮਣੇ ਰਖਦੀ ਹੈ।) ਲਵੋ ਤੇ ਮੇਰੇ ਬੱਚੇ ਨੂੰ ਲੈ ਆਓ। ਚਲੋ ਮੈਂ ਵੀ ਤੁਹਾਡੇ ਨਾਲ ਚਲਦੀ ਹਾਂ।

ਵਿਸਾਖਾ ਰਾਮ : ਕਿਉਂ ਮਾਰੇ ਮੇਰੀ ਜਾਨ ਖਾਂਦੇ ਹੋ ? ਗਹਿਣਾ ਕੀ ਘਰ ਦਾ ਨਹੀਂ ?

ਮੁਨੀਮ : ਸੇਠ ਜੀ ਦੇਰ ਹੋ ਰਹੀ ਏ। ਹੁਕਮ ਕਰੋ।

ਰਾਜੋ ਦੀ ਮਾਂ : ਕਹਿ ਤੇ ਰਹੀ ਹਾਂ ਲੈ ਜਾਓ ਤੇ ਪਠਾਣਾਂ ਨੂੰ ਦੇ ਦਿਓ।

ਵਿਸਾਖਾ ਰਾਮ : ਮੈਂ ਕੀ ਕਰਾਂ ਫਿਰ ? ਮੁਨੀਮ ਜੀ ਕੀ ਅਲੀ ਬਖ਼ਸ਼ ਆਪਣੇ ਗਹਿਣੇ ਛੁੜਾ ਕੇ ਲੈ ਗਿਆ ਏ ?

ਮੁਨੀਮ : ਸੇਠ ਜੀ ਦੇਰ ਹੋ ਰਹੀ ਏ, ਕਾਬਲੀ ਫਾਟਕ ਤਕ ਪਹੁੰਚਣਾ ਏ, ਤੁਸੀਂ ਹੁਕਮ ਕਰੋ।

(ਵਿਸਾਖਾ ਰਾਮ ਦੱਸ ਹਜ਼ਾਰ ਦਾ ਖ਼ਿਆਲ ਆਉਂਦਿਆਂ ਹੀ ਬੇ-ਸੁਰਤ ਜਿਹਾ ਹੋ ਕੇ ਲੇਟ ਜਾਂਦਾ ਹੈ।)

ਮੁਨੀਮ : ਕੀ ਹੁਕਮ ਏ, ਸੇਠ ਜੀ ? ਤੁਸੀਂ ਜਲਦੀ ਕਰੋ ਦੁਕਾਨ ਤੋਂ ਕੁਝ ਆਦਮੀ ਵੀ ਨਾਲ ਲੈਣੇ ਨੇ।

ਰਾਜੋ ਦੀ ਮਾਂ : ਹਾਏ ਕੁਝ ਬੋਲੋ ਤੇ ਸਹੀ, ਹੱਛਾ ਨਾ ਬੋਲੋ (ਆਕੜ ਕੇ) ਮੁਨੀਮ ਜੀ ਲੈ ਜਾਓ ਰੁਪਿਆ, ਕੀ ਮੈਂ ਘਰ ਦੀ, ਦੁਕਾਨ ਦੀ ਕੁਝ ਨਹੀਂ ਲੱਗਦੀ ? ਜਾਓ ਦੇਰ ਨਾ ਕਰੋ। ਹੇ ਭਗਵਾਨ।

ਮੁਨੀਮ : ਜੋ ਹੁਕਮ (ਚਲਾ ਜਾਂਦਾ ਹੈ।)

ਰਾਜੋ : (ਮਾਂ ਨੂੰ) ਹੁਣ ਵੀਰਾ ਆ ਜਾਏਗਾ ਨਾ ਮਾਂ ਜੀ।

ਰਾਜੋ ਦੀ ਮਾਂ : ਹਾਂ ਧੀਏ, ਭਗਵਾਨ ਦਾ ਨਾਂ ਲੈ, ਤਾਂ ਜੋ ਤੇਰਾ ਵੀਰ ਰਾਜ਼ੀ ਖ਼ੁਸ਼ੀ ਘਰ ਵਾਪਸ ਆਏ।

ਵਿਸਾਖਾ ਰਾਮ : (ਸੁਚੇਤ ਹੋ ਕੇ) ਕੀ ਮੁਨੀਮ ਜੀ ਚਲੇ ਗਏ ਨੇ ?

ਰਾਜੋ : ਹਾਂ ਪਿਤਾ ਜੀ, ਚਲੇ ਗਏ ਨੇ।

ਵਿਸਾਖਾ ਰਾਮ : ਘਰ ਬਰਬਾਦ ਕਰ ਦਿੱਤਾ, ਮੈਂ ਕੀ ਤੋਂ ਕੀ ਹੋ ਗਿਆ। ਪੁੱਤ ਵੀ ਕੁਪੁੱਤ ਨਿਕਲਿਆ। ਮੈਂ ਕਿਸ ਤਰ੍ਹਾਂ ਪੈਸਾ ਕਮਾਇਆ ਸੀ। ਦੱਸ ਹਜ਼ਾਰ। ਹੇ ਰੱਬਾ (ਲੇਟ ਜਾਂਦਾ ਹੈ) ਰਾਜੋ ਦੀ ਮਾਂ, ਮੈਂ ਗਿਆ।

ਰਾਜੋ ਦੀ ਮਾਂ : ਮੈਂ ਕਹਿੰਦੀ ਹਾਂ ਕਿਹੜੀ ਵੱਡੀ ਰਕਮ ਏ। ਮੁੰਡਾ ਘਰ ਆ ਜਾਏ ਤੇ ਰੁਪੈ

ਹੀ ਰੁਪੈ ਨੇ। ਪਰਮਾਤਮਾ ਨੇ ਸਭ ਕੁਝ ਦਿੱਤਾ ਏ। ਭਗਵਾਨ ਦਯਾ ਕਰੇ..... ਤੁਸੀਂ ਇੰਨੀ ਚਿੰਤਾ ਕਿਉਂ ਕਰਦੇ ਹੋ ?

ਵਿਸਾਖਾ ਰਾਮ : ਚਿੰਤਾ ਨਾ ਕਰਾਂ (ਬੈਠ ਕੇ) ਲਹੂ ਪਸੀਨੇ ਦੀ ਕਮਾਈ ਏ। ਚਾਲ੍ਹੀ ਸਾਲਾਂ ਤੋਂ ਲਗਾਤਾਰ ਦਿਨ ਰਾਤ ਕਰ ਕੇ ਰੁਪਿਆ ਕਮਾਇਆ ਏ (ਲੇਟ ਜਾਂਦਾ ਹੈ)

ਰਾਜੋ ਦੀ ਮਾਂ : ਕਮਾਇਆ ਏ ਤੇ ਕੀ ਹੋਇਆ। ਨਾ ਪਾਠ ਨਾ ਪੂਜਾ ਨਾ ਤੀਰਥ ਨਾ ਧਰਮ ਕਰਮ। ਤੁਸੀਂ ਤੇ ਹਰਦੁਆਰ ਤਕ ਵੀ ਨਾ ਲੈ ਗਏ ਕਦੀ। ਮੈਂ ਤੁਹਾਡੇ ਪੈਸੇ ਨੂੰ ਕੀ ਜਾਣਾ ? ਨਾ ਨੂੰ ਚਾਰ ਕੋਠੀਆਂ ਨੇ, ਪਰ ਅਸੀਂ ਇਸ ਗਲੀ ਵਿਚ ਸੜ ਰਹੇ ਹਾਂ। ਤੁਸੀਂ ਤਿੰਨ ਚਾਰ ਲੱਖ ਦੇ ਮਾਲਕ ਹੋ, ਪਰ ਕਦੀ ਇਕ ਪੈਸਾ ਵੀ ਦਾਨ ਦਿੱਤਾ ਜੇ, ਇਹੋ ਜਿਹਾ ਰੁਪਿਆ ਭਲਾ ਕਿਸ ਕੰਮ ?

ਵਿਸਾਖਾ ਰਾਮ : (ਉਠ ਕੇ) ਅੱਗ ਲਾ ਦੇ ਘਰ ਨੂੰ। ਮੁਨੀਮ ਦੇ ਬੱਚੇ ਨੇ ਅੱਜ ਦੀ ਵਿਕਰੀ ਦਾ ਹਿਸਾਬ ਹੀ ਨਹੀਂ ਦਿੱਤਾ। ਬੇਈਮਾਨ ਹੋ ਗਿਆ ਏ ਹੇ ਰਾਮ ਜੀ, (ਲੇਟਦਾ ਹੈ) ਦੱਸ ਹਜ਼ਾਰ ਰੁਪਿਆ ਇਸ ਨਲਾਇਕ...ਤੇ। ਰਾਜੋ ਮੁਨੀਮ ਕਿਧਰ ਗਿਆ ਏ ?

ਰਾਜੋ ਦੀ ਮਾਂ : ਰੁਪਿਆ ਹੁਦਾ ਕਿਸ ਵਾਸਤੇ ਏ, ਨਾਲੇ ਭਲਾ ਸੁੰਦਰ ਦਾ ਇਸ ਵਿਚ ਕੀ ਕਸੂਰ ?

ਵਿਸਾਖਾ ਰਾਮ : ਮੁਨੀਮ ਕਿਧਰ ਗਿਆ ਏ ? ਉਗਰਾਈ ਕਰਨ ਗਿਆ ਹੋਣੈ। ਹੇ ਰਾਮ ਜੀ ਦਯਾ ਕਰੋ।

(ਸੁੰਦਰ ਲਾਲ ਅਤੇ ਮੁਨੀਮ ਦਾ ਪ੍ਰਵੇਸ਼। ਮਾਂ ਸੁੰਦਰ ਨੂੰ ਦੇਖ ਕੇ ਢਾਅ ਮਾਰ ਕੇ ਰੋਣ ਲੱਗਦੀ ਹੈ। ਰਾਜੋ ਭਰਾ ਨਾਲ ਚੰਮੜ ਜਾਂਦੀ ਹੈ। ਮੁੰਡਾ ਦੋੜ ਕੇ ਪਹਿਲੇ ਪਿਤਾ ਨੂੰ ਫਿਰ ਮਾਂ ਨੂੰ ਮੱਥਾ ਟੇਕਦਾ ਹੈ।)

ਵਿਸਾਖਾ ਰਾਮ : (ਪੁੱਤਰ ਨੂੰ ਵੇਖ ਕੇ) ਆ ਗਿਆ, ਬੜੀ ਖ਼ੁਸ਼ੀ ਹੋਈ ਏ।

ਰਾਜੋ ਦੀ ਮਾਂ : ਅੱਜ ਪੁੱਤਰ ਨੂੰ ਵੇਖ ਕੇ ਸ਼ਾਂਤੀ ਹੋਈ ਏ (ਉਸ ਨੂੰ ਚੰਮੜ ਜਾਂਦੀ ਹੈ) ਮੇਰੇ ਚੰਨ।

ਰਾਜੋ : ਮੇਰੇ ਵੀਰ।

ਰਾਜੋ ਦੀ ਮਾਂ : ਕਿੰਨਾ ਕਮਜ਼ੋਰ ਹੋ ਗਿਆ ਥੋੜੇ ਦਿਨਾਂ ਵਿਚ।

ਸੁੰਦਰ : ਹਾਂ ਮਾਂ ਰੱਬ ਇਹਨਾਂ ਰਾਖਸ਼ਾਂ ਦੇ ਪੇਸ਼ ਨਾ ਪਾਏ, ਵੇਖ ਮਾਰ ਮਾਰ ਕ ਮੇਰਾ ਸਾਰਾ ਸਰੀਰ ਸੁਜਾ ਦਿੱਤਾ ਨੇ। ਬੰਦ ਬੰਦ ਦੁਖ ਰਿਹਾ ਏ।

ਵਿਸਾਖਾ ਰਾਮ : ਬੜਾ ਚੰਗਾ ਹੋਇਆ ਪੁੱਤਰ। ਆਇਆ ਕਿਸ ਤਰ੍ਹਾਂ ਏਂ ? ਕੀ ਐਵੇਂ ਹੀ

ਛੱਡ ਦਿੱਤਾ ਨੇ। ਮੁਨੀਮ ਜੀ ਅੱਜ ਉਗਰਾਹੀ ਕੀ ਹੋਈ ਏ ?

ਸੁੰਦਰ : (ਮੁਨੀਮ ਵਲ ਵੇਖ ਕੇ) ਦੱਸ ਹਜ਼ਾਰ ਦਿਤੇ ਸਨ ਨਾ ?

ਮੁਨੀਮ : (ਘਬਰਾ ਕੇ) ਹਾਂ ਸੇਠਾਨੀ ਜੀ ਨੇ ਹੁਕਮ ਦਿੱਤਾ ਸੀ।

ਵਿਸਾਖਾ ਰਾਮ : ਕੀ ? ਪੂਰੇ ਦੱਸ ਹਜ਼ਾਰ ? (ਇਕ ਦਮ ਧੜੱਮ ਕਰ ਕੇ ਸਿਰਹਾਣੇ ਤੇ ਡਿਗਦਾ ਹੈ। ਸਾਰੇ ਸੇਠ ਵਲ ਦੇਖਦੇ ਹਨ।)

ਰਾਜੇ ਦੀ ਮਾਂ : (ਸੁੰਦਰ ਨੂੰ ਪੁਚਕਾਰਦੀ ਹੋਈ) ਆ ਬੇਟਾ ਚਲੀਏ, ਇਹਨਾਂ ਨੂੰ ਨੀਂਦਰ ਆ ਗਈ ਲਗਦੀ ਏ।

(ਪਰਦਾ ਹੌਲੇ ਹੌਲੇ ਡਿਗਦਾ ਹੈ।)

## ਪਾਤਰ

**ਸਮਰਾਟ ਚੰਦਰਗੁਪਤ** : ਕੁਸੁਮਪੁਰ ਦੇ ਮੌਰੀਆ ਸਮਰਾਟ ।

**ਚਾਣੱਕਿਆ** : ਸਮਰਾਟ ਚੰਦਰਗੁਪਤ ਦੇ ਮਹਾਂ ਮੰਤਰੀ ।

**ਵਸੁਗੁਪਤ** : ਕੁਸੁਮਪੁਰ ਦਾ ਰਾਜ ਕਰ-ਪ੍ਰਬੰਧਕ ।

**ਯਸ਼ੋਵਰਮਨ** : ਕੁਸੁਮਪੁਰ ਦੇ ਰਾਜ ਨਿਜੀ ਪ੍ਰਬੰਧਕ ।

**ਪੁਸ਼ਪਦੰਤ** : ਕੁਸੁਮਪੁਰ ਦਾ ਰਾਜ ਕਾਰਜ ਪ੍ਰਬੰਧਕ ।

**ਅਲਿਕਾ** : ਰਾਜ ਨਰਤਕੀ ।

**ਸੈਨਿਕ** ਅਤੇ **ਦਰਬਾਨ**

(ਸਮਾਂ : ਈ. ਪੂ. 322)

(ਬਾਹਰ ਚਾਰੇ ਪਾਸੇ ਉੱਚਾ ਰੌਲਾ ਪਿਆ ਹੋਇਆ ਹੈ। ਵਿਚ ਵਿਚ ਤੂਤਨੀ ਦੀ ਗੂੰਜ ਵੀ ਉੱਚੀ ਹੁੰਦੀ ਹੈ। ਸੰਖ ਅਤੇ ਘੰਟੀਆਂ ਦੀਆਂ ਆਵਾਜ਼ਾਂ ਵੀ ਸੁਣਦੀਆਂ ਹਨ। ਹੌਲੇ ਹੌਲੇ ਇਹ ਆਵਾਜ਼ ਘਟ ਹੁੰਦੀ ਹੈ। ਰਾਜ ਭਵਨ ਦੇ ਇਕ ਕਮਰੇ ਵਿਚ ਰਾਜ ਕਰ ਪ੍ਰਬੰਧਕ ਵਸੂਗੁਪਤ ਅਤੇ ਰਾਜ ਨਿਜੀ ਪ੍ਰਬੰਧਕ ਯਸ਼ੋਵਰਮਨ ਗੱਲਾਂ ਕਰ ਰਹੇ ਹਨ।)

ਵਸੂਗੁਪਤ : ਅੱਜ ਕੁਸੁਮਪੁਰ ਦੀ ਜੰਤਾ ਦਾ ਰੌਲਾ ਕਿਤਨਾ ਵਧਿਆ ਹੋਇਆ ਏ। ਢਾਲ ਦੇ ਵਿਚਲੇ ਹਿੱਸੇ ਵਾਂਗ ਇਹ ਭੀੜ ਤਲਵਾਰ ਦੇ ਕਿਸੇ ਵੀ ਵਾਰ ਨੂੰ ਰੋਕਣ ਵਾਸਤੇ ਅੱਗੇ ਵੱਧ ਆਈ ਏ। ਕੁਸੁਮਪੁਰ ਦਾ ਉਤਸ਼ਾਹ ਇਕ ਢਾਲ ਵਾਂਗ ਹੈ, ਜਿਸ ਉਤੇ ਵਿਦਰੋਹ ਦੀ ਹਰ ਇਕ ਤਲਵਾਰ ਖੁੰਢੀ ਹੋ ਜਾਏਗੀ। ਹੁਣ ਤਾਂ ਯਸ਼ੋਵਰਮਨ ਦਾ ਸ਼ੱਕ ਦੂਰ ਹੋ ਗਿਆ ਹੋਣਾ ਏ ?

ਯਸ਼ੋਵਰਮਨ : ਵਸੂਗੁਪਤ, ਸ਼ੱਕ ਕੋਈ ਪਾਣੀ ਦਾ ਬੁਲਬੁਲਾ ਨਹੀਂ, ਜੋ ਇਕ ਪਲ ਵਿਚ ਫਟ ਜਾਏ, ਸ਼ੱਕ ਤਾਂ ਧੂਮਕੇਤੂ ਰੇਖਾ ਹੈ ਜੋ ਆਕਾਸ਼ ਦੇ ਇਕ ਸਿਰੇ ਤੋਂ ਦੂਜੇ ਸਿਰੇ ਤਕ ਫੈਲੀ ਰਹਿੰਦੀ ਏ ਅਤੇ ਤੁਹਾਨੂੰ ਪਤਾ ਹੈ ਕਿ ਧੂਮਕੇਤੂ ਕਿਸ ਗੱਲ ਦਾ ਪ੍ਰਤੀਕ ਹੈ ? ਭੈ ਦਾ, ਬੇਵਸਾਹੀ ਦਾ ਅਤੇ ਅਪ੍ਰਸੰਨਤਾ ਦਾ।

ਵਸੂਗੁਪਤ : ਪਰ ਭੈ, ਬੇਵਸਾਹੀ ਅਤੇ ਅਪ੍ਰਸੰਨਤਾ ਤਾਂ ਨਹੀਂ ਹੈ, ਨੰਦ ਵੰਸ਼ ਦਾ ਵਿਨਾਸ਼ ਹੁੰਦੇ ਹੀ ਇਹ ਢਾਕ ਦੇ ਤਿੰਨ ਪੱਤ੍ਰਿਆਂ ਵਾਂਗ ਖਿੰਡ ਪੁੰਡ ਗਏ ਨੇ।

ਯਸ਼ੋਵਰਮਨ : ਖਿੰਡ ਪੁੰਡ ਭਾਵੇਂ ਗਏ ਹੋਣ, ਪਰ ਹਾਲੇ ਉਹਨਾਂ ਦੀ ਹੋਂਦ ਤਾਂ ਨਹੀਂ ਮੁੱਕੀ।

ਵਸੂਗੁਪਤ : ਪਰ ਉਹਨਾਂ ਦੀ ਹੋਂਦ ਹੀ ਤਾਂ ਰਹੀ ਨਹੀਂ, ਜਦੋਂ ਸ਼ੱਕ, ਯਵਨ, ਪਾਰਸ ਅਤੇ ਵਾਹਲੀਕ, ਰਾਜਿਆਂ ਦੇ ਨਾਲ ਮਹਾਰਾਜ ਚੰਦਰਗੁਪਤ ਨੇ ਕੁਸੁਮਪੁਰ ਵਿਚ ਪ੍ਰਵੇਸ਼ ਕੀਤਾ ਤਾਂ ਸਾਰੀ ਪਰਜਾ ਨੇ ਉਹਨਾਂ ਦਾ ਸਵਾਗਤ ਕੀਤਾ। ਕੀ ਇਸ ਰੌਲੇ ਭਰੇ ਜੋਸ਼ ਵਿਚ, ਤੁਸੀਂ ਪਰਜਾ ਦੇ ਉਤਸ਼ਾਹ ਦੀ ਨਦੀ ਦਾ ਹੜ੍ਹ ਆਇਆ ਨਹੀਂ ਵੇਖਦੇ ?

ਯਸ਼ੋਵਰਮਨ : ਵੇਖਦਾ ਹਾਂ, ਪਰ ਇਸ ਉਤਸ਼ਾਹ ਦੇ ਵਿਚ ਇਹੋ ਜਹੀਆਂ ਆਵਾਜ਼ਾਂ ਵੀ ਹੋ ਸਕਦੀਆਂ ਹਨ, ਜਿਨ੍ਹਾਂ ਵਿਚ ਵਿਅੰਗ ਅਤੇ ਟਿਚਕਰ ਦਾ ਸੁਰ ਹੋਵੇ, ਨੰਦ ਦੇ ਪ੍ਰਤੀ ਰਾਜ ਭਗਤੀ ਹਾਲੀਂ ਮਰੀ ਨਹੀਂ, ਹਰੀ ਘਾਹ ਵਿਚ ਝਾੜੀਆਂ ਅਤੇ ਕੰਡੇ ਵੀ ਹਾਲੀਂ ਜ਼ਰੂਰ ਹੋਣਗੇ।

ਵਸੂਗੁਪਤ : ਜੇ ਹੋਣਗੇ ਵੀ ਤਾਂ ਉਹ ਕੱਢ ਦਿਤੇ ਜਾਣਗੇ।

ਯਸ਼ੋਵਰਮਨ : ਪਰ ਕੀ ਤੁਹਾਨੂੰ ਪਤਾ ਨਹੀਂ ਕਿ ਮਹਾਰਾਜ ਨੰਦ ਦੇ ਮੰਤਰੀ ਰਾਕਸ਼ਸ ਭੇਖ ਧਾਰਨ ਦੀ ਨੀਤੀ ਨਾਲ ਚਲਦੇ ਹਨ। ਨੰਦ ਨਹੀਂ ਰਿਹਾ, ਪਰ ਉਹਦੇ ਮੰਤਰੀ ਤਾਂ ਹਨ, ਜੋ ਛੁਪ ਕੇ ਕੁਸੁਮਪੁਰ ਤੋਂ ਬਾਹਰ ਚਲੇ ਗਏ ਹਨ।

ਵਸੂਗੁਪਤ : ਤਾਂ ਸਾਡੇ ਕੋਲ ਵੀ ਪਛਾਨਣ ਵਾਲੀਆਂ ਅੱਖਾਂ ਹਨ। (ਭੀੜ ਦਾ ਰੌਲਾ ਫੇਰ ਵਧਦਾ ਹੈ) ਵੇਖਿਆ ਜੰਤਾ ਦਾ ਜੋਸ਼ ਵਧ ਰਿਹਾ ਏ, ਤੁਸੀਂ ਇਹ ਬਾਰੀਆਂ ਬੰਦ ਕਰ ਦੇਵੋ।

ਯਸ਼ੋਵਰਮਨ : ਹਾਂ, ਕੋਈ ਗੱਲ ਹੀ ਨਹੀਂ ਸੁਣੀ ਜਾਂਦੀ (ਬਾਰੀਆਂ ਬੰਦ ਕਰਦੇ ਹਨ।)

ਵਸੂਗੁਪਤ : ਤਾਂ ਸਮਰਾਟ ਚੰਦਰਗੁਪਤ ਨੇ ਜਦੋਂ ਕੁਸੁਮਪੁਰ ਵਿਚ ਪ੍ਰਵੇਸ਼ ਕੀਤਾ ਤਾਂ ਉਹਨਾਂ ਦਾ ਪਹਿਲਾ ਕੰਮ ਇਥੋਂ ਦੇ ਰਾਜ ਪ੍ਰਬੰਧ ਨੂੰ ਠੀਕ ਕਰਨਾ ਹੋਵੇਗਾ।

ਯਸ਼ੋਵਰਮਨ : ਅਚਾਰੀਆ ਚਾਣੱਕਿਆ ਦੇ ਦਿਮਾਗ਼ ਵਿਚ ਰਾਜਨੀਤੀ ਦੀਆਂ ਪਤਾ ਨਹੀਂ ਕਿੰਨੀਆਂ ਯੋਜਨਾਵਾਂ ਬਣਦੀਆਂ ਵਿਗੜਦੀਆਂ ਨੇ, ਉਹਨਾਂ ਤੋਂ ਚੰਗਾ ਰਾਜ ਪ੍ਰਬੰਧ ਹੋਰ ਕੌਣ ਕਰ ਸਕਦਾ ਏ ?

ਵਸੂਗੁਪਤ : ਤਾਂ ਤੁਹਾਡਾ ਮਤਲਬ ਹੈ ਕਿ ਸਮਰਾਟ ਚੰਦਰਗੁਪਤ ਦਾ ਦਿਮਾਗ਼ ਸਿਰਫ਼ ਤਾਕਤ ਦੇ ਸਹਾਰੇ ਹੀ ਚਲਦਾ ਏ ?

ਯਸ਼ੋਵਰਮਨ : ਹਾਂ, ਅਚਾਰੀਆ ਚਾਣੱਕਿਆ ਦੀ ਨੀਤੀ ਅਤੇ ਸਮਰਾਟ ਚੰਦਰਗੁਪਤ ਦੀ ਤਾਕਤ ਨੇ ਹੀ ਨੰਦ ਵੰਸ਼ ਨੂੰ ਸਮਾਪਤ ਕੀਤਾ ਹੈ। ਨੰਦ ਵੰਸ਼ ਦਾ ਡੁਬਦਾ ਸੂਰਜ ਸਮਰਾਟ ਚੰਦਰਗੁਪਤ ਦੀ ਚੜ੍ਹਦੀ ਚਾਂਦਨੀ ਦਾ ਬਹੁਤੀ ਦੇਰ ਮੁਕਾਬਲਾ ਨਹੀਂ ਕਰ ਸਕਿਆ।

(ਪਿੱਠ–ਭੂਮੀ ਤੇ 'ਸਮਰਾਟ ਚੰਦਰਗੁਪਤ ਦੀ ਜੈ' ਦੇ ਨਾਅਰੇ ਲਗਦੇ ਹਨ।)

ਵਸੂਗੁਪਤ : (ਉਤਸੁਕਤਾ ਨਾਲ) ਕੀ ਸਮਰਾਟ ਆ ਗਏ ? ਕੀ ਜਨਤਾ ਦਾ ਇਤਨਾ ਖੱਪ ਰੌਲਾ ਸਿਰਫ਼ ਉਹਨਾਂ ਦੇ ਸੁਆਗਤ ਲਈ ਸੀ ? ਯਸ਼ੋਵਰਮਨ, ਬਾਰੀ ਖੋਲ੍ਹ ਕੇ ਵੇਖੋ ਨਾ।

ਯਸ਼ੋਵਰਮਨ : ਮੈਂ ਵੇਖਦਾ ਹਾਂ। (ਬਾਰੀ ਖੋਲ੍ਹਦਾ ਹੈ ਤਾਂ ਭੀੜ ਦਾ ਰੌਲਾ ਫੇਰ ਬੜੀ ਉੱਚੀ ਸੁਣਾਈ ਦੇਂਦਾ ਹੈ) ਹਾਂ ਜਨਤਾ ਉਤਸੁਕਤਾ ਅਤੇ ਜੋਸ਼ ਨਾਲ ਫੁੱਲਾਂ ਦੇ ਹਾਰ ਸੁੱਟ ਰਹੀ ਹੈ। ਮਹਾਰਾਜ ਨੇ ਅੰਦਰ ਦੇ ਵਡੇ ਦਰਵਾਜ਼ੇ ਤੋਂ ਪ੍ਰਵੇਸ਼ ਕੀਤਾ ਹੈ। ਉਹਨਾਂ ਦਾ ਪਹਿਰਾਵਾ ਵੇਖਣ ਯੋਗ ਹੈ। ਚੌੜਾ ਮੱਥਾ, ਫੁੱਲੀਆਂ ਹੋਈਆਂ ਨਾਸਾਂ ਅਤੇ ਵੱਡੀਆਂ ਵੱਡੀਆਂ ਤੇਜ ਵਾਲੀਆਂ ਅੱਖਾਂ। ਉਹ ਨਗਰ ਨਿਵਾਸੀਆਂ ਨੂੰ ਕੁਝ ਕਹਿ ਵੀ ਰਹੇ ਨੇ। ਕਹਿਣ ਸਮੇਂ ਉਹਨਾਂ ਦੀ ਆਵਾਜ਼ ਦੀ ਗੂੰਜਾਰ ਇਸੇ ਤਰ੍ਹਾਂ ਹੀ ਆ ਰਹੀ ਹੈ, ਜਿਸ ਤਰ੍ਹਾਂ

ਦੂਰੋਂ ਆਈਆਂ ਆਵਾਜ਼ਾਂ ਦੀਆਂ ਤਰੰਗਾਂ ਪ੍ਰਤਿਧੁਨੀ ਵਿਚ ਸਿਮਟ ਕੇ ਆਂਦੀਆਂ ਹਨ। ਉਹਨਾਂ ਦੀਆਂ ਭਵਾਂ ਵਿਚ ਸੁਭਾਵਿਕ ਹੀ ਇਸ ਤਰ੍ਹਾਂ ਵਲ ਪੈ ਗਏ ਹਨ ਜਿਸ ਤਰ੍ਹਾਂ ਅੱਖਾਂ ਵਿਚ ਆਸਾਂ ਤਰੋੜੀਆਂ ਮਰੋੜੀਆਂ ਗਈਆਂ ਹਨ। ਉਹਨਾਂ ਦੇ ਘੁੰਗਰਾਲੇ ਕਾਲੇ ਵਾਲਾਂ ਤੇ ਇਕ ਮੁਕਟ ਹੈ, ਜਿਸ ਦੀ ਕਲਗ਼ੀ ਸਿਰ ਦੇ ਹਿੱਲਣ ਨਾਲ ਇਸ ਤਰ੍ਹਾਂ ਝੁਕ ਜਾਂਦੀ ਹੈ, ਜਿਸ ਤਰ੍ਹਾਂ ਕਿਸੇ ਲਾਜਵੰਤੀ ਇਸਤਰੀ ਦੀਆਂ ਅੱਖਾਂ ਝੁਕ ਜਾਂਦੀਆਂ ਹਨ। ਉਹਨਾਂ ਦੇ ਡੌਲੇ ਸ਼ਕਤੀ ਦਾ ਭੰਡਾਰ ਦਿਸਦੇ ਹਨ ਅਤੇ ਇਸ ਤਰ੍ਹਾਂ ਲਗਦਾ ਹੈ ਕਿ ਉਹਨਾਂ ਵਿਚ ਰਾਜ ਕਰਨ ਦੀ ਤਾਕਤ ਪੂਰੀ ਤਰ੍ਹਾਂ ਮੂਰਤੀਮਾਨ ਹੈ। ਸੈਨਿਕਾਂ ਵਾਲਾ ਉਹਨਾਂ ਦਾ ਵੇਸ਼ ਹੈ। ਛਾਤੀ ਉਤੇ ਮੋਤੀਆਂ ਦੀ ਮਾਲਾ ਹੈ ਕਮਰ ਤੇ ਮਖ਼ਮਲੀ ਮਿਆਨ ਵਿਚ ਤਲਵਾਰ। ਬੜਾ ਹੀ ਰੋਅਬ ਦਾਅਬ ਵਾਲਾ ਉਹਨਾਂ ਦਾ ਵਿਅਕਤਿਤ੍ਵ ਹੈ।

ਵਸੂਗੁਪਤ : ਸਚਮੁਚ ਸਮਰਾਟ ਸੂਰਮਗਤੀ ਦੇ ਪ੍ਰਤੀਕ ਹਨ। ਇਹ ਦਰਬਾਨ ਕੀ ਕਹਿਣ ਆਇਆ ਏ?

(ਦਰਬਾਨ ਦਾ ਪਰਵੇਸ਼)

ਦਰਬਾਨ : ਮਹ ਰਾਜ ਦੀ ਜੈ, ਸਮਰਾਟ ਦਾ ਆਗਮਨ ਹੋ ਰਿਹਾ ਏ।

ਵਸੂਗੁਪਤ : ਅਸੀਂ ਵੀ ਉਹਨਾਂ ਦੇ ਸਵਾਗਤ ਲਈ ਉਤਸੁਕ ਹਾਂ। ਤੂੰ ਜਾ ਅਤੇ ਵੇਖੀਂ ਕਿ ਬਾਹਰਲੇ ਦਰਵਾਜ਼ੇ ਤੇ ਫੁੱਲਾਂ ਦੀ ਖ਼ੂਬ ਵਰਖਾ ਹੋਵੇ।

ਦਰਬਾਨ : ਜੋ ਆਗਿਆ (ਜਾਂਦਾ ਹੈ)

ਯਸ਼ੋਵਰਮਨ : ਸਮਰਾਟ ਨੇ ਤਕਸ਼ਲਾ ਵਿਚ ਯੂਨਾਨੀ ਸੈਨਾ ਪ੍ਰਬੰਧ ਦੀ ਜੋ ਨਿਪੁੰਨਤਾ ਵੇਖੀ ਹੈ, ਉਸੀ ਨਿਪੁੰਨਤਾ ਦੇ ਸਿਰ ਤੇ ਉਹ ਸਮੁੱਚੇ ਭਾਰਤ ਵਿਚ ਆਪਣਾ ਰਾਜ ਕਾਇਮ ਕਰ ਸਕਦੇ ਹਨ। ਉਨ੍ਹਾਂ ਨੇ ਬਦੇਸ਼ੀ ਰਾਜਨੀਤੀ ਅਪਣਾ ਕੇ ਭਵਿੱਖ ਦੀ ਕਿਸੇ ਵੱਡੀ ਯੋਜਨਾ ਦੀ ਨੀਂਹ ਰਖੀ ਹੈ। ਉਂਝ ਇਹ ਗੱਲ ਬੜੇ ਥੋੜੇ ਲੋਕ ਜਾਣਦੇ ਨੇ।

ਵਸੂਗੁਪਤ : ਰਾਜਨੀਤੀ ਦੇ ਨਾਲ ਨਾਰੀ, ਕੀ ਇਹੀ ਤੁਹਾਡੇ ਕਹਿਣ ਦਾ ਅਸਲੀ ਮਤਲਬ ਏ?

(ਦੋਹਾਂ ਦਾ ਦਬਿਆ ਹਾਸਾ, 'ਸਮਰਾਟ ਦੀ ਜੈ' ਦੀਆਂ ਆਵਾਜ਼ਾਂ ਦੀ ਗੂੰਜਾਰ ਮਗਰੋਂ ਸਮਰਾਟ ਚੰਦਰਗੁਪਤ ਦਾ ਰਾਜਕਾਜ ਪ੍ਰਬੰਧਕ ਪੁਸ਼ਪਦੰਤ ਨਾਲ ਦਰਬਾਰ ਵਿਚ ਪਰਵੇਸ਼)

ਵਸੂਗੁਪਤ ਤੇ ਯਸ਼ੋਵਰਮਨ : (ਇਕੱਠੇ ਹੀ) ਸਮਰਾਟ ਦੀ ਜੈ।

ਚੰਦਰਗੁਪਤ : ਵਸੂਗੁਪਤ, ਕੁਸੁਮਪੁਰੀ ਦਾ ਰੰਗ ਢੰਗ ਮੈਂ ਵੇਖਿਆ ਹੈ, ਮੈਨੂੰ ਇੰਝ ਲਗਿਆ ਹੈ ਕਿ ਯੁੱਧ ਦੀ ਭੈਰਵੀ ਨੇ ਭਗਵੇ ਵਸਤਰ ਧਾਰਨ ਕਰ ਲਏ ਨੇ ਅਤੇ ਉਹ ਸੰਨਿਆਸਨ ਹੋ ਗਈ ਏ। ਨਗਰ ਦੀ ਸ਼ੋਭਾ ਮਿਟ ਗਈ ਏ ਅਤੇ ਇੰਝ ਲਗਦਾ ਏ ਕਿ ਤਲਵਾਰ ਦੀ ਝਣਕਾਰ ਦੀ ਆਵਾਜ਼ ਨਗਰ ਦੀ ਹਵਾ ਵਿਚ ਇਕ ਮਿਕ ਹੋ ਗਈ ਹੈ। ਨਗਰ ਨਿਵਾਸੀਆਂ ਦਾ ਇਹ ਰੌਲਾ ਗਿੱਦੜਾਂ ਦੇ ਭੌਂਕਣ ਵਾਂਗ ਲਗਦਾ ਹੈ। ਇਸ ਨੂੰ ਅਸੀਂ ਮਨੁੱਖਤਾ ਦੀਆਂ ਆਵਾਜ਼ਾਂ ਵਿਚ ਬਦਲਣਾ ਹੈ। ਨਗਰ ਨਿਵਾਸੀਆਂ ਨੂੰ ਕਹਿ ਦੇਵੋ ਕਿ ਉਹ ਆਪਣੇ ਆਪਣੇ ਘਰਾਂ ਵਿਚ ਜਾਣ।

ਵਸੂਗੁਪਤ : ਜੋ ਆਗਿਆ ਸਮਰਾਟ। (ਜਾਂਦਾ ਹੈ)
(ਹੌਲੀ ਹੌਲੀ ਭੀੜ ਦਾ ਖੱਪ ਰੌਲਾ ਸ਼ਾਂਤ ਹੋ ਜਾਂਦਾ ਹੈ)

ਚੰਦਰਗੁਪਤ : ਅਤੇ ਰਾਜ ਨਿੱਜੀ ਪ੍ਰਬੰਧਕ ਯਸ਼ੋਵਰਮਨ, ਜੋ ਤੇਜ ਮੈਂ ਯੂਨਾਨੀ ਸੈਨਾ ਦੇ ਮਾਮੂਲੀ ਸੇਵਕਾਂ ਵਿਚ ਵੇਖਿਆ ਹੈ, ਉਹ ਕੁਸੁਮਪੁਰ ਦੇ ਵੱਡੇ ਤੋਂ ਵੱਡੇ ਸ਼ਹਿਰੀ ਵਿਚ ਵੀ ਨਹੀਂ। ਇਥੋਂ ਦੇ ਲੋਕਾਂ ਵਿਚ ਸਪੱਸ਼ਟ ਗੱਲ ਕਹਿਣ ਦਾ ਹੌਂਸਲਾ ਨਹੀਂ। ਇਕ ਤਰ੍ਹਾਂ ਦਾ ਧੋਖਾ ਅਤੇ ਛਲ ਹੈ, ਜਿਨ੍ਹੇ ਸੋਨ ਨਦੀ ਵਾਂਗ ਕੁਸੁਮਪੁਰ ਨੂੰ ਘੇਰਿਆ ਹੋਇਆ ਹੈ। ਯਸ਼ੋਵਰਮਨ, ਕਿਸੇ ਤਰ੍ਹਾਂ ਕੁਸੁਮਪੁਰ ਨੂੰ ਇਹਨਾਂ ਬੰਧਨਾਂ ਤੋਂ ਮੁਕਤ ਕਰਵਾਓ।

ਯਸ਼ੋਵਰਮਨ : ਮਹਾਰਾਜ, ਮੈਨੂੰ ਵਿਸ਼ਵਾਸ਼ ਹੈ ਕਿ ਅਚਾਰੀਆ ਚਾਣੱਕਿਆ ਦੀ ਇਸ ਨੀਤੀ ਨਾਲ ਕੁਸੁਮਪੁਰ ਇਕ ਕੁਸੁਮ, ਭਾਵ ਇਕ ਫੁੱਲ ਵਾਂਗ ਸੁੰਦਰ ਅਤੇ ਤੁਹਾਡੀ ਸ਼ੋਭਾ ਵਾਂਗ ਨਿਰਮਲ ਹੋ ਜਾਏਗਾ।
(ਵਸੂਗੁਪਤ ਦਾ ਪਰਵੇਸ਼)

ਚੰਦਰਗੁਪਤ : ਹਾਂ ਇਹ ਸੰਭਵ ਏ, ਅਚਾਰੀਆ ਚਾਣੱਕਿਆ ਦੀ ਨੀਤੀ ਨੇ ਕੁਸੁਮਪੁਰ ਦੀ ਰਾਜਨੀਤੀ ਵਿਚ ਇਕ ਐਸੀ ਜੁਗਤੀ ਦੀ ਰਚਨਾ ਕੀਤੀ ਹੈ ਜਿਸ ਵਿਚ ਅਰਾਜਕਤਾ ਦਾ ਰਾਹ ਮੌਤ ਦੀ ਕੰਧ ਤੇ ਜਾ ਕੇ ਹੀ ਖ਼ਤਮ ਹੁੰਦਾ ਹੈ ਅਤੇ ਜਾਣਦੇ ਹੋ ਇਸ ਕੰਧ ਦੀਆਂ ਨੀਹਾਂ ਵਿਚ ਕੀ ਹੈ ? ਸਾਰੇ ਦਾ ਸਾਰਾ ਨੰਦ ਵੰਸ਼ ਮੌਤ ਦੀ ਨੀਂਦਰ ਸੁੱਤਾ ਹੋਇਆ ਹੈ।

ਵਸੂਗੁਪਤ : ਅਤੇ ਉਸ ਨੰਦ ਵੰਸ਼ ਦੀਆਂ ਅੱਖਾਂ ਵਿਚ ਅਯਾਸ਼ੀ ਦੀ ਮਸਤੀ ਆਖ਼ਰੀ ਪਲਾਂ ਤਕ ਰਹੀ ਹੈ।

ਚੰਦਰਗੁਪਤ : ਮੈਨੂੰ ਇਸ ਗੱਲ ਦਾ ਦੁਖ ਹੈ, ਪਰ ਰਾਜਨੀਤੀ ਤਲਵਾਰ ਦੀ ਧਾਰ ਦਾ ਮਾਰਗ ਹੈ। ਜਿਹੜਾ ਵਿਅੱਕਤੀ ਅਯਾਸ਼ੀ ਦਾ ਭਾਰ ਆਪਣੇ ਸਿਰ ਤੇ ਰਖ ਕੇ ਟੁਰਦਾ ਹੈ, ਉਹ ਇਸ ਤਲਵਾਰ ਨੂੰ ਸੱਦਾ ਦੇਂਦਾ ਹੈ ਕਿ ਉਹ

ਤਲਵਾਰ ਉਸ ਦੇ ਸਰੀਰ ਦੇ ਦੋ ਟੋਟੇ ਕਰ ਦੇਵੇ। ਮੈਂ ਅਚਾਰੀਆ ਚਾਣੱਕਿਆ ਦੀ ਜੁਗਤੀ ਦੀ ਮੌਤ ਕੰਧ ਨੂੰ ਜੀਵਨ ਦਾ ਚਾਨਣ ਮੁਨਾਰਾ ਬਨਾਉਣਾ ਚਾਹੁੰਦਾ ਹਾਂ।

ਵਸੂਗੁਪਤ : ਸਮਰਾਟ ਦੀਆਂ ਬਾਹਵਾਂ ਦੀ ਸ਼ਕਤੀ ਅਤੇ ਅਚਾਰੀਆ ਚਾਣੱਕਿਆ ਦੀ ਨੀਤੀ ਵਿਚ ਇਹਦੀ ਸੰਭਾਵਨਾ ਜ਼ਰੂਰ ਹੈ।

ਚੰਦਰਗੁਪਤ : ਅਚਾਰੀਆ ਚਾਣੱਕਿਆ ਦੀ ਸਹਾਇਤਾ ਨਾਲ ਜੋ ਕੁਝ ਵੀ ਹਾਲੀਂ ਤਕ ਹੋਇਆ ਹੈ, ਉਹਨਾਂ ਪ੍ਰਤੀ ਨਗਰ ਨਿਵਾਸੀਆਂ ਨੂੰ ਅਸੰਤੁਸ਼ਟ ਨਹੀਂ ਹੋਣਾ ਚਾਹੀਦਾ। ਤਕਸ਼ਿਲਾ ਦੇ ਅਨੁਭਵ ਨਾਲ ਮੈਂ ਕੁਸੁਮਪੁਰ ਦੇ ਸਾਰੇ ਬੰਧਨਾਂ ਨੂੰ ਦੂਰ ਕਰਨਾ ਚਾਹੁੰਦਾ ਹਾਂ। ਰਾਜਸ਼ਾਸਨ ਦਾ ਮਾਪ ਦੰਡ ਪਰਜਾ ਦਾ ਸੰਤੋਸ਼ ਅਤੇ ਸੁਖ ਹੋਣਾ ਚਾਹੀਦਾ ਹੈ।

ਯਸ਼ੋਵਰਮਨ : ਸਮਰਾਟ ਦਾ ਕਹਿਣਾ ਸੱਚ ਹੈ।

ਚੰਦਰਗੁਪਤ : ਇਸ ਲਈ ਮੈਂ ਇਕ ਮਹਾਂ-ਉਤਸਵ ਦਾ ਪ੍ਰਬੰਧ ਕਰਨਾ ਚਾਹੁੰਦਾ ਹਾਂ, ਕੌਮੁਦੀ ਮਹਾਂ-ਉਤਸਵ ਯਾਨੀ ਪੁੰਨਿਆਂ ਦਾ ਮਹਾਂ-ਉਤਸਵ, ਸਰਦੀਆਂ ਦੇ ਮੌਸਮ ਦੀ ਅੱਜ ਪੂਰਨਮਾਸ਼ੀ ਹੈ। ਇਸ ਕਰ ਕੇ ਰਾਜਕਰ ਪ੍ਰਬੰਧਕ ਵਸੂਗੁਪਤ ਦੇ ਸੁਝਾਅ ਅਨੁਸਾਰ, ਮੈਂ ਦੁਪਹਿਰ ਇਸ ਫ਼ੈਸਲੇ ਦਾ ਐਲਾਨ ਕਰ ਦਿਤਾ ਹੈ। ਮੈਂ ਚਾਹੁਦਾ ਹਾਂ ਪ੍ਰਕਿਰਤੀ ਦੀ ਇਸ ਚੰਨਮਈ ਨਿਰਮਲਤਾ ਵਿਚ ਜਨਤਾ ਦੇ ਦਿਲ ਦੀਆਂ ਸਭ ਭੈੜੀਆਂ ਵਾਸ਼ਨਾਵਾਂ ਧੋਤੀਆਂ ਜਾਣ। ਪੁੰਨਿਆਂ ਦਾ ਇਹ ਮਹਾਂ-ਉਤਸਵ ਇਸ ਤਰ੍ਹਾਂ ਕੁਸੁਮਪੁਰ ਦਾ ਮਹਾਨ ਰਾਜਨੀਤਿਕ ਪੁਰਬ ਹੈ।

ਵਸੂਗੁਪਤ : ਸਮਰਾਟ, ਕੁਸੁਮਪੁਰ ਦੇ ਸਿੰਘ ਦੁਆਰ ਨੇ ਹਾਲੀਂ ਤਕ ਗਿੱਦੜਾਂ ਦਾ ਹੀ ਸੁਆਗਤ ਕੀਤਾ ਹੈ। ਤੁਹਾਡੇ ਪਰਵੇਸ਼ ਨੇ ਸਿੰਘ ਦੁਆਰ ਦਾ ਨਾਂ ਸਾਰਥਕ ਕਰ ਦਿਤਾ ਹੈ।

ਚੰਦਰਗੁਪਤ : ਤੂ ਵੀ ਖ਼ੁਸ਼ ਕਰਨ ਵਾਲੀ ਗੱਲ ਕਹਿ ਸਕਦਾ ਹੈਂ, ਵਸੂਗੁਪਤ ! ਇਸੇ ਕਰ ਕੇ ਮੈਂ ਤੈਨੂੰ ਕੁਸੁਮਪੁਰ ਦਾ ਨਾਗਰਿਕ ਹੋਣ ਤੇ ਵੀ ਕਰ ਇਕੱਠਾ ਕਰਨ ਵਾਲੇ ਅਧਿਕਾਰੀ ਦੀ ਨਵੀਂ ਪਦਵੀ ਦਿਤੀ ਹੈ। ਤੂੰ ਮਿੱਠੀਆਂ ਗੱਲਾਂ ਕਰ ਕੇ ਇਹ ਕਰ ਚੰਗੀ ਤਰ੍ਹਾਂ ਇਕੱਠਾ ਕਰ ਸਕਦਾ ਹੈਂ।

ਵਸੂਗੁਪਤ : ਇਹ ਸਮਰਾਟ ਦੀ ਕਿਰਪਾਲਤਾ ਹੈ।

ਚੰਦਰਗੁਪਤ : ਫੇਰ ਪਰਜਾ ਦੀ ਖ਼ੁਸ਼ੀ ਹੀ ਮੇਰੇ ਸੁਖ ਦਾ ਸੰਦੇਸ਼ ਹੈ। (ਰਾਜਕਾਜ ਪ੍ਰਬੰਧਕ ਪੁਸ਼ਪਦੰਤ ਨੂੰ ਸੰਬੋਧਨ ਕਰਦੇ ਹੋਇਆਂ)ਰਾਜਮੰਤਰੀ ਪੁਸ਼ਪਦੰਤ! ਕੀ ਪੁੰਨਿਆਂ ਮਹਾਂ-ਉਤਸਵ ਵਾਸਤੇ ਕੁਸੁਮਪੁਰ ਦੇ ਵਸਨੀਕਾਂ ਵਿਚ ਉਤਸ਼ਾਹ ਹੈ ?

ਪੁਸ਼ਪਦੰਤ : ਸਮਰਾਟ, ਜਿਸ ਵੇਲੇ ਤੋਂ ਕੌਮੁਦੀ ਮਹਾਂ-ਉਤਸਵ ਦੀ ਸੂਚਨਾ ਨਾਗਰਿਕਾਂ ਕੋਲ ਪੁੱਜੀ ਹੈ, ਉਸੇ ਵੇਲੇ ਤੋਂ ਹਰ ਇਕ ਨਾਗਰਿਕ ਨੇ ਸ਼ੂਦਰ ਮਹਾਂ ਪਦਮਨੰਦ ਦੇ ਜ਼ੁਲਮ ਦੇ ਅੰਤ ਉਤੇ ਆਪ ਦੀ ਉਦਾਰਤਾ ਦਾ 'ਭਰਤ-ਵਾਕ' ਜੋੜ ਦਿਤਾ ਹੈ। ਸਮਰਾਟ ਨੇ ਅਚਾਰੀਆ ਚਾਣੱਕਿਆ ਦੀ ਸਹਾਇਤਾ ਨਾਲ ਸ਼ਸਤਰ ਤੇ ਪ੍ਰਿਥਵੀ ਦਾ ਕਲਿਆਣ ਕੀਤਾ ਹੈ। ਤੁਹਾਡਾ ਕੁਸੁਮਪੁਰ ਵਿਚ ਪਰਵੇਸ਼ ਸ਼ਸਤਰ ਜਿੱਤ ਦਾ ਪ੍ਰਤੀਕ ਹੈ, ਜਿਸ ਵਿਚ ਸ਼ਾਸਤਰ ਦਾ ਸੰਤੋਸ਼ ਅਤੇ ਧਰਤੀ ਦਾ ਕਲਿਆਣ ਹੈ।

ਯਸ਼ੋਵਰਮਨ : ਪਰਜਾ ਵਿਚੋਂ ਕੁਝ ਵਿਅੱਕਤੀ ਨੰਦ ਵੰਸ਼ ਦੇ ਹਾਮੀ ਹੋ ਸਕਦੇ ਹਨ ਅਤੇ ਨੰਦ ਵੰਸ਼ ਦੀ ਤਬਾਹੀ ਤੋਂ ਉਹਨਾਂ ਵਿਚ ਰੋਸ ਦਾ ਹੋਣਾ ਸੁਭਾਵਿਕ ਹੈ, ਇਸ ਕਰ ਕੇ ਕੌਮੁਦੀ ਮਹਾਂ-ਉਤਸਵ ਦੇ ਸੰਬੰਧ ਵਿਚ ਸਮਰਾਟ ਦੀ ਸੂਚਨਾ ਅਸੰਤੁਸ਼ਟਾਂ ਨੂੰ ਸੁਖ ਅਤੇ ਅਰਾਮ ਨਾਲ ਭਰ ਕੇ ਉਸ ਵਿਚ ਰਾਜ ਭਗਤੀ ਦੀ ਲਹਿਰ ਪੈਦਾ ਕਰ ਸਕਦੀ ਹੈ। ਕੌਮੁਦੀ ਮਹਾਂ-ਉਤਸਵ ਵਿਚ ਕੁਸੁਮਪੁਰ ਦੇ ਵਾਸੀ ਆਪਣੀ ਨਗਰੀ ਦੀ ਸ਼ੋਭਾ ਵੇਖ ਕੇ ਆਪਣੇ ਵੈਰ ਵਿਰੋਧ ਨੂੰ ਭੁਲ ਸਕਦੇ ਹਨ। ਨਗਰੀ ਦਾ ਸੁਖ ਆਰਾਮ ਵੇਖਕੇ ਉਹਨਾਂ ਦੇ ਵਿਚਾਰਾਂ ਦੀ ਦਿਸ਼ਾ ਵਿਚ ਤਬਦੀਲੀ ਹੋ ਸਕਦੀ ਹੈ, ਪਰ ਸਾਨੂੰ ਇਹ ਉਤਸਵ ਸਾਵਧਾਨੀ ਨਾਲ ਵੇਖਣਾ ਚਾਹੀਦਾ ਹੈ।

ਵਸੂਗੁਪਤ : ਸਾਵਧਾਨੀ ਨਾਲ ਵੇਖਣ ਦੀ ਕੋਈ ਵਿਸ਼ੇਸ਼ ਲੋੜ ਨਹੀਂ। ਨਗਰੀ ਦਾ ਸੁਖ ਆਰਾਮ ਜਨਨੀ ਦਾ ਸੁਖ ਆਰਾਮ ਹੈ, ਜਨਨੀ ਦਾ ਸੁਖ ਆਰਾਮ ਵੇਖ ਕੇ ਕਿਸ ਪੁੱਤਰ ਨੂੰ ਖ਼ੁਸ਼ੀ ਨਹੀਂ ਹੋਵੇਗੀ ? ਕਿਸੇ ਅਣਜਾਣੇ ਵਿਅੱਕਤੀ ਵਲੋਂ ਆਈ ਹੋਈ ਕਲਿਆਣਕਾਰੀ ਭਾਵਨਾ ਵੀ ਦਿਲਚਸਪ ਹੁੰਦੀ ਹੈ। ਫੇਰ ਤੁਹਾਡੇ ਵਰਗੇ ਪਰਉਪਕਾਰੀ ਸਮਰਾਟ ਵਲੋਂ ਕੀਤੀ ਗਈ ਕਲਿਆਣ ਕਾਮਨਾ, ਸ਼ਹਿਰੀਆਂ ਦਾ ਦਿਲ ਕਿਉਂ ਨਾ ਮੋਹੇਗੀ ? ਉਹਨਾਂ ਦੇ ਦਿਲਾਂ ਵਿਚ ਸਮਰਾਟ ਪ੍ਰਤੀ ਭਗਤੀ ਤੇ ਸ਼ਰਧਾ ਉਤਪੰਨ ਹੋਏ ਬਿਨਾਂ ਰਹਿ ਹੀ ਨਹੀਂ ਸਕਦੀ।

ਚੰਦਰਗੁਪਤ : ਇਉਂ ਹੀ ਹੋਵੇ ! (ਰਾਜ ਪ੍ਰਬੰਧਕ ਪੁਸ਼ਪਦੰਤ ਨੂੰ) ਪੁਸ਼ਪਦੰਤ ਕੌਮੁਦੀ ਮਹਾਂ ਉਤਸਵ ਦਾ ਕੀ ਪ੍ਰਬੰਧ ਕੀਤਾ ਗਿਆ ਹੈ ?

ਪੁਸ਼ਪਦੰਤ : ਸਮਰਾਟ, ਕੌਮੁਦੀ ਮਹਾਂ-ਉਤਸਵ ਦੇ ਮੌਕੇ ਤੇ ਕੁਸੁਮਪੁਰ ਨੂੰ ਸਜਾਣ ਵਿਚ ਨਾਇਕ ਨੇ ਆਪਣੀ ਸਾਰੀ ਸ਼ਕਤੀ ਲਗਾ ਦਿਤੀ ਹੈ। ਸੋਨ ਅਤੇ ਗੰਗਾ ਦੇ ਸੰਗਮ ਤੇ ਇਕ ਸੋ ਕਿਸ਼ਤੀਆਂ ਨੂੰ ਸਮਰਾਟ ਦੇ ਸ਼ੁਭ ਨਾਂ ਦੇ ਆਕਾਰ ਵਿਚ ਸਜਾ ਕੇ ਉਨ੍ਹਾਂ ਤੇ ਚਾਲ੍ਹੀ ਹੱਥ ਉਤੇ ਆਕਾਸ਼ਦੀਪਾਂ ਦਾ ਪ੍ਰਬੰਧ ਕੀਤਾ

ਗਿਆ ਹੈ । ਤਾਂ ਜੋ ਠੰਡੀ ਚਾਂਦਨੀ ਦੇ ਛਾਇਆ ਚੱਕਰ ਨਾਲ ਸਮਰਾਟ ਦਾ ਨਾਂ ਵੀ ਆਕਾਸ਼ ਗੰਗਾ ਵਾਂਗ ਨਗਰ ਨਿਵਾਸੀਆਂ ਦੇ ਹਿਰਦਿਆਂ ਵਿਚ ਪਰਵੇਸ਼ ਕਰ ਜਾਏ ।

ਚੰਦਰਗੁਪਤ : ਖ਼ੂਬ, ਇਹ ਵਧੀਆ ਮਨੋਵਿਗਿਆਨਕ ਵਿਧੀ ਹੈ ! ਹੋਰ ?

ਪੁਸ਼ਪਦੰਤ : ਨਗਰ ਦੀ ਕਾਠ ਦੀ ਕੰਧ ਦੇ ਚੌਂਹਠ ਦਰਵਾਜ਼ਿਆਂ ਤੇ ਸ਼ਗਨਾਂ ਵਾਲੇ ਕਲਸ ਸਜਾਏ ਜਾਣਗੇ । ਦੂਰ ਤੋਂ ਇੰਝ ਲਗੇਗਾ ਕਿ ਕੁਸੁਮਪੁਰ ਚਾਨਣ ਦਾ ਇਕ ਸਰੋਵਰ ਹੈ । ਜਿਸ ਵਿਚ ਚਾਰੇ ਪਾਸੇ ਦੀਪਾਂ ਦੀਆਂ ਕਿਰਨਾਂ ਦੀਆਂ ਚੌਂਹਠ ਲਹਿਰਾਂ ਪਰਵਾਹ ਹੋ ਰਹੀਆਂ ਹਨ ।

ਚੰਦਰਗੁਪਤ : ਇਹ ਸੋਹਣੀ ਰਚਨਾ ਸਲਾਹੁਣ ਯੋਗ ਹੈ ।

ਪੁਸ਼ਪਦੰਤ : ਸਮਰਾਟ ! ਕੰਧ ਤੇ ਪੰਜ ਸੌ ਸੱਤਰ ਛੱਜੇ ਹਨ, ਹਰ ਇਕ ਉਤੇ ਨਗਰ ਦੀ ਇਕ ਕੁੜੀ ਮੋਤੀਆਂ ਜੜੇ ਗਹਿਣਿਆਂ ਨਾਲ ਆਪਣੇ ਆਪ ਨੂੰ ਸਜਾ ਕੇ ਰੌਸ਼ਨੀ ਦੀਆਂ ਕਿਰਨਾਂ ਵਿਚ ਨਾਚ ਕਰੇਗੀ । ਉਹਨਾਂ ਦੇ ਨਾਚ ਨਾਲ ਜਦੋਂ ਹੀਰੇ ਮੋਤੀ ਰੌਸ਼ਨੀ ਦੀਆਂ ਕਿਰਨਾਂ ਵਿਚ ਚਮਕਣਗੇ ਤਾਂ ਇੰਝ ਲਗੇਗਾ ਜਿਸ ਤਰ੍ਹਾਂ ਕਿਰਨ ਦੇ ਪੈਰਾਂ ਵਿਚ ਰੌਸ਼ਨੀ ਦੇ ਟੋਟੇ ਖੇਡ ਰਹੇ ਹਨ ।

ਚੰਦਰਗੁਪਤ : ਇਹ ਤਾਂ ਬਹੁਤ ਸੋਹਣਾ ਹੋਵੇਗਾ ।

ਪੁਸ਼ਪਦੰਤ : ਅਤੇ ਸਮਰਾਟ, ਕੰਧ ਦੇ ਚਾਰੇ ਪਾਸੇ ਜਿਹੜੀ ਸੋਨ ਨਦੀ ਦੀ ਨਹਿਰ ਹੈ ਉਸ ਵਿਚ ਸੈਂਕੜੇ ਦੀਪ ਹੋਣਗੇ । ਇਸ ਤਰ੍ਹਾਂ ਲਗੇਗਾ ਜਿਵੇਂ ਸ਼ਹਿਰ ਦੇ ਚਾਰੇ ਪਾਸੇ ਦੀਪਾਂ ਦੀ ਆਕਾਸ਼ ਗੰਗਾ ਵਹਿ ਰਹੀ ਹੋਵੇ ।

ਵਸੂਗੁਪਤ : ਸਮਰਾਟ, ਨਾਇਕ ਇਨਾਮ ਦਾ ਹੱਕਦਾਰ ਹੈ ।

ਚੰਦਰਗੁਪਤ : ਇਸ ਵਿਚ ਕੋਈ ਸ਼ੱਕ ਨਹੀਂ । ਅਤੇ ਰਾਜ ਮੰਤਰੀ ਪੁਸ਼ਪਦੰਤ ਤੂੰ ਇਸ ਗੱਲ ਦੀ ਖ਼ਬਰ ਕਰ ਦੇ ਕਿ ਇਸ ਉਤਸਵ ਵਿਚ ਜਿੰਨੇ ਵੀ ਰੁਪੈ ਖ਼ਰਚ ਕੀਤੇ ਜਾਣ ਉਹ ਸ਼ਾਹੀ ਖ਼ਜ਼ਾਨੇ ਤੋਂ ਨਾ ਖ਼ਰਚੇ ਜਾਣ ਸਗੋਂ ਮੇਰੇ ਨਿਜੀ ਖ਼ਜ਼ਾਨੇ ਤੋਂ ਖ਼ਰਚ ਕੀਤੇ ਜਾਣ । ਭਾਵੇਂ ਇਸ ਉਤਸਵ ਨਾਲ ਪਰਜਾ ਦਾ ਮਨੋਰੰਜਨ ਹੋਵੇਗਾ, ਪਰ ਇਸ ਦਾ ਭਾਰ ਮੈਂ ਸਹਿਨ ਕਰਾਂਗਾ ।

ਵਸੂਗੁਪਤ : ਇਹ ਸਮਰਾਟ ਦੀ ਉਦਾਰਤਾ ਹੈ । ਸ਼ੂਦਰ ਰਾਜਾ ਮਹਾਂਪਦਮ ਤਾਂ ਪਰਜਾ ਤੋਂ ਹਜ਼ਾਰਾਂ ਸਿੱਕੇ ਇਕੱਠੇ ਕਰ ਕੇ ਉਹਨੂੰ ਆਪਣੀ ਅਯਾਸ਼ੀ ਲਈ ਖ਼ਰਚਦੇ ਸਨ ਅਤੇ ਪਰਜਾ ਨੂੰ ਤਾਂ ਇਹੋ ਜਹੇ ਅਵਸਰ ਤੇ ਫਾਂਸੀ ਦਾ ਪੁਰਸਕਾਰ ਹੀ ਮਿਲਦਾ ਸੀ, ਆਪਣੇ ਆਪ ਨੂੰ ਰਾਸ਼ਟਰੀ ਰਾਜਾ ਕਹਿਣ ਤੇ ਵੀ ਉਹ ਪਰਜਾ ਦੇ ਹਿਰਦਿਆਂ ਵਿਚ ਇਕ ਨਗੂਣੀ ਜਹੀ ਥਾਂ ਵੀ ਨਹੀਂ ਬਣਾ ਸਕੇ ਸਨ । ਇਹੀ ਹਾਲਤ ਉਹਨਾਂ ਦੇ ਪੁੱਤਰ ਧੰਨ ਨੰਦ ਦੇ

ਸਮੇਂ ਵਿਚ ਸੀ।

ਚੰਦਰਗੁਪਤ : ਵਸੂਗੁਪਤ, ਆਪਣੇ ਮਹਾਂ ਉਤਸਵ ਨੂੰ ਇਹਨਾਂ ਭੈੜੇ ਚਰਚਿਆਂ ਵਿਚ ਖ਼ੁਰਦ ਬੁਰਦ ਨਾ ਹੋਣ ਦਿਉ।

ਵਸੂਗੁਪਤ : ਮੇਰੇ ਕੋਲੋਂ ਗ਼ਲਤੀ ਹੋ ਗਈ, ਸਮਰਾਟ। ਮੈਂ ਖਿਮਾਂ ਚਾਹੁੰਦਾ ਹਾਂ।

ਚੰਦਰਗੁਪਤ : ਅਤੇ ਰਾਜਮੰਤਰੀ ਪੁਸ਼ਪਦੰਤ, ਪਰਜਾ ਭਵਨਾਂ ਦੀ ਸਜਾਵਟ ਕਿਸ ਤਰ੍ਹਾਂ ਦੀ ਹੋਵੇਗੀ ?

ਪੁਸ਼ਪਦੰਤ : ਸਮਰਾਟ, ਵੱਖ ਵੱਖ ਪਰਜਾ ਭਵਨਾਂ ਵਿਚ ਵੱਖ ਵੱਖ ਰੰਗਾਂ ਦੀ ਰੋਸ਼ਨੀ ਲਗਾਈ ਜਾਏਗੀ ਤੇ ਇਸ ਤਰ੍ਹਾਂ ਲਗੇਗਾ ਜਿਵੇਂ ਰਾਤ ਨੂੰ ਵੀ ਸਮਰਾਟ ਦੀ ਰਾਜਧਾਨੀ ਵਿਚ ਸੱਤਰੰਗੇ ਇੰਦਰ ਧਨੁਖ ਵੱਖ ਵੱਖ ਨਾਚ ਮੁਦਰਾ ਵਿਚ ਸਜੇ ਹੋਏ ਹਨ।

ਵਸੂਗੁਪਤ : ਤੇ ਇਸ ਮੌਕੇ ਤੇ ਸਮਰਾਟ ਦੇ ਸਾਹਮਣੇ ਨੰਦ ਵੰਸ਼ ਦੀ ਰਾਜ ਨਰਤਕੀ ਦੇ ਨਾਚ ਦਾ ਵੀ ਤਾਂ ਪ੍ਰਬੰਧ ਹੋਣਾ ਚਾਹੀਦਾ ਹੈ ?

ਯਸ਼ੋਵਰਮਨ : ਇਹ ਸਮਾਂ ਤੇ ਨਗਰੀ ਦੀ ਸ਼ੋਭਾ ਵੇਖਣ ਦਾ ਹੋਵੇਗਾ। ਨਰਤਕੀ ਦੀ ਸ਼ੋਭਾ ਵੇਖਣ ਦਾ ਨਹੀਂ।

ਵਸੂਗੁਪਤ : ਨਗਰੀ ਦੀ ਸ਼ੋਭਾ ਵੇਖਣ ਤੋਂ ਪਿਛੋਂ ਸਮਰਾਟ ਆਰਾਮ ਵੀ ਤੇ ਚਾਹਣਗੇ। ਆਰਾਮ ਦੇ ਪਲਾਂ ਵਿਚ ਨੀਂਦ ਲਿਆਉਣ ਵਾਸਤੇ ਨਰਤਕੀ ਦੇ ਨਾਚ ਦੀ ਲੋੜ ਤੇ ਹੋਵੇਗੀ।

ਚੰਦਰਗੁਪਤ : ਰਾਜ ਮੰਤਰੀ ਪੁਸ਼ਪਦੰਤ, ਜਾਓ ਅਤੇ ਨਾਇਕ ਨੂੰ ਕੌਮੁਦੀ ਮਹਾਂ-ਉਤਸਵ ਦਾ ਪ੍ਰਬੰਧ ਜਲਦੀ ਕਰਨ ਵਾਸਤੇ ਕਹੋ। ਮੇਰੇ ਖ਼ਜ਼ਾਨੇ ਵਿਚੋਂ ਉਸ ਨੂੰ ਪੰਜ ਹਜ਼ਾਰ ਸਿੱਕਿਆਂ ਦੇ ਪੁਰਸਕਾਰ ਦੀ ਸੂਚਨਾ ਵੀ ਦੇ ਦਿਓ। ਕੌਮੁਦੀ ਮਹਾਂ-ਉਤਸਵ ਦੇ ਸ਼ੁਰੂ ਹੋਣ ਦਾ ਸੰਕੇਤ ਮੈਨੂੰ ਤੁਰਹੀ ਨਾਦ ਤੋਂ ਮਿਲਣਾ ਚਾਹੀਦਾ ਹੈ।

ਪੁਸ਼ਪਦੰਤ : ਜੋ ਹੁਕਮ, ਸਮਰਾਟ (ਜਾਂਦਾ ਹੈ)

ਚੰਦਰਗੁਪਤ : ਨਾਇਕ ਬਿਨਾਂ ਸ਼ੱਕ ਇਨਾਮ ਦਾ ਹੱਕਦਾਰ ਹੈ। ਕੁਸੁਮਪੁਰ ਵਿਚ ਇਹੋ ਜਿਹੀ ਸੋਹਣੀ ਸਜਾਵਟ ਬਿਲਕੁਲ ਪਹਿਲੀ ਵਾਰੀ ਹੋਵੇਗੀ। ਕਿਉਂ ਵਸੂਗੁਪਤ ?

ਵਸੂਗੁਪਤ : ਬੇਸ਼ੱਕ, ਸਮਰਾਟ, ਕੁਸੁਮਪੁਰ ਵਿਚ ਰਹਿੰਦਿਆਂ ਮੇਰਾ ਏਨਾ ਜੀਵਨ ਗੁਜ਼ਰਿਆ ਹੈ, ਪਰ ਮਹਾਰਾਜ ਨੰਦ ਨੇ ਅਯਾਸ਼ੀ ਦੀਆਂ ਹੱਦਾਂ ਟੱਪਦੇ ਹੋਏ ਵੀ ਕਦੀ ਆਪਣੀ ਨਗਰੀ ਦੀ ਇੰਨੀ ਸਜਾਵਟ ਨਹੀਂ ਕੀਤੀ। ਇਹ ਸਿਰਫ਼ ਆਪ ਦੇ ਰਾਜ ਵਿਚ ਹੀ ਹੋਇਆ ਕਿ ਕੁਸੁਮਪੁਰ ਸਚਮੁਚ

ਸੁਹਪਣ ਦਾ ਫੁੱਲ ਬਣ ਸਕਿਆ ਹੈ।

ਚੰਦਰਗੁਪਤ : ਵਸੂਗੁਪਤ, ਤੇਰੀਆਂ ਪਰਸੰਸਾ ਭਰੀਆਂ ਗੱਲਾਂ ਅਤਿਕਥਨੀ ਨਾਲ ਭਰੀਆਂ ਹੁੰਦੀਆਂ ਹਨ, ਇੰਨੀ ਪਰਸੰਸਾ ਸੁਣ ਕੇ ਮੈਨੂੰ ਕਦੀ ਕਦੀ ਸ਼ੱਕ ਹੋਣ ਲਗਦਾ ਹੈ।

ਵਸੂਗੁਪਤ : ਕਿਸ ਉਤੇ, ਸਮਰਾਟ ?

ਚੰਦਰਗੁਪਤ : ਜੋ ਤੂੰ ਕਹਿੰਦਾ ਹੈਂ, ਉਸ ਦੀ ਸੱਚਾਈ ਤੇ।

ਵਸੂਗੁਪਤ : ਸਮਰਾਟ, ਇਮਤਿਹਾਨ ਲੈ ਕੇ ਵੇਖ ਲਉ। ਸੱਚ ਨੂੰ ਸੱਚ ਕਹਿਣਾ ਅਤਿਕਥਨੀ ਨਹੀਂ ਸਮਰਾਟ। ਅਤੇ ਫਿਰ ਸਮਰਾਟ ਵੀ ਤਾਂ ਸਪੱਸ਼ਟ ਗੱਲ ਕਹਿਣ ਵਾਲਿਆਂ ਵਿਚੋਂ ਹਨ। ਸਮਰਾਟ ਆਪ ਇਸ ਗੱਲ ਨੂੰ ਸਮਝਦੇ ਹੋਣਗੇ।

ਚੰਦਰਗੁਪਤ : ਚੰਦਰਗੁਪਤ, ਯੁੱਧ ਨੀਤੀਆਂ ਤੋਂ ਸਿਵਾ ਹੋਰ ਕੁਝ ਨਹੀਂ ਸਮਝਣਾ ਚਾਹੁੰਦਾ, ਵਸੂਗੁਪਤ। ਰਾਜ ਕਰ ਪ੍ਰਬੰਧ ਦੇ ਨਵੇਂ ਅਹੁਦੇ ਤੇ ਤੇਰੀ ਨਯੁਕਤੀ ਦੇ ਸੰਬੰਧ ਵਿਚ ਵੀ ਮਹਾਂ ਮੰਤਰੀ ਚਾਣੱਕਿਆ ਹੀ ਸਮਝੇ। ਇਸ ਸੰਬੰਧ ਵਿਚ ਉਹਨਾਂ ਨੂੰ ਪੁੱਛਣ ਦਾ ਮੈਨੂੰ ਸਮਾਂ ਹੀ ਨਹੀਂ ਮਿਲਿਆ।

ਯਸ਼ੋਵਰਮਨ : ਅਚਾਰੀਆ ਚਾਣੱਕਿਆ ਤੋਂ ਪੁੱਛਣਾ ਬਹੁਤ ਜ਼ਰੂਰੀ ਸੀ, ਸਮਰਾਟ।

ਵਸੂਗੁਪਤ : ਯਸ਼ੋਵਰਮਨ, ਤੈਨੂੰ ਮੇਰਾ ਅਪਮਾਨ ਕਰਨ ਦਾ ਕੋਈ ਹੱਕ ਨਹੀਂ। ਤੂੰ ਮੈਨੂੰ ਲੜਾਈ ਲਈ ਸੱਦਾ ਦੇ ਰਿਹਾ ਹੈਂ।

ਯਸ਼ੋਵਰਮਨ : ਸਮਰਾਟ ਦੇ ਸੇਵਾਦਾਰ ਅਤੇ ਅਚਾਰੀਆ ਮਹਾਂ ਮੰਤਰੀ ਚਾਣੱਕਿਆ ਦਾ ਚੇਲਾ ਹੋਣ ਦੇ ਨਾਤੇ ਮੈਂ ਦਵੰਦਯੁਧ ਵਾਸਤੇ ਹਾਜ਼ਰ ਹਾਂ। ਸਮਰਾਟ, ਮੈਂ ਦਵੰਦਯਧ ਦਾ ਹੁਕਮ ਚਾਹੁੰਦਾ ਹਾਂ।

ਚੰਦਰਗੁਪਤ : ਯਸ਼ੋਵਰਮਨ, ਇਹ ਰਾਜ ਭਵਨ ਹੈ, ਲੜਾਈ ਦਾ ਮੈਦਾਨ ਨਹੀਂ। ਕੌਮੁਦੀ ਮਹਾਂ-ਉਤਸਵ ਤੇ ਲਹੂ ਦਾ ਡੁਲ੍ਹਣਾ ਠੀਕ ਨਹੀਂ। ਤੈਨੂੰ ਵੀ ਇਤਨੀ ਜਲਦੀ ਲੜਨ ਮਰਨ ਲਈ ਤਿਆਰ ਨਹੀਂ ਹੋਣਾ ਚਾਹੀਦਾ।

ਵਸੂਗੁਪਤ : ਸਮਰਾਟ, ਮੈਂ ਖਿਮਾਂ ਚਾਹੁੰਦਾ ਹਾਂ, ਪਰ ਸਚਿਆਈ ਦੀ ਰੱਖਿਆ ਕੀਤੀ ਹੀ ਜਾਣੀ ਚਾਹੀਦੀ ਹੈ।

ਚੰਦਰਗੁਪਤ : ਜ਼ਰੂਰ ਕੀਤੀ ਜਾਏਗੀ, ਅਤੇ ਅੱਜ ਕੌਮੁਦੀ ਮਹਾਂ-ਉਤਸਵ ਵਿਚ ਸੁੰਦਰਤਾ ਦੀ ਹੀ ਤਾਂ ਰੱਖਿਆ ਹੋਵੇਗੀ। ਹਾਂ ਤੂੰ ਰਾਜ ਨਰਤਕੀ ਦੇ ਬਾਰੇ ਕੀ ਕਹਿ ਰਿਹਾ ਸੈਂ ?

ਵਸੂਗੁਪਤ : ਸਮਰਾਟ, ਦਾਸ ਇਹੀ ਬੇਨਤੀ ਕਰ ਰਿਹਾ ਸੀ, ਕਿ ਸਮਰਾਟ ਦੇ ਆਰਾਮ ਘੜੀਆਂ ਵਿਚ ਨੀਂਦਰ ਵਰਗੀ ਮਸਤੀ ਲਿਆਉਣ ਲਈ, ਰਾਜ ਨਰਤਕੀ

ਦੇ ਨਾਚ ਦਾ ਹੋਣਾ ਜ਼ਰੂਰੀ ਹੈ ।

ਚੰਦਰਗੁਪਤ : ਹਾਂ, ਇਹ ਜ਼ਰੂਰੀ ਹੀ ਹੈ ।

ਵਸੂਗੁਪਤ : ਤੇ ਸਮਰਾਟ, ਮੈਂ ਉਹਦੀ ਸਜਾਵਟ ਵਾਸਤੇ ਵਿਸ਼ੇਸ਼ ਪ੍ਰਬੰਧ ਕਰ ਦਿਤਾ ਹੈ । ਉਹ ਰਾਜ ਮਹਿਲ ਦੇ ਉੱਤਰੀ ਹਿੱਸੇ ਵਿਚ ਆਪਣੇ ਗਹਿਣਿਆਂ ਨਾਲ ਸਜੇ ਹੋਏ ਵੇਸ਼ ਵਿਚ ਤਿਆਰ ਹੈ ।

ਚੰਦਰਗੁਪਤ : ਮੇਰੀਆਂ ਇੱਛਾਵਾਂ ਦਸੇ ਜਾਣ ਤੋਂ ਪਹਿਲੇ ਹੀ ਕੰਮ ਕਰਨ ਵਾਲੇ ਵਸੂਗੁਪਤ, ਮੈਂ ਤੇਰੇ ਤੇ ਖ਼ੁਸ਼ ਹਾਂ, ਕੌਮੁਦੀ ਮਹਾਂ-ਉਤਸਵ ਵਿਚ ਤੂੰ ਹਮੇਸ਼ਾਂ ਮੇਰੇ ਨਾਲ ਰਹੇਂਗਾ ।

ਵਸੂਗੁਪਤ : ਇਹ ਮੇਰੇ ਧੰਨ ਭਾਗ ਹਨ, ਸਮਰਾਟ ।

ਚੰਦਰਗੁਪਤ : ਇਸ ਮੌਕੇ ਤੇ ਮੈਨੂੰ ਤਕਸ਼ਿਲਾ ਦੀ ਯਾਦ ਆਉਂਦੀ ਹੈ, ਜਿਥੇ ਅਠਾਰਾਂ ਵਿਸ਼ਿਆਂ ਦੀ ਸਿੱਖਿਆ ਦਿਤੀ ਜਾਂਦੀ ਹੈ । ਸੈਂਕੜੇ ਵਿਦਿਆਰਥੀ ਸਨ । ਉਥੇ ਮੇਰੇ ਇਕ ਮਿੱਤਰ ਸਨ । ਤੂੰ ਵੀ ਉਹਨਾਂ ਦਾ ਨਾਂ ਸੁਣਿਆ ਹੋਵੇਗਾ । ਪ੍ਰਸਿੱਧ ਸੰਸਕ੍ਰਿਤ ਵਿਦਵਾਨ ਕਾਤਿਯਾਨ ।

ਵਸੂਗੁਪਤ : ਸਮਰਾਟ, ਉਹ ਤੇ ਵਿਆਕਰਣ-ਨਿਰਮਾਤਾ ਪਾਣਿਨੀ ਦੇ ਤਜਰਬੇਕਾਰ ਚੇਲੇ ਹਨ ।

ਚੰਦਰਗੁਪਤ : ਹਾਂ ਮੈਂ ਅਯੁਰਵੇਦ, ਧੰਨੁਵੇਦ ਅਤੇ ਸ਼ਲਯ ਸਿਖਦਾ ਸਾਂ ਅਤੇ ਕਤਾਇਨ ਵੇਦ ਅਤੇ ਵਿਆਕਰਣ ਪੜ੍ਹਦੇ ਸਨ, ਜਿਸ ਤਰ੍ਹਾਂ ਪਾਣਿਨੀ ਦੇ ਵਿਆਕਰਣ ਸੂਤਰ ਭਾਸ਼ਾ ਅਤੇ ਸਾਹਿੱਤ ਦੇ ਪਹਿਲੇ ਹੀ ਚਲਦੇ ਸਨ, ਉਸੇ ਤਰ੍ਹਾਂ ਤੇਰੇ ਕੰਮ ਵੀ ਮੇਰੀ ਇੱਛਾ ਦੇ ਪਹਿਲੇ ਹੀ ਹੋ ਜਾਂਦੇ ਹਨ ।

ਵਸੂਗੁਪਤ : ਤੁਸੀਂ ਮੈਨੂੰ ਮਾਨ ਬਖ਼ਸ਼ਦੇ ਹੋ ਪ੍ਰਭੂ ।

ਚੰਦਰਗੁਪਤ : ਉਥੇ ਹੀ ਅਚਾਰੀਆ ਚਾਣਿੱਕਿਆ ਨਾਲ ਮੇਰੀ ਮਿੱਤਰਤਾ ਹੋਈ । ਨੀਤੀ ਨਿਪੁੰਨ ਅਚਾਰੀਆ ਦੇ ਬਰਾਬਰ ਬੁੱਧੀ ਤੇ ਦੂਰ ਦ੍ਰਿਸ਼ਟੀ ਵਿਚ ਅੱਜ ਸਾਰੇ ਆਰੀਆ ਸਮਾਜ ਵਿਚ ਇਕ ਵੀ ਵਿਅੱਕਤੀ ਨਹੀਂ । ਇਹ ਮੇਰਾ ਸੁਭਾਗ ਹੈ ਕਿ ਉਹ ਮੇਰੇ ਉਸਤਾਦ ਅਤੇ ਮਹਾਂ ਮੰਤਰੀ ਹਨ ।

ਯਸ਼ੋਵਰਮਨ : ਸਮਰਾਟ, ਅਚਾਰੀਆ ਚਾਣੱਕਿਆ ਦੀ ਨੀਤੀ ਅਮਰ ਹੋਣ ਦੀ ਸਮਰੱਥਾ ਰਖਦੀ ਹੈ । ਰਾਜਨੀਤੀ ਦੇ ਨਾਲ ਨਾਲ ਅਯੁਰਵੇਦ ਆਦਿ ਵਿਚ ਹੀ ਅਚਾਰੀਆ ਚਾਣੱਕਿਆ ਨਿਪੁੰਨ ਹਨ । ਚੀਨ ਦੇ ਇਕ ਰਾਜ ਕੁਮਾਰ ਆਪਣੀ ਅੱਖ ਪੀੜ ਦਾ ਇਲਾਜ ਕਰਵਾਉਣ ਤਕਸ਼ਿਲਾ ਆਏ ਸਨ । ਅਚਾਰੀਆ ਚਾਣੱਕਿਆ ਨੇ ਇਕ ਹਫ਼ਤੇ ਦੇ ਇਲਾਜ ਨਾਲ ਉਹਨਾਂ ਨੂੰ ਠੀਕ ਨਜ਼ਰ ਪ੍ਰਦਾਨ ਕਰ ਦਿਤੀ ।

ਚੰਦਰਗੁਪਤ : ਇਹ ਮੈਂ ਜਾਣਦਾ ਹਾਂ, ਉਹਨਾਂ ਦੀ ਰਾਜਨੀਤੀ ਤੋਂ ਮੁਗਧ ਹੋਕੇ ਤਕਸ਼ਿਲਾ ਦਾ ਰਾਜਾ ਆਂਭੀਕ ਉਹਨਾਂ ਨੂੰ ਤਕਸ਼ਿਲਾ ਵਿਚ ਹੀ ਰਖਣਾ ਚਾਹੁੰਦਾ ਸੀ। ਪਰ ਉਹਨਾਂ ਨੇ ਉਥੇ ਰਹਿਣਾ ਸਵੀਕਾਰ ਨਾ ਕੀਤਾ। ਉਹਨਾਂ ਨੇ ਮੈਨੂੰ ਤਸੱਲੀ ਦਿਤੀ ਸੀ ਕਿ ਅਸੀਂ ਦੋਵੇਂ ਇਕ ਸੁਤੰਤਰ ਰਾਜ ਦੀ ਸਥਾਪਨਾ ਕਰਾਂਗੇ।

ਯਸ਼ੋਵਰਮਨ : ਅਤੇ ਸਮਰਾਟ, ਉਹਨਾਂ ਦਾ ਕਹਿਣਾ ਅਖੀਰ ਵਿਚ ਕਿੰਨਾ ਸੱਚ ਨਿਕਲਿਆ।

ਵਸੂਗੁਪਤ : ਸੱਚ ਕਿਉਂ ਨਾ ਹੁੰਦਾ, ਮਨੁੱਖੀ ਹਿਰਦੇ ਨੂੰ ਪਛਾਨਣ ਦੀ ਅੰਤਰ ਦ੍ਰਿਸ਼ਟੀ ਉਹਨਾਂ ਵਿਚ ਇੰਨੀ ਵੱਧ ਹੈ ਕਿ ਉਹ ਇਕ ਹੀ ਪਲ ਵਿਚ ਮਨੁੱਖੀ ਹਿਰਦੇ ਵਿਚ ਵਾਪਰ ਰਹੀਆਂ ਸਾਰੀਆਂ ਸੰਪੂਰਨ ਘਟਨਾਵਾਂ ਨੂੰ ਇਕ ਪਲ ਵਿਚ ਸਪੱਸ਼ਟ ਵੇਖ ਲੈਂਦੇ ਹਨ। ਉਹ ਕੰਮ ਕਰਨ ਦਾ ਰਾਜ਼ ਜਾਣਦੇ ਹਨ। ਪੂਰੀ ਸ਼ਕਤੀ, ਪੂਰਾ ਹੌਸਲਾ ਅਤੇ ਪੂਰੀ ਅਕਲ ਦਾ ਇਹ ਅਨੋਖਾ ਜੋੜ ਉਹਨਾ ਵਿਚ ਹੈ।

ਯਸ਼ੋਵਰਮਨ : ਸਮਰਾਟ, ਉਹ ਨਰ-ਰਤਨ ਹਨ, ਆਪ ਦੇ ਸਹਿਯੋਗ ਨਾਲ ਉਹ ਰਾਜ ਨੂੰ ਬੇਜੋੜ ਬਣਾ ਦੇਣਗੇ।

ਚੰਦਰਗੁਪਤ : ਮੈਂ ਵੀ ਇਹੋ ਆਸ ਕਰਦਾ ਹਾਂ, ਪਰ ਕੌਮੁਦੀ ਮਹਾਂ-ਉਤਸਵ ਦੇ ਸੰਬੰਧ ਵਿਚ ਵੀ ਮੈਂ ਅਚਾਰੀਆ ਚਾਣੱਕਿਆ ਤੋਂ ਸਲਾਹ ਨਹੀਂ ਲੈ ਸਕਿਆ। ਯੁਧ ਦੀਆਂ ਉਲਝਣਾਂ ਕਰ ਕੇ ਸਮਾਂ ਹੀ ਨਹੀਂ ਮਿਲਿਆ, ਪਰ ਇਹਦੀ ਖ਼ਬਰ ਤੇ ਉਹਨਾਂ ਨੂੰ ਜ਼ਰੂਰ ਮਿਲ ਗਈ ਹੋਵੇਗੀ।

ਵਸੂਗੁਪਤ : ਉਹ ਆਪ ਜੀ ਦੀ ਇੱਛਾ ਦਾ ਸਮਰਥਨ ਹੀ ਕਰਨਗੇ। ਕੌਮੁਦੀ ਮਹਾਂ-ਉਤਸਵ ਦੀ ਸਿਆਣਪਤਾ ਅਤੇ ਜ਼ਰੂਰਤ ਬਾਰੇ ਉਹ ਆਪਣੀ ਅੰਤਰ ਦ੍ਰਿਸ਼ਟੀ ਨਾਲ ਜ਼ਰੂਰ ਵੇਖ ਚੁਕੇ ਹੋਣਗੇ। ਸਮਰਾਟ ਹੁਣ ਸਮਾਂ ਬਹੁਤ ਹੋ ਗਿਆ ਹੈ ਰਾਜ ਨਰਤਕੀ ਦੇ ਨਾਚ ਸੰਬੰਧੀ ਤੁਸੀਂ ਕੀ ਫ਼ੈਸਲਾ ਕਰਦੇ ਹੋ ?

ਚੰਦਰਗੁਪਤ : ਉਹਦਾ ਨਾਂ ਕੀ ਹੈ ?

ਵਸੂਗੁਪਤ : ਅਲਿਕਾ। ਸਮਰਾਟ, ਉਹਦੀ ਸੁੰਦਰਤਾ ਦੀ ਮਿਸਾਲ ਨਹੀਂ ਅਤੇ ਨਾਚ ਕਲਾ ਵਿਚ ਵੀ ਨਿਪੁੰਨ ਹੈ।

ਚੰਦਰਗੁਪਤ : ਮੈਂ ਪਹਿਲੇ ਉਹਨੂੰ ਵੇਖਣਾ ਚਾਹਾਂਗਾ।

ਵਸੂਗੁਪਤ : ਜ਼ਰੂਰ ਸਮਰਾਟ, ਉਹ ਰਾਜ ਭਵਨ ਦੇ ਉੱਤਰੀ ਹਿੱਸੇ ਵਿਚ ਗਹਿਣਿਆਂ ਸਜੀ ਤਿਆਰ ਹੈ। ਆਗਿਆ ਹੋਵੇ ਤਾਂ ਉਸ ਨੂੰ ਸਮਰਾਟ ਦੀ ਸੇਵਾ ਵਿਚ ਹਾਜ਼ਰ ਕਰਾਂ।

ਚੰਦਰਗੁਪਤ : ਜ਼ਰੂਰ ਕਰੋ ।

ਵਸੂਗੁਪਤ : ਜੋ ਆਗਿਆ, ਮੈਂ ਹੁਣੇ ਉਸ ਨੂੰ ਹਜ਼ੂਰ ਦੀ ਸੇਵਾ ਵਿਚ ਹਾਜ਼ਰ ਕਰਾਂਗਾ । (ਵਸੂਗੁਪਤ ਖ਼ੁਸ਼ੀ ਨਾਲ ਜਾਂਦਾ ਹੈ ।)

ਚੰਦਰਗੁਪਤ : ਯਸ਼ੋਵਰਮਨ, ਅੱਜ ਰਾਜ ਨਰਤਕੀ ਅਲਿਕਾ ਦਾ ਨਾਚ ਵੇਖ ਕੇ ਕੁਸੁਮਪੁਰ ਦੀ ਉੱਚੀ ਕਲਾ ਦਾ ਜਾਣੂੰ ਹੋ ਸਕਾਂਗਾ ।

ਯਸ਼ੋਵਰਮਨ : ਮੈਂ ਸਮਰਾਟ ਦੀ ਸੇਵਾ ਵਿਚ ਇਕ ਬਨਤੀ ਕਰਨੀ ਚਾਹੁੰਦਾ ਹਾਂ ।

ਚੰਦਰਗੁਪਤ : ਕਰੋ ।

ਯਸ਼ੋਵਰਮਨ : ਨੰਦ ਵੰਸ਼ ਦੀ ਰਾਜਨੀਤੀ ਵਿਚ ਵਿਲਾਸ ਦੀ ਜ਼ਿੰਮੇਵਾਰ ਇਹ ਰਾਜ ਨਰਤਕੀ ਅਲਿਕਾ ਹੈ ।

ਚੰਦਰਗੁਪਤ : ਇਹ ਰਾਜ ਨਰਤਕੀ ਅਲਿਕਾ ?

ਯਸ਼ੋਵਰਮਨ : ਹਾਂ, ਸਮਰਾਟ, ਰਾਜ ਨਰਤਕੀ ਦੇ ਜੀਵਨ ਦਾ ਇਹ ਸਭ ਤੋਂ ਵੱਡਾ ਦੁਖਾਂਤ ਹੈ ਕਿ ਉਹ ਨੰਦ ਵੰਸ਼ ਦੀ ਤਬਾਹੀ ਦਾ ਕਾਰਨ ਬਣੀ ਅਤੇ ਇਸ ਤਰ੍ਹਾਂ ਉਹ ਨਿਰਦੋਸ਼ ਨਹੀਂ ਕਹੀ ਜਾ ਸਕਦੀ ।

ਚੰਦਰਗੁਪਤ : ਨਿਰਦੋਸ਼ ? ਉਹ ਹਰ ਪਰਕਾਰ ਤੋਂ ਦੋਸ਼ੀ ਕਹੀ ਜਾਣੀ ਚਾਹੀਦੀ ਹੈ । ਗੌਤਮ ਨੇ ਅਹਿੱਲਯਾ ਨੂੰ ਸਰਾਪ ਕਿਉਂ ਦਿਤਾ ? ਕੀ ਅਹਿੱਲਯਾ ਨੇ ਆਪਣੀ ਸੁੰਦਰਤਾ ਦੀ ਰੱਖਿਆ ਨਹੀਂ ਕੀਤੀ ਸੀ ? ਫਿਰ ਉਸ ਨੇ ਇੰਦਰ ਨੂੰ ਕਿਉਂ ਨਹੀਂ ਸੀ ਪਛਾਣਿਆ ? ਸੱਚ ਦਾ ਸੁਭਾਗ, ਅਪੱਸਰਾਵਾਂ ਨੂੰ ਵੰਡਣ ਵਾਲੇ ਇੰਦਰ ਦੀ ਲਾਲਸਾ ਦੀ ਭੀ ਜਾਣ ਪਛਾਣ ਹੋਣੀ ਚਾਹੀਦੀ ਹੈ ? ਉਂਜ ਵੀ ਕੀ ਅਲਿਕਾ ਮਹਾਰਾਜ ਨੰਦ ਦੀਆਂ ਅੱਖਾਂ ਵਿਚ ਉਸ ਦੀਆਂ ਭਾਵਨਾਵਾਂ ਦੀਆਂ ਲਾਲ ਕਿਰਨਾਂ ਬਿਜਲੀ ਬਣ ਕੇ ਨਹੀਂ ਚਮਕਦੀਆਂ ? ਯਸ਼ੋਵਰਮਨ, ਤੂੰ ਜਾਣਦਾ ਹੈਂ ਅਕਾਸ਼ ਵਿਚ ਬਿਜਲੀਆਂ ਦੀਆਂ ਕਿੰਨੀਆਂ ਹੀ ਕਿਰਨਾਂ ਇਧਰ ਉਧਰ ਹੁੰਦੀਆਂ ਹਨ । ਪਰ ਜਦੋਂ ਇਹ ਬਿਜਲੀ ਡਿਗਦੀ ਹੈ ਤੇ ਸਾਰੇ ਸੰਸਾਰ ਵਿਚ ਦੁਖ ਅਤੇ ਅਸ਼ੰਕਾ ਦਾ ਵਾਤਾਵਰਨ ਕਿਉਂ ਬਣ ਜਾਂਦਾ ਹੈ ?

ਯਸ਼ੋਵਰਮਨ : ਜਦੋਂ ਸਮਰਾਟ ਹੀ ਇਸ ਤਰ੍ਹਾਂ ਸੋਚਦੇ ਹਨ ਤਾਂ ਉਹਦੇ ਨਾਚ ਦੀ ਰਜ਼ਾਮੰਦੀ ਕਿਉਂ ਦੇ ਰਹੇ ਹੋ ?

ਚੰਦਰਗੁਪਤ : ਕੇਵਲ ਕੌਮੁਦੀ ਮਹਾਂ-ਉਤਸਵ ਦੀ ਸ਼ੋਭਾ ਵਧਾਣ ਲਈ, ਅਤੇ ਕੁਸੁਮਪੁਰ ਦੀ ਜਨਤਾ ਦੇ ਮਨ ਵਿਚ ਇਹ ਤਸੱਲੀ ਦੇਣ ਲਈ, ਕਿ ਸਮਰਾਟ ਚੰਦਰਗੁਪਤ ਨੇ ਮਹਾਰਾਜ ਨੰਦ ਦੇ ਆਸਰੇ ਰਹਿਣ ਵਾਲੇ ਲੋਕਾਂ ਨਾਲ ਹਮਦਰਦੀ ਵਾਲਾ ਵਰਤਾਓ ਕੀਤਾ ਹੈ, ਤੂੰ ਜਾਣਦਾ ਹੈਂ ਯਸ਼ੋਵਰਮਨ,

ਮਹਾਰਾਜ ਨੰਦ ਵਾਸਤੇ ਜੋ ਜ਼ਹਿਰ ਸੀ ਉਸ ਨੂੰ ਮੈਂ ਅੰਮ੍ਰਿਤ ਵਿਚ ਬਦਲਣਾ ਚਾਹਾਂਗਾ।

ਯਸ਼ੋਵਰਮਨ : ਸਮਰਾਟ, ਤਕਸ਼ਿਲਾ ਦੇ ਆਗੂ ਹਨ, ਉਹ ਜਾਣਦੇ ਹਨ, ਕਿ ਰਾਜਨੀਤੀ ਵਿਚ ਰਾਜ ਨਰਤਕੀ ਦਾ ਕੀ ਸਥਾਨ ਹੈ ?

ਚੰਦਰਗੁਪਤ : ਉਹੀ ਸਥਾਨ ਜੋ ਤਲਵਾਰ ਦੀ ਧਾਰ ਨੂੰ ਕੱਜਣ ਵਾਸਤੇ, ਮਿਆਨ ਦਾ ਸਥਾਨ ਹੁੰਦਾ ਹੈ। ਰਾਜਨੀਤੀ ਰੂਪੀ ਕਠੋਰ ਕਿਰਪਾਨ ਦਾ ਵੇਗ ਛੁਪਾਉਣ ਵਾਸਤੇ ਰਾਜ ਨਰਤਕੀ ਰੂਪੀ ਮਿਆਨ ਜ਼ਰੂਰੀ ਹੈ। ਪਰ ਇਹ ਮਿਆਨ ਕਿਰਪਾਨ ਦੀ ਧਾਰ ਨੂੰ ਖੁੰਢਾ ਨਹੀਂ ਕਰਦੀ। ਰਾਜਨੀਤੀ ਦਾ ਅਸਲ ਰੂਪ ਪਰਜਾ ਦੀ ਨਜ਼ਰ ਤੋਂ ਜਿਤਨਾ ਪਰਦੇ ਵਿਚ ਰਹੇ, ਉਤਨਾ ਚੰਗਾ ਹੈ।

ਯਸ਼ੋਵਰਮਨ : ਸੱਚ ਹੈ ਸਮਰਾਟ।

ਚੰਦਰਗੁਪਤ : ਐਪਰ ਮਹਾਰਾਜ ਨੰਦ ਦੀ ਰਾਜਨੀਤੀ ਰਾਜ ਨਰਤਕੀ ਨਾਲ ਖੁੰਡੀ ਹੋ ਗਈ ਸੀ। ਬਸ ਤਲਵਾਰ ਦੀ ਮਿਆਨ ਬਣ ਕੇ ਰਹਿ ਗਈ। ਮੈਂ ਰਾਜ ਨਰਤਕੀ ਨੂੰ ਸਿਰਫ਼ ਮਿਆਨ ਬਣਾ ਕੇ ਰਖਣਾ ਚਾਹੁੰਦਾ ਹਾਂ। (ਰੁਕ ਕੇ) ਕੀ ਕਾਰਨ ਹੈ, ਮੈਨੂੰ ਹਾਲੀਂ ਤਕ ਕੌਮੁਦੀ ਮਹਾਂ-ਉਤਸਵ ਦੇ ਸ਼ੁਰੂ ਹੋਣ ਦੀ ਖ਼ਬਰ ਤੁਰਹੀ ਦੇ ਨਾਦ ਨਾਲ ਸੁਣਾਈ ਨਹੀਂ ਦਿਤੀ ?
(ਵਸੂਗੁਪਤ ਦਾ ਪਰਵੇਸ਼)

ਵਸੂਗੁਪਤ : ਸਮਰਾਟ, ਰਾਜ ਨਰਤਕੀ ਸੇਵਾ ਵਿਚ ਹਾਜ਼ਰ ਹੈ।

ਚੰਦਰਗੁਪਤ : ਪੇਸ਼ ਕਰੋ। ਉਹ ਮੇਰੇ ਇਸ ਭਵਨ ਨੂੰ ਸੰਗੀਤ ਤੇ ਨਾਚ ਨਾਲ ਸਸ਼ੋਭਿਤ ਕਰੇ।

ਵਸੂਗੁਪਤ : ਜੋ ਹੁਕਮ, ਸਮਰਾਟ (ਜਾਂਦਾ ਹੈ)

ਚੰਦਰਗੁਪਤ : ਯਸ਼ੋਵਰਮਨ, ਨਾਚ ਅਤੇ ਸੰਗੀਤ ਕੌਮੁਦੀ ਮਹਾਂ-ਉਤਸਵ ਦੀ ਉਹ ਦੇਣ ਹੈ ਜਿਸ ਨਾਲ ਉਮੰਗਾਂ ਦੀ ਰੂਪ ਰੇਖਾ ਖ਼ੁਸ਼ੀ ਦੇ ਰੰਗ ਵਿਚ ਸਜ ਜਾਂਦੀ ਹੈ। ਨਾਚ ਮੇਰੀਆਂ ਸੂਖਮ ਭਾਵਨਾਵਾਂ ਹਨ ਜਿਨ੍ਹਾਂ ਵਿਚ ਸੁਖ ਦਾ ਰਹੱਸ ਜਾਗਦਾ ਹੈ।
(ਵਸੂਗੁਪਤ ਨਾਲ ਰਾਜ ਨਰਤਕੀ ਅਲਿਕਾ ਦਾ ਪਰਵੇਸ਼)

ਅਲਿਕਾ : ਸਮਰਾਟ ਦੀ ਸੇਵਾ ਵਿਚ ਅਲਿਕਾ ਦਾ ਪ੍ਰਣਾਮ, ਸਵੀਕਾਰ ਹੋਵੇ।
(ਸੁਚੱਜੇ ਭਾਵ ਨਾਲ ਪਰਣਾਮ ਕਰਦੀ ਹੈ।)

ਚੰਦਰਗੁਪਤ : (ਹੱਥ ਉੱਚਾ ਕਰ ਕੇ) ਕੁਸੁਮਪੁਰ ਦੀ ਇੱਜ਼ਤ ਅਤੇ ਸ਼ੋਭਾ ਦੀ ਤੂੰ ਭਾਗੀ ਬਣੇਂ। (ਯਸ਼ੋਵਰਮਨ ਨੂੰ) ਤੂੰ ਜਾ ਸਕਦਾ ਹੈਂ।

ਯਸ਼ੋਵਰਮਨ : ਜੋ ਆਗਿਆ ਸਮਰਾਟ, ਮੇਰੀ ਬੇਨਤੀ ਹੈ ਕਿ ਇਸ ਨਾਚ ਉਤਸਵ ਵਿਚ

ਅਚਾਰੀਆ ਚਾਣੱਕਿਆ ਵੀ ਸ਼ਾਮਲ ਹੋਣ।

ਚੰਦਰਗੁਪਤ : (ਹੱਸ ਕੇ) ਅਚਾਰੀਆ ਚਾਣੱਕਿਆ ? ਰਾਜਨੀਤੀ ਨੂੰ ਕਵਿਤਾ ਨਾਲ ਜੋੜਨਾ ਚਾਹੁੰਦੇ ਹੋ ? ਮੈਨੂੰ ਕੋਈ ਉਜ਼ਰ ਨਹੀਂ। ਜੇਕਰ ਚਾਹੋਂ ਤਾਂ ਉਹਨਾਂ ਨੂੰ ਇਥੇ ਭੇਜ ਸਕਦਾ ਹੈਂ। ਉਹ ਵੀ ਰਾਜਨੀਤੀ ਦੀਆਂ ਭੈੜੀਆਂ ਚਾਲਾਂ ਵਿਚ ਥੱਕ ਗਏ ਹੋਣਗੇ, ਉਹਨਾਂ ਨੂੰ ਵੀ ਆਰਾਮ ਦੀ ਲੋੜ ਹੈ। ਰਾਜਨੀਤੀ ਦੀਆਂ ਚਾਲਾਂ ਅੱਜ ਨਾਚ ਦੀ ਕਵਿਤਾ ਨਾਲ ਦਿਲ ਦੀ ਸ਼ਾਂਤੀ ਅਤੇ ਖ਼ੁਸ਼ੀ ਪਰਾਪਤ ਕਰਨ।

ਵਸੂਗੁਪਤ : ਜੋ ਹੁਕਮ, ਸਮਰਾਟ। (ਜਾਂਦਾ ਹੈ)

ਚੰਦਰਗੁਪਤ : ਰਾਜਨੀਤੀ ਤੇ ਕਵਿਤਾ (ਰਾਜ ਨਰਤਕੀ ਨੂੰ) ਕਿਉਂ ਰਾਜ ਨਰਤਕੀ ਤੂੰ ਰਾਜਨੀਤੀ ਦੀ ਤਾਲ ਤੇ ਨਾਚ ਕਰ ਸਕਦੀ ਏਂ ?

ਅਲਿਕਾ : ਸਮਰਾਟ, ਹਾਲੀਂ ਤਕ ਤੇ ਰਾਜਨੀਤੀ ਹੀ ਮੇਰੇ ਨਾਚ ਦੀ ਤਾਲ ਸੀ, ਪਰ ਮੈਂ ਇਹਦੇ ਵਲ ਕਦੀ ਧਿਆਨ ਦਿਤਾ ਹੀ ਨਹੀਂ। ਸਮਰਾਟ, ਰਾਜ ਨਰਤਕੀ ਦਾ ਨੀਤੀ ਨਾਲ ਕੀ ਸੰਬੰਧ, ਉਹ ਤੇ ਰਾਜ ਦੀ ਮਾਮੂਲੀ ਗੋਲੀ ਹੈ।

ਚੰਦਰਗੁਪਤ : (ਹੱਸ ਕੇ) ਇਹਨਾਂ ਜਾਦੂਮਈ ਸ਼ਬਦਾਂ ਦੇ ਸਹਾਰੇ ਹੀ ਗੋਲੀ ਮਾਲਕਨ ਬਣ ਜਾਂਦੀ ਹੈ। ਹਾਂ ਇਹ ਦੱਸ ਰਾਜ ਨਰਤਕੀ ਕਿ ਮਹਾਰਾਜ ਨੰਦ ਤੇਰੇ ਤੇ ਮੋਹਿਤ ਸਨ ਜਾਂ ਤੂੰ ਮਹਾਰਾਜ ਨੰਦ ਤੇ ਮੋਹਿਤ ਸੀ ?

ਅਲਿਕਾ : ਸਮਰਾਟ, ਮੈਨੂੰ ਖਿਮਾਂ ਕਰਨ। ਸੱਚੀ ਨਾਰ ਮੋਹਿਤ ਹੋਣਾ ਨਹੀਂ ਚਾਹੁੰਦੀ, ਉਹ ਆਪਣਾ ਆਪ ਨਿਛਾਵਰ ਕਰਨਾ ਚਾਹੁੰਦੀ ਹੈ ਜਿਹੜੀ ਨਾਰ ਮੋਹਿਤ ਹੁੰਦੀ ਹੈ, ਉਹ ਆਪਣੀ ਸੁੰਦਰਤਾ ਦਾ ਵਿਉਪਾਰ ਕਰਦੀ ਹੈ, ਹਿਰਦਾ ਸਮਰਪਨ ਨਹੀਂ ਕਰਦੀ।

ਚੰਦਰਗੁਪਤ : ਤੂੰ ਕਿਸ ਵਿਉਪਾਰ ਵਿਚ ਯਕੀਨ ਰਖਦੀ ਹੈਂ ? ਰੂਪ ਦੇ ਵਿਉਪਾਰ ਵਿਚ ਜਾਂ ਦਿਲ ਦੇ ਵਿਉਪਾਰ ਵਿਚ ?

ਅਲਿਕਾ : ਸਮਰਾਟ, ਦਿਲ ਦਾ ਵਿਉਪਾਰ ਨਹੀਂ ਹੁੰਦਾ।

ਚੰਦਰਗਪਤ : ਤਾਂ ਦਿਲ ਦਾ ਸਮਰਪਨ ਸਹੀ।

ਅਲਿਕਾ : ਉਸ ਸਮਰਪਨ ਦੀ ਕੋਈ ਭਾਸ਼ਾ ਨਹੀਂ ਹੁੰਦੀ, ਸਮਰਾਟ। ਤੇ ਜਿਸ ਸਮਰਪਨ ਵਿਚ ਭਾਸ਼ਾ ਹੁੰਦੀ ਹੈ, ਉਹ ਵਿਉਪਾਰ ਬਣ ਜਾਂਦਾ ਹੈ। ਅਤੇ ਦਿਲ ਦਾ ਵਿਉਪਾਰ ਕਦੀ ਨਹੀਂ ਹੁੰਦਾ।

ਚੰਦਰਗੁਪਤ : ਪਰ ਮਹਾਰਾਜ ਨੰਦ ਤੇ ਦਿਲ ਦਾ ਵਿਉਪਾਰ ਕਰਦੇ ਸਨ, ਅਤੇ ਉਸ ਵਿਉਪਾਰ ਵਿਚ ਆਪਣਾ ਸਾਮਰਾਜ ਹਾਰ ਗਏ। ਕੀ ਇਹ ਗੱਲ ਸੱਚ

ਨਹੀਂ ਹੈ ?

ਅਲਿਕਾ : ਸੱਚ ਹੈ, ਸਮਰਾਟ, ਪਰ ਪੁਰਸ਼ ਤੇ ਹੁਦਾ ਹੀ ਵਿਉਪਾਰੀ ਹੈ, ਉਹ ਆਪਣੇ ਵਿਉਪਾਰ ਵਿਚ ਸਭ ਕੁਝ ਲੁਟਾ ਸਕਦਾ ਹੈ ।

ਚੰਦਰਗੁਪਤ : ਪੁਰਸ਼ਾਂ ਬਾਰੇ ਤੇਰੀ ਰਾਇ ਬੜੀ ਘਟੀਆ ਹੈ, ਰਾਜ ਨਰਤਕੀ ?

ਅਲਿਕਾ : ਉਸੇ ਤਰ੍ਹਾਂ ਹੀ ਜਿਵੇਂ ਪੁਰਸ਼ਾਂ ਦੀ ਇਸਤਰੀਆਂ ਬਾਰੇ ਘਟੀਆ ਰਾਏ ਹੈ । ਸਮਰਾਟ, ਉਹ ਇਸਤਰੀ ਨੂੰ ਅਯਾਸ਼ੀ ਦੀ ਸਮੱਗਰੀ ਬਣਾ ਕੇ ਛੱਡ ਦਿੰਦੇ ਹਨ ।

ਚੰਦਰਗੁਪਤ : ਪਰ ਕੋਈ ਇਸਤਰੀ ਜ਼ੋਰ ਨਾਲ ਅਯਾਸ਼ੀ ਦੀ ਸਮੱਗਰੀ ਨਹੀਂ ਬਣਾਈ ਜਾ ਸਕਦੀ । ਉਹ ਆਪਣੀ ਜਿੱਤ ਦੇ ਲਈ ਅਯਾਸ਼ੀ ਦੀ ਪੁਤਲੀ ਬਣਦੀ ਹੈ, ਤੇ ਦੋਸ਼ ਪੁਰਸ਼ਾਂ ਨੂੰ ਦੇਂਦੀ ਹੈ ।

ਅਲਿਕਾ : ਸਮਰਾਟ, ਰਾਜਨੀਤੀ ਦੇ ਅਚਾਰੀਆ ਹਨ, ਅਤੇ ਇਹ ਸੇਵਕਾ ਰਾਜਨੀਤੀ ਦੇ ਪੈਰਾਂ ਥੱਲੇ ਮਧੋਲੀ ਹੋਈ ਮਿੱਟੀ ਹੈ, ਸਮਰਾਟ, ਮੈਂ ਕੀ ਗੱਲ ਕਹਿ ਸਕਦੀ ਹਾਂ ।

ਚੰਦਰਗੁਪਤ : ਪਰ, ਰਾਜ ਨਰਤਕੀ, ਮਿੱਟੀ ਵੀ ਸਿਰ ਤੇ ਚੜ੍ਹ ਸਕਦੀ ਹੈ ।

ਅਲਿਕਾ : ਹਾ, ਹਜ਼ੂਰ ਜਦੋਂ ਉਹ ਪੈਰਾਂ ਨਾਲ ਠੁਕਰਾਈ ਜਾਂਦੀ ਹੈ, ਪਰ ਸੇਵਕਾ ਦਾ ਇਹ ਅਧਿਕਾਰ ਨਹੀਂ ।

ਚੰਦਰਗੁਪਤ : ਅਧਿਕਾਰ ਨਹੀਂ, ਰਾਜ ਨਰਤਕੀ, ਇਹ ਤਾਂ ਇਸ ਦੀ ਗਤੀ ਹੈ, ਚਾਲ ਵਿਚ ਅਧਿਕਾਰ ਦਾ ਅਡੰਬਰ ਨਹੀਂ ਹੁੰਦਾ, ਉਸ ਵਿਚ ਸ਼ਕਤੀ ਦੀ ਬਿਜਲੀ ਹੁੰਦੀ ਹੈ । ਅਤੇ ਤੇਰੇ ਵਿਚ ਉਸ ਸ਼ਕਤੀ ਦੀ ਬਿਜਲੀ ਹੈ, ਜਿਸ ਨੇ ਅਕਾਸ਼ ਦਾ ਸੀਨਾ ਚੀਰਦਿਆਂ ਹੋਇਆਂ ਤੜਫ ਕੇ ਨੰਦ ਜਿਹੇ ਵਿਸ਼ਾਲ ਸੋਹਣੇ ਬਿਰਛ ਨੂੰ ਧਰਤੀ ਨਾਲ ਮਿਲਾ ਦਿਤਾ ।

ਅਲਿਕਾ : ਤਾਂ ਤੇ ਮੈਨੂੰ ਬਿਜਲੀ ਦੀ ਤਰ੍ਹਾਂ ਧਰਤੀ ਵਿਚ ਹੀ ਗ਼ਰਕ ਹੋ ਜਾਣਾ ਚਾਹੀਦਾ ਹੈ, ਸਮਰਾਟ ।

ਚੰਦਰਗੁਪਤ : ਪਰ ਰਾਜ ਨਰਤਕੀ ਮਹਾਂਸਤੀ ਸੀਤਾ ਤੇ ਨਹੀਂ ਬਣ ਸਕਦੀ ਜਿਹੜੀ ਭੂਮੀ ਵਿਚ ਸਮਾਂ ਜਾਏ । ਰਾਜ ਨਰਤਕੀ ਨੂੰ ਰਾਜ ਦਾ ਸ਼ਿੰਗਾਰ ਕਰਨਾ ਪੈਂਦਾ ਹੈ ।

ਅਲਿਕਾ : ਇਹ ਮੇਰੇ ਜੀਵਨ ਦਾ ਦੁਖਾਂਤ ਹੈ, ਸਮਰਾਟ, ਇਹੋ ਜਿਹੇ ਫੁੱਲਾਂ ਦੀ ਕੀ ਸੁਹੱਪਣਤਾ ਜੋ ਕਿਸੇ ਅਰਥੀ ਤੇ ਖਿਲਾਰ ਦਿਤੇ ਜਾਂਦੇ ਹਨ । ਅੱਜ ਆਪ ਦੇ ਚਰਨਾਂ ਤੇ ਡਿਗ ਕੇ ਮੈਂ ਆਪਣੀ ਜ਼ਿੰਦਗੀ ਤੋਂ ਮੁਕਤ ਹੋ ਜਾਵਾਂਗੀ ।

ਚੰਦਰਗੁਪਤ : ਰਾਜ ਨਰਤਕੀ, ਨਿਰਾਸ਼ਤਾ ਦੀਆਂ ਗੱਲਾਂ ਨਾ ਕਰ, ਤੂੰ ਜਾਣਦੀ ਏਂ

ਅੱਜ ਕੌਮੁਦੀ ਮਹਾਂ-ਉਤਸਵ ਹੈ। ਕੁਸੁਮਪੁਰ ਦੀ ਜਨਤਾ ਮੇਰੇ ਨਾਲ ਖ਼ੁਸ਼ੀਆਂ ਵਿਚ ਮਸਤ ਹੋ ਜਾਣਾ ਚਾਹੁੰਦੀ ਹੈ। ਤੂੰ ਸੁਰੀਲੇ ਗੀਤ ਨਾਲ ਵਾਤਾਵਰਨ ਵਿਚ ਗੂੰਜ ਪੈਦਾ ਕਰਨੀ ਹੈ ।

ਅਲਿਕਾ : ਸਮਰਾਟ ਦਾ ਹੁਕਮ ਸਿਰ ਮੱਥੇ ਤੇ, ਪਰ ਅੱਜ ਤੋਂ ਮੈਂ ਰਾਜ ਨਰਤਕੀ ਦਾ ਅਹੁਦਾ ਤਿਆਗ ਦੇਵਾਂਗੀ ਅਤੇ ਆਪ ਦੇ ਚਰਨਾਂ ਦੀ ਧੂੜ ਵਿਚ ਸੌਂ ਕੇ ਅਮਰ ਹੋ ਜਾਵਾਂਗੀ ।

ਚੰਦਰਗੁਪਤ : ਰਾਜ ਨਰਤਕੀ, ਭੁੱਲ ਜਾ ਤੇਰੀ ਇਹ ਵਾਰਤਾਲਾਪ ਮਹਾਰਾਜ ਨੰਦ ਨਾਲ ਨਹੀਂ ਹੋ ਰਹੀ । ਸੈਨਿਕ ਚੰਦਰਗੁਪਤ ਨਾਲ ਹੋ ਰਹੀ ਹੈ। ਮੈਨੂੰ ਆਪਣੇ ਚਰਨਾਂ ਦੀ ਧੂੜ ਸੂਰਮਿਆਂ ਦੀ ਪਰੰਪਰਾ ਵਾਸਤੇ ਛੱਡਣੀ ਹੈ। ਰਾਜ ਨਰਤਕੀਆਂ ਦੀ ਪਰੰਪਰਾ ਵਾਸਤੇ ਨਹੀਂ, ਪਰ ਮੈਂ ਤੇਰੇ ਤੇ ਖ਼ੁਸ਼ ਹਾਂ। ਕੁਸੁਮਪੁਰ ਦੇ ਸ਼ਹਿਰੀਆਂ ਨੂੰ ਤੂੰ ਨਾਚ ਸਿੱਖਿਆ ਦੇ ਅਤੇ ਉਹਨਾਂ ਦਾ ਮੰਗਲਾਚਰਨ ਅੱਜ ਕੌਮੁਦੀ ਮਹਾਂ-ਉਤਸਵ ਵਿਚ ਤੇਰੇ ਨਾਚ ਨਾਲ ਹੋਵੇ । ਨਾਚ ਸ਼ੁਰੂ ਕਰ, ਜਿਸ ਵਿਚ ਕੁਸੁਮਪੁਰ ਦਾ ਵਾਯੂ ਮੰਡਲ ਤੇਰੇ ਘੁੰਗਰੂਆਂ ਦੇ ਸੁਰ ਦਾ ਚਾਲਕ ਬਣ ਕੇ ਕੌਮੁਦੀ ਮਹਾਂ-ਉਤਸਵ ਦਾ ਸੱਦਾ ਸਾਰੀਆਂ ਦਿਸ਼ਾਵਾਂ ਵਿਚ ਪੁਚਾ ਦੇਵੇ ।

ਵਸੂਗੁਪਤ : ਅਲਿਕਾ, ਤੈਨੂੰ ਕੁਸੁਮਪੁਰ ਦੇ ਆਦਰਸ਼ਕ ਨਾਚ ਦੀ ਪਰਦਰਸ਼ਨੀ ਸਮਰਾਟ ਅਗੇ ਪੇਸ਼ ਕਰਨੀ ਹੋਵੇਗੀ, ਇਸ ਸਮੇਂ ਤੂੰ ਇਹੋ ਜਿਹਾ ਨਾਚ ਨੱਚਣਾ ਹੈ, ਕਿ ਸਮਰਾਟ ਨਾਚ ਵਿਚ ਲੀਨ ਹੋ ਕੇ ਆਪਣੇ ਜੀਵਨ ਦੇ ਸਾਰੇ ਦੁਖ ਨੂੰ ਭੁੱਲ ਜਾਣ ।

ਚੰਦਰਗੁਪਤ : ਵਸੂਗੁਪਤ, ਮੈਨੂੰ ਕੋਈ ਦੁਖ ਨਹੀਂ ਹੈ।

ਵਸੂਗੁਪਤ : ਸਮਰਾਟ ਨੂੰ ਦੁਖ ਹੀ ਕੀ ਹੋ ਸਕਦਾ ਹੈ ? ਸਮਰਾਟ ਤਾਂ ਸੈਨਿਕ ਹਨ, ਸੈਨਿਕ ਨੂੰ ਦੁਖ ਕਿਹਾ ? ਮੈਂ ਤੇ ਇਹੀ ਕਹਿਣਾ ਚਾਹੁੰਦਾ ਸਾਂ ਕਿ ਕੁਸੁਮਪੁਰ ਦੇ ਨਾਗਰਿਕਾਂ ਦੇ ਪਿਆਰ ਕਾਰਨ ਚਿੰਤਾ ਵਿਚ ਪਿਆ ਮਨ ਜੋ ਥੱਕਿਆ ਹੋਇਆ ਹੈ......

ਚੰਦਰਗੁਪਤ : ਠੀਕ ਹੈ । ਰਾਜ ਨਰਤਕੀ, ਨਾਚ ਸ਼ੁਰੂ ਕਰੋ ।

ਅਲਿਕਾ : ਜੋ ਹੁਕਮ ਸਮਰਾਟ ਦਾ (ਪਰਣਾਮ ਕਰ ਕੇ ਆਰੰਭ ਕਰਦੀ ਹੈ। ਕੁਝ ਚਿਰ ਨਾਚ ਕਰਨ ਦੇ ਬਾਅਦ, ਮਿਠੇ ਗਲੇ ਨਾਲ ਗੀਤ ਗਾਉਂਦੀ ਹੈ ।)

ਅੱਜ ਰਸ ਨਾਲ ਭਰੇ ਫੁੱਲਾਂ ਦੇ ਦੁਆਰ,
ਦੁਆਰ ਤੇ ਹੈ, ਭੌਰੇ ਦੀ ਗੁੰਜਾਰ ।
ਸਜੀ ਹੋਈ ਸੀ, ਮਧੁਬਨ ਦੀ ਗਲੀ,

ਹਵਾ ਹੌਲੀ ਹੌਲੀ ਚਲੀ,
ਫੁੱਲ ਦੇ ਕੋਲ ਖਿੜ ਗਈ ਕਲੀ।
ਅਤੇ ਅਸਮਾਨ ਤੋਂ ਸੰਧਯਾ ਨੇ ਉਤਰ।
ਲਾਇਆ ਅੱਖਾਂ ਵਿਚ ਅੰਜਨ,
ਅੱਜ ਰਸ ਭਰੇ ਫੁੱਲਾਂ ਦੇ ਦੁਆਰ, ਦੁਆਰ ਤੇ ਹੈ ਭੌਰ ਦੀ ਗੂੰਜਾਰ।

(ਥੋੜੇ ਚਿਰ ਤਕ ਨਾਚ ਹੁੰਦਾ ਰਹਿੰਦਾ ਹੈ। ਅੰਤ ਵਿਚ ਸਮਰਾਟ ਦੇ ਮੂੰਹ ਵਿਚੋਂ ਪਰਸੰਸਾ ਦੇ ਸ਼ਬਦ ਨਿਕਲਦੇ ਹਨ।)

ਚੰਦਰਗੁਪਤ : ਬਹੁਤ ਸੋਹਣਾ, ਰਾਜ ਨਰਤਕੀ ਅਲਿਕਾ, ਤੂੰ ਜਿੰਨੀ ਸੋਹਣੀ ਹੈਂ, ਉੱਨਾ ਹੀ ਸੋਹਣਾ ਤੇਰਾ ਨਾਚ ਹੈ। ਇਹ ਲੈ ਆਪਣਾ ਇਨਾਮ।
(ਚੰਦਰਗੁਪਤ ਆਪਣੇ ਗਲੇ ਵਿਚੋਂ ਮੋਤੀਆਂ ਦੀ ਮਾਲਾ ਉਤਾਰਦੇ ਹਨ। ਅਚਾਨਕ ਅਚਾਰੀਆ ਚਾਣੱਕਿਆ ਦਾ ਪਰਵੇਸ਼)

ਚਾਣੱਕਿਆ : ਇਨਾਮ ਨਹੀਂ ਦਿਤਾ ਜਾਏਗਾ ਸਮਰਾਟ।

ਚੰਦਰਗੁਪਤ : (ਹੈਰਾਨੀ ਨਾਲ) ਮਹਾਂ ਮੰਤਰੀ ਚਾਣੱਕਿਆ।

ਚਾਣੱਕਿਆ : ਸਮਰਾਟ, ਅੱਗ ਬੁਝ ਜਾਣ ਪਿਛੋਂ ਵੀ ਅੱਗ ਦੀ ਸਵਾਹ ਗਰਮ ਰਹਿੰਦੀ ਹੈ, ਉਸ ਨੂੰ ਤੁਸੀਂ ਹੱਥ ਨਾਲ ਨਹੀਂ ਚੁੱਕ ਸਕਦੇ। ਤੁਸੀਂ ਇੰਨੇ ਥੋੜੇ ਸਮੇਂ ਵਿਚ ਹੀ ਕਿਵੇਂ ਮੰਨ ਬੈਠੇ ਕਿ ਕੁਸੁਮਪੁਰ ਦੀ ਅੱਗ ਇੰਨੀ ਠੰਡੀ ਸਵਾਹ ਹੋ ਗਈ ਹੈ ਕਿ ਉਸ ਵਿਚ ਫੁੱਲਾਂ ਦੀਆਂ ਕਿਆਰੀਆਂ ਸਜਾਈਆਂ ਜਾਣ।

ਚੰਦਰਗੁਪਤ : ਮਹਾਂ ਮੰਤਰੀ, ਚੰਦਰਗੁਪਤ ਨੇ ਫੁੱਲਾਂ ਦੀਆਂ ਕਿਆਰੀਆਂ ਵਿਚ ਨਹੀਂ ਸਗੋਂ ਰਣਭੂਮੀ ਵਿਚ ਆਪਣੇ ਜੀਵਨ ਦਾ ਗੌਰਵ ਵੇਖਿਆ ਹੈ। ਉਸ ਨੇ ਘੁੰਗਰੂਆਂ ਦੀ ਝਣਕਾਰ ਵਿਚ ਨਹੀਂ ਸਗੋਂ ਤਲਵਾਰਾਂ ਦੀ ਝਣਕਾਰ ਵਿਚ ਆਪਣੇ ਜੀਵਨ ਦਾ ਸੰਗੀਤ ਗਾਇਆ ਹੈ। ਤੁਸੀਂ ਇਹ ਕਿੰਝ ਸਮਝ ਲਿਆ ਕਿ ਚੰਦਰਗੁਪਤ ਦੀ ਪਲ ਭਰ ਲਈ ਮਨ ਦੀ ਖ਼ੁਸ਼ੀ ਵਿਚ ਰਣਭੂਮੀ ਫੁੱਲਾਂ ਦੀ ਕਿਆਰੀ ਬਣ ਗਈ ਹੈ ? ਤੁਹਾਨੂੰ ਇਹ ਸਮਝਣਾ ਚਾਹੀਦਾ ਹੈ ਕਿ ਇਹ ਪਲ ਦਾ ਆਰਾਮ ਭਵਿੱਸ਼ ਦੇ ਯੁੱਧ ਦੀ ਭੂਮਿਕਾ ਹੈ।

ਚਾਣੱਕਿਆ : ਅਤੇ, ਸਮਰਾਟ ਚੰਦਰਗੁਪਤ, ਜੇਕਰ ਇਸ ਪਲ ਦੇ ਆਰਾਮ ਵਿਚ ਜੀਵਨ ਦਾ ਅੰਤ ਹੋ ਗਿਆ ਤਾਂ ? ਤੁਹਾਡੇ ਭਵਿੱਖ ਦੇ ਗੌਰਵ ਦਾ ਖੇਤਰ ਹੀ ਜੇਕਰ ਤੁਹਾਡੀ ਅਰਥੀ ਦਾ ਸ਼ਮਸ਼ਾਨ ਬਣ ਗਿਆ ਤਾਂ ਇਸ ਆਰਾਮ ਦੇ ਪਲ ਨੂੰ ਤੁਸੀਂ ਕੀ ਕਹੋਗੇ ?

ਚੰਦਰਗੁਪਤ : ਅਚਾਰੀਆ, ਆਰਾਮ ਦੇ ਪਲਾਂ ਦੀ ਸੀਮਾਂ ਕੀ ਅਤੇ ਕਿਤਨੀ ਹੈ, ਇਹ ਜਾਨਣ ਲਈ ਚੰਦਰਗੁਪਤ ਦੇ ਕੋਲ ਕਾਫ਼ੀ ਸਾਧਨ......

ਚਾਣੱਕਿਆ : (ਵਿਚੋਂ ਹੀ)......ਨਹੀਂ ਹਨ। ਇਹ ਸਮਝ ਕੇ ਮੈਂ ਆਪਣੇ ਨਾਲ ਸੈਨਾ ਲਿਆਇਆ ਹਾਂ (ਬੁਲਾ ਕੇ) ਸੈਨਿਕੋ! ਰਾਜ ਨਰਤਕੀ ਅਤੇ ਰਾਜਕਰ ਪ੍ਰਬੰਧਕ ਨੂੰ ਆਪਣੀ ਹਿਰਾਸਤ ਵਿਚ ਲੈ ਲਵੋ।
(ਸੈਨਿਕ ਅੰਦਰੋਂ ਨਿਕਲ ਕੇ ਅੱਗੇ ਵੱਧਦੇ ਹਨ)

ਵਸੂਗੁਪਤ : ਸਮਰਾਟ, ਰਾਜ ਦੀ ਮਰਿਆਦਾ ਭੰਗ ਹੋ ਰਹੀ ਹੈ, ਰੱਖਿਆ ਕਰੋ।

ਚੰਦਰਗੁਪਤ : ਮਹਾ ਮੰਤਰੀ ਵਸੂਗੁਪਤ ਆਪਣੇ ਨਵੇਂ ਰਾਜ ਕਰ ਪ੍ਰਬੰਧਕ ਹਨ।

ਚਾਣੱਕਿਆ : ਪਰ ਇਸ ਵੇਲੇ ਉਹ ਕੈਦੀ ਹਨ, ਸਿਪਾਹੀਓ ਦੋਹਾਂ ਨੂੰ ਹਿਰਾਸਤ ਵਿਚ ਲੈ ਲਓ, ਜੇਕਰ ਕੋਈ ਵਿਰੋਧ ਕਰੇ ਤਾਂ ਆਪਣੀ ਤਾਕਤ ਦੀ ਵਰਤੋਂ ਕਰੋ।

ਵਸੂਗੁਪਤ : (ਦੁਖੀ ਹੋ ਕੇ) ਮੈਂ ਨਿਰਦੋਸ਼ ਹਾਂ, ਮੈਂ ਨਿਰਦੋਸ਼ ਹਾਂ, ਸਮਰਾਟ, ਮਹਾਂ ਮੰਤਰੀ, ਮੈਂ ਨਿਰਦੋਸ਼ ਹਾਂ।

ਅਲਿਕਾ : (ਬਹੁਤ ਦੁਖੀ ਹੋ ਕੇ) ਮੈਨੂੰ ਕੋਈ ਨਾ ਛੂਹੇ, ਮੈਂ ਇਸਤਰੀ ਹਾਂ, ਇਸ ਨਿਯਮ ਨੂੰ ਕੋਈ ਨਾ ਤੋੜੇ, ਸਮਰਾਟ, ਇਸਤਰੀ ਦੀ ਇੱਜ਼ਤ ਸੁਰੱਖਿਅਤ ਰਵ੍ਹੇ। ਮੈਂ ਆਪਣੇ ਆਪ ਨੂੰ ਤੁਹਾਡੇ ਹਵਾਲੇ ਕਰਦੀ ਹਾਂ, ਕਿੰਨੇ ਦੁਖ ਦੀ ਗੱਲ ਹੈ ਇਸਤਰੀ ਵੀ ਤੁਹਾਡੀ ਹਿਰਾਸਤ ਵਿਚ। ਜ਼ਿੰਦਗੀ ਭਰ ਤੁਹਾਡੀ ਕੈਦ ਵਿਚ। (ਬੇਹੋਸ਼ ਹੋ ਜਾਂਦੀ ਹੈ)

ਚੰਦਰਗੁਪਤ : (ਅੱਗੇ ਵੱਧ ਕੇ) ਅਚਾਰੀਆ ਚਾਣੱਕਿਆ......

ਚਾਣੱਕਿਆ : ਇਸ ਵੇਲੇ ਕੁਝ ਨਾ ਕਹੋ, ਸਮਰਾਟ ਚੰਦਰਗੁਪਤ। ਚਾਣੱਕਿਆ ਆਪਣਾ ਕਰਤੱਵ ਚੰਗੀ ਤਰ੍ਹਾਂ ਜਾਣਦਾ ਹੈ, ਸੈਨਿਕੋ ਦੋਹਾਂ ਨੂੰ ਹਿਰਾਸਤ ਵਿਚ ਲੈ ਕੇ ਭਵਨ ਦੇ ਦੂਸਰੇ ਪਾਸੇ ਵਿਚ ਲੈ ਜਾਓ।

ਸੈਨਿਕ : ਜੋ ਹੁਕਮ।
(ਦੋਹਾਂ ਨੂੰ ਕੈਦੀ ਬਣਾ ਕੇ, ਸੈਨਿਕ ਜਾਂਦੇ ਹਨ)

ਚੰਦਰਗੁਪਤ : ਮਹਾਂ ਮੰਤਰੀ, ਇਹ ਰਾਜ ਮਰਿਆਦਾ ਦੀ ਸਭ ਤੋਂ ਵੱਡੀ ਉਲੰਘਣਾ ਹੈ। ਜਿਸ ਰਾਜ ਮਰਿਆਦਾ ਦੀ ਪੂਜਾ ਅਸਾਂ ਆਪਣਾ ਖ਼ੂਨ ਚੜ੍ਹਾ ਕੇ ਕੀਤੀ ਹੈ, ਉਸ ਰਾਜ ਦੀ ਮਰਿਆਦਾ ਨੂੰ ਇਹ ਤੁਛ ਜਿਹੇ ਸੈਨਿਕ ਆਪਣੇ ਪੈਰਾਂ ਦੀ ਧੂੜ ਨਾਲ ਕਲੰਕਿਤ ਕਰ ਰਹੇ ਹਨ। ਇਹ ਕਿਸ ਤਰ੍ਹਾਂ ਦੀ ਰਾਜਨੀਤੀ ਹੈ? ਅੱਜ ਕੌਮੁਦੀ ਮਹਾਂ-ਉਤਸਵ ਹੈ......

ਚਾਣੱਕਿਆ : ਕੌਮੁਦੀ ਮਹਾਂ-ਉਤਸਵ ?

ਚੰਦਰਗੁਪਤ : ਹਾਂ, ਕੀ ਤੁਸਾਂ ਮੇਰਾ ਐਲਾਨ ਨਹੀਂ ਸੁਣਿਆ ?

ਚਾਣੱਕਿਆ : ਉਹ ਸੁਣਨ ਦੇ ਯੋਗ ਨਹੀਂ ਸੀ।

ਚੰਦਰਗੁਪਤ : ਮਹਾਂ ਮੰਤਰੀ, ਤੁਸੀਂ ਰਾਜ ਮਰਿਆਦਾ ਦਾ ਇੰਨਾ ਅਪਮਾਨ ਕਿਸ ਤਰ੍ਹਾਂ

ਕਰ ਰਹੇ ਹੋ ? ਕੌਮੁਦੀ ਮਹਾਂ-ਉਤਸਵ ਦਾ ਐਲਾਨ, ਮੇਰਾ ਕੁਸੁਮਪੁਰ ਵਿਚ, ਪਹਿਲਾ ਸ਼ਾਹੀ ਐਲਾਨ ਹੈ ।

ਚਾਣੱਕਿਆ : ਇਹ ਸ਼ਾਹੀ ਐਲਾਨ, ਸ਼ੁਰੂ ਹੋਣ ਤੋਂ ਪਹਿਲਾਂ ਹੀ ਖ਼ਤਮ ਹੋ ਗਿਆ ਹੈ ।

ਚੰਦਰਗੁਪਤ : (ਹੈਰਾਨੀ ਨਾਲ) ਖਤਮ ਹੋ ਗਿਆ, ਇਸ ਤਰ੍ਹਾਂ ਕਰਨ ਦਾ ਹੌਂਸਲਾ ਕਿਸ ਨੇ ਕੀਤਾ ?

ਚਾਣੱਕਿਆ : ਮੈਂ, ਅਚਾਰੀਆ ਚਾਣੱਕਿਆ ਨੇ ।

ਚੰਦਰਗੁਪਤ : ਇਸੇ ਕਰ ਕੇ ਐਲਾਨ ਦਾ ਤੁਰਹੀ ਨਾਦ ਮੈਨੂੰ ਸੁਣਾਈ ਨਹੀਂ ਦਿਤਾ ਤਾਂ ਕੀ ਤੁਸਾਂ ਕੌਮੁਦੀ ਮਹਾਂ-ਉਤਸਵ ਦਾ ਐਲਾਨ ਨਹੀਂ ਹੋਣ ਦਿਤਾ ?

ਚਾਣੱਕਿਆ : ਹਾਂ ਮੈਂ ਹੀ ਐਲਾਨ ਨਹੀਂ ਹੋਣ ਦਿਤਾ ।

ਚੰਦਰਗੁਪਤ : ਮੈਂ ਇਸ ਦਾ ਕਾਰਨ ਜਾਨਣਾ ਚਾਹੁੰਦਾ ਹਾਂ ।

ਚਾਣੱਕਿਆ : ਮੈਂ ਕਾਰਨ ਨਹੀਂ ਦੱਸ ਸਕਦਾ ।

ਚੰਦਰਗੁਪਤ · ਸਮਰਾਟ ਕੌਣ ਹੈ, ਚੰਦਰਗੁਪਤ ਜਾਂ ਚਾਣੱਕਿਆ ?

ਚਾਣੱਕਿਆ . ਚੰਦਰਗੁਪਤ ।

ਚੰਦਰਗੁਪਤ : ਫਿਰ ਸਮਰਾਟ ਚੰਦਰਗੁਪਤ ਦੀ ਆਗਿਆ ਦੀ ਉਲੰਘਣਾ ਕਿਉਂ ਹੋ ਰਹੀ ਹੈ ?

ਚਾਣੱਕਿਆ : ਇਸ ਲਈ ਕਿ ਇਹ ਹੁਕਮ ਕਿਸੇ ਮਨਚਲੇ ਬੱਚੇ ਦੇ ਹੱਠ ਵਾਕੁਣ ਹੈ ।

ਚੰਦਰਗੁਪਤ : ਫਿਰ ਵੀ ਉਸ ਦੀ ਰੱਖਿਆ ਹੋਣੀ ਚਾਹੀਦੀ ਹੈ ।

ਚਾਣੱਕਿਆ : ਨਹੀਂ, ਬੱਚਾ ਅੱਗ ਨੂੰ ਫੜਨਾ ਚਾਹੁੰਦਾ ਹੈ । ਅੱਗ ਨੂੰ ਫੜਨ ਦੀ ਸ਼ਹਿ ਉਸ ਨੂੰ ਨਹੀਂ ਦਿਤੀ ਜਾਏਗੀ ।

ਚੰਦਰਗੁਪਤ : ਇਹ ਤੇਰਾ ਹੰਕਾਰ ਹੈ, ਮਹਾਂ ਮੰਤਰੀ ।

ਚਾਣੱਕਿਆ : ਇਹ ਤੇਰੀ ਭੁੱਲ ਹੈ, ਸਮਰਾਟ ।

ਚੰਦਰਗੁਪਤ : (ਗ਼ੁੱਸੇ ਹੋ ਕੇ) ਮਹਾਂ ਮੰਤਰੀ, ਕੁਸੁਮਪੁਰ ਦੀ ਜਿੱਤ ਵਿਚ ਤੇਰਾ ਹੱਥ ਹੈ, ਇਹ ਮੈਂ ਜਾਣਦਾ ਹਾਂ, ਤਾਂ ਕੀ ਇੰਨੀ ਛੋਟੀ ਜਿਹੀ ਜਿੱਤ ਨੇ ਹੀ ਤੇਰੀ ਮਾਣ ਰੂਪੀ ਚੰਗਿਆੜੀ ਨੂੰ ਫੂਕ ਮਾਰ ਕੇ ਭਾਂਬੜ ਵਿਚ ਬਦਲ ਦਿਤਾ ਹੈ ? ਇਹ ਮਾਣ ਉਸ ਚਿਤਾ ਦੀ ਅੱਗ ਹੈ, ਜਿਸ ਵਿਚ ਤੇਰੀ ਰਾਜਨੀਤੀ ਸੜ ਕੇ ਸੁਆਹ ਹੋ ਸਕਦੀ ਹੈ ।

ਚਾਣੱਕਿਆ : ਮੈਨੂੰ ਇਸ ਦੀ ਚਿੰਤਾ ਨਹੀਂ ਹੈ, ਸਮਰਾਟ, ਅਣਖ ਮੇਰੇ ਅੰਤਹਕਰਨ ਦਾ ਹੱਕ ਹੈ । ਉਹ ਰਾਜ ਦਾ ਮੁਹਤਾਜ ਨਹੀਂ । ਪਰ ਮੈਂ ਇਹ ਸਾਫ਼ ਕਰ ਦੇਣਾ ਚਾਹੁੰਦਾ ਹਾਂ ਕਿ ਚਾਣੱਕਿਆ ਦੇ ਹੰਕਾਰ ਦੀ ਚੰਗਿਆੜੀ, ਸਵਰਗ ਦੇ ਰਾਜ ਨੂੰ ਪਾ ਕੇ ਵੀ ਭਾਂਬੜ ਨਹੀਂ ਬਣੇਗੀ, ਹਾਂ, ਪਰ ਅਪਮਾਨ ਦੀ

ਇਕ ਛੋਟੀ ਜਿਹੀ ਚਿਣਗ ਵੀ ਉਸ ਨੂੰ ਜੰਗਲ ਦੀ ਅੱਗ ਬਣ ਕੇ ਤੁਹਾਡੇ ਇਸ ਸ਼ਾਹੀ ਬਾਗ਼ ਅਤੇ ਸ਼ਾਨ ਸ਼ੌਕਤ ਨੂੰ ਪਲ ਵਿਚ ਖ਼ਤਮ ਕਰ ਸਕਦੀ ਹੈ। ਕੀ ਤੁਸੀਂ ਨੰਦ ਵੰਸ਼ ਦੇ ਨਾਸ ਹੋਣ ਪਿਛੋਂ ਉਹਦਾ ਪੁਨਰ-ਜਨਮ ਵੇਖਣਾ ਚਾਹੁੰਦੇ ਹੋ ?

ਚੰਦਰਗੁਪਤ : ਅਚਾਰੀਆ ਚਾਣੱਕਿਆ, ਸੈਨਿਕ ਚੰਦਰਗੁਪਤ, ਵਿਲਾਸੀ ਨੰਦ ਨਹੀਂ ਜਿਹੜਾ ਪਤਨ ਤੇ ਖਲੋ ਕੇ, ਰਾਜਨੀਤੀ ਦੇ ਛੋਟੇ ਜਿਹੇ ਧੱਕੇ ਦੀ ਉਡੀਕ ਕਰੇ, ਮੋਰੀਆ, ਚੰਦਰਗੁਪਤ ਹਿਮਾਲੇ ਦੀ ਤਰ੍ਹਾਂ ਦ੍ਰਿੜ੍ਹ ਹੈ ਜਿਸ ਨੂੰ ਮਹਾਂ ਮੰਤਰੀ ਚਾਣੱਕਿਆ ਦੀ ਕੁਟਲ ਰਾਜਨੀਤੀ ਰੂਪੀ ਹਨੇਰੀਆਂ ਤੇ ਝੱਖੜ ਦੀ ਮਾਰ ਇਕ ਕਣੀ ਮਾਤਰ ਵੀ ਪੈਰਾਂ ਤੋਂ ਹਿਲਾ ਨਹੀਂ ਸਕਦੀ।

ਚਾਣੱਕਿਆ : ਮੋਰੀਆ ਚੰਦਰਗੁਪਤ, ਕੀ ਕਸ਼ੱਤਰੀ, ਇੰਨਾ ਪਤਿਤ ਹੋ ਗਿਆ ਹੈ, ਕਿ ਬ੍ਰਾਹਮਣ ਤੇ ਹਮਲਾ ਕਰੇ ? ਕੀ ਤੂੰ ਜਾਣਦਾ ਏਂ ਕਿ ਮੋਰੀਆ, ਹਿਮਾਲਾ ਦੀ ਤਰ੍ਹਾਂ ਦ੍ਰਿੜ੍ਹ ਕਿਸ ਤਰ੍ਹਾਂ ਹੋਇਆ ਹੈ ? ਉਸ ਦੀ ਦ੍ਰਿੜ੍ਹਤਾ ਨੂੰ ਧਾਰਨ ਕਰਨ ਵਾਲੀ ਪ੍ਰਿਥਵੀ ਇਸੇ ਬ੍ਰਾਹਮਣ ਦੀ ਰਾਜਨੀਤੀ ਹੈ। ਜੇਕਰ ਇਹ ਸ਼ਕਤੀ ਇਕ ਛਿਣ ਵਾਸਤੇ ਵੱਖਰੀ ਹੋ ਜਾਵੇ ਤੇ ਹਿਮਾਲਾ ਇੰਨੇ ਜ਼ੋਰ ਨਾਲ ਥੱਲੇ ਡਿਗੇਗਾ ਕਿ ਉਹ ਆਪਣੇ ਨਾਲ ਲਗਦੇ ਪਹਾੜਾਂ ਤੇ ਬਿਰਛਾਂ ਨੂੰ ਵੀ ਲੈ ਕੇ ਸਮੁੰਦਰ ਵਿਚ ਡੁੱਬ ਜਾਏਗਾ, ਉਸ ਵੇਲੇ ਸਮੁੰਦਰ ਦੀਆਂ ਲਹਿਰਾਂ ਇਸੇ ਬ੍ਰਾਹਮਣ ਦੇ ਪੈਰਾਂ ਵਿਚ ਵਾਪਸ ਪਰਤਣ ਲਈ ਚਾਹੁਣਗੀਆਂ ਅਤੇ ਇਹ ਬ੍ਰਾਹਮਣ ਉਹਨਾਂ ਵਲ ਤੱਕੇਗਾ ਵੀ ਨਹੀਂ।

ਚੰਦਰਗੁਪਤ : ਅਚਾਰੀਆ ਚਾਣੱਕਿਆ, ਸੰਸਾਰ ਵਿਚ ਜਿੰਨੇ ਪ੍ਰਤਾਪਸ਼ਾਲੀ ਰਾਜੇ ਹੋਏ ਹਨ, ਕੀ ਉਹ ਸਾਰੇ ਮਹਾਂ ਮੰਤਰੀ ਚਾਣੱਕਿਆ ਦੀ ਰਾਜਨੀਤੀ ਦੇ ਸਹਾਰੇ ਹੀ ਹੋਏ ਹਨ ? ਅਤੇ ਜਿਥੇ ਮਹਾਂ ਮੰਤਰੀ ਚਾਣੱਕਿਆ ਨਹੀਂ ਹੈ, ਕੀ ਉਥੇ ਕੋਈ ਰਾਜ ਸਥਾਪਨਾ ਨਹੀਂ ਹੋਈ ? ਕੀ ਸਾਰਿਆਂ ਰਾਜਾਂ ਦੀ ਸ਼ਕਤੀ, ਮਹਾਂ ਮੰਤਰੀ ਚਾਣੱਕਿਆ ਦੀ ਸ਼ਕਤੀ ਤੋਂ ਹੀ ਭਿੱਖਿਆ ਮੰਗ ਕੇ ਸੰਸਾਰ ਵਿਚ ਚਲੀ ਹੈ ? ਅਤੇ ਕੀ ਚੰਦਰਗੁਪਤ ਆਪ ਇੰਨਾ ਹੀ ਹੀਣ ਹੈ ਕਿ ਉਹ ਉਸ ਸ਼ਕਤੀ ਤੇ ਬਲ ਤੇ ਹੀ ਜਿੱਤ ਪਰਾਪਤ ਕਰਦਾ ਹੈ ? ਤਾਂ ਇਹੋ ਜਿਹੀ ਸ਼ਕਤੀ ਨੂੰ ਜਾਣ ਦਿਓ। ਉਸ ਨੂੰ ਮੈਂ ਅੱਜ ਹੀ ਦੂਰ ਕਰਦਾ ਹਾਂ। ਮਹਾਂ ਮੰਤਰੀ ਚਾਣੱਕਿਆ, ਤੁਹਾਨੂੰ ਇਸ ਅਹੁਦੇ ਤੋਂ ਮੁਕਤ ਕੀਤਾ ਜਾਂਦਾ ਹੈ।

ਚਾਣੱਕਿਆ : ਮੋਰੀਆ, ਲਵੋ ਆਪਣੇ ਹਥਿਆਰ (ਸੁੱਟ ਦੇਂਦਾ ਹੈ) ਇਹ ਕਲੰਕ ਇਸੇ ਵੇਲੇ ਦੂਰ ਕਰਦਾ ਹਾਂ। ਰਾਜ ਮੰਤਰੀ ਰਾਖਸ਼ਸ ਦੀ ਰਾਜਨੀਤੀ ਦੇ ਭੈੜੇ

ਚੱਕਰ ਵਿਚ ਪੈਣ ਵਾਲੇ ਚੰਦਰਗੁਪਤ, ਕੀ ਮੈਂ ਆਪਣੀ ਬੋਦੀ ਖੋਲ੍ਹ ਕੇ ਵਿਨਾਸ਼ ਦੀ ਫੇਰ ਪ੍ਰਤਿੱਗਿਆ ਕਰਾਂ ? ਜਿਸ ਬ੍ਰਾਹਮਣ ਦੀ ਬੋਦੀ ਨੇ ਸੱਪਣੀ ਬਣ ਕੇ ਨੰਦ ਵੰਸ਼ ਨੂੰ ਬੁਰੀ ਤਰ੍ਹਾਂ ਖ਼ਤਮ ਕੀਤਾ, ਕੀ ਮੌਰੀਆ ਉਸੇ ਸੱਪਣੀ ਉਤੇ ਹੱਥ ਚੁਕਣਾ ਚਾਹੁੰਦਾ ਹੈ ? ਜਿਸ ਚੰਦਰਗੁਪਤ ਨੂੰ ਆਪਣੀ ਆਤਮਾ ਸਮਝ ਕੇ ਕੁਸੁਮਪੁਰ ਦੇ ਸਿੰਘਾਸਨ ਤੇ ਬਿਰਾਜਮਾਨ ਕਰਾਇਆ, ਉਸੇ ਚੰਦਰਗੁਪਤ ਦੇ ਵਿਨਾਸ਼ ਨਾਲ ਹੁਣ ਮੈਂ ਸ਼ਮਸ਼ਾਨ ਭਮੀ ਦੀ ਸਜਾਵਟ ਕਰਾਂ ਵਾਹ, ਬ੍ਰਹਮ-ਗਿਆਨ ਵਿਚ ਜੀਊਣ ਵਾਲਾ ਬ੍ਰਾਹਮਣ ਅੱਜ ਰਾਜ ਦੇ ਝਮੇਲਿਆਂ ਤੋਂ ਤੁਹਮਤਾਂ ਲਵਾ ਰਿਹਾ ਹੈ। ਅੱਜ ਆਪਣੀ ਸ੍ਰਿਸ਼ਟੀ ਦੇ ਸਾਗਰ ਦਾ ਜ਼ਹਿਰ ਮੈਂ ਹੀ ਪੀ ਰਿਹਾ ਹਾਂ। ਪਰ ਚੰਦਰਗੁਪਤ ਮੇਰੇ ਵਿਚ ਜ਼ਹਿਰ ਨੂੰ ਪੀ ਜਾਣ ਦੀ ਸ਼ਕਤੀ ਹੈ, ਕੀ ਤੁਸੀਂ ਇਹ ਗੱਲ ਸਮਝਦੇ ਹੋ ?

ਚੰਦਰਗੁਪਤ : ਸਮਝਦਾ ਹਾਂ, ਚਾਣੱਕਿਆ (ਹਥਿਆਰ ਚੁਕਦਿਆਂ ਹੋਇਆਂ) ਇਹ ਹਥਿਆਰ ਹੁਣ ਮੇਰੇ ਕਬਜ਼ੇ ਵਿਚ ਹੈ। ਅੱਜ ਮੈਂ ਸਾਰੀ ਰਾਜਨੀਤੀ ਆਪਣੇ ਬਾਹੂਬਲ ਵਿਚ ਕੇਂਦਰਿਤ ਕਰ ਕੇ, ਕੁਸੁਮਪੁਰ ਤੇ ਰਾਜ ਕਰਾਂਗਾ। ਅਤੇ ਵਿਦਰੋਹ ਦੇ ਸੱਪਾਂ ਨੂੰ ਮਾਰਨ ਲਈ ਮਹਾਂ-ਯੱਗ ਰਚਾਵਾਂਗਾ।

ਚਾਣੱਕਿਆ : ਕਰੋ, ਇਸੇ ਵੇਲੇ ਕਰੋ ਮਹਾਂ-ਯੱਗ ਤੇ ਉਸ ਵਿਚ ਤੁਸੀਂ ਆਪ ਵੀ ਨਸ਼ਟ ਹੋ ਜਾਵੋ। ਅੱਜ ਕੌਮੁਦੀ ਮਹਾਂ-ਉਤਸਵ ਕਰੋ ਤੇ ਆਪਣੇ ਨਵੇਂ ਰਾਜਕਰ ਪ੍ਰਬੰਧਕ ਅਤੇ ਰਾਜ ਨਰਤਕੀ ਦੇ ਰੂਪ ਵਿਚ ਆਪਣੀ ਮੌਤ ਨੂੰ ਸੱਦਾ ਭੇਜੋ।

ਚੰਦਰਗੁਪਤ : ਮੇਰੀ ਖ਼ੁਸ਼ੀ ਨਾਲ ਈਰਖਾ ਕਰਨ ਵਾਲੇ ਚਾਣੱਕਿਆ, ਤੂੰ ਇਹੀ ਕਹਿ। ਬ੍ਰਾਹਮਣ ਨੂੰ ਇਹੋ ਜਿਹੀ ਐਸ਼ ਇਸ਼ਰਤ ਨਾਲ ਈਰਖਾ ਹੋਣੀ ਸੁਭਾਵਿਕ ਹੈ।

ਚਾਣੱਕਿਆ : ਅੰਤਰ-ਆਤਮਾ ਵਿਚ ਜੋ ਸੁਖ ਆਰਾਮ ਹੈ ਕਸ਼ੱਤਰੀ, ਉਹ ਇਨ੍ਹਾਂ ਤੁੱਛ ਭੜਕੀਲੀਆਂ ਫੋਕੀਆਂ ਸ਼ਾਨਾਂ ਵਿਚ ਨਹੀਂ ਹੈ। ਉਹ ਸ਼ਾਨਾਂ ਜਿਹੜੀਆਂ ਆਪਣੇ ਨਾਲ ਮੌਤ ਨੂੰ ਲਈ ਫਿਰਦੀਆਂ ਹਨ। ਵੈਰੀ ਦੇ ਸੂਹੀਆਂ ਅਤੇ ਇਹੋ ਜਿਹੀਆਂ ਵਿਸ਼ ਭਰੀਆਂ ਗੰਦਲਾਂ ਤੇ ਭਰੋਸਾ ਕਰਨ ਵਾਲਾ ਸਮਰਾਟ ਇਕ ਹੀ ਪਲ ਵਿਚ ਮੌਤ ਦੀਆਂ ਬਾਹਾਂ ਵਿਚ ਲਪੇਟਿਆ ਜਾਵੇਗਾ, ਜਿਵੇਂ ਪਤੰਗਾ ਇਕੋ ਹੀ ਛਾਲ ਨਾਲ ਦੀਵੇ ਵਿਚ ਬਲਦੀ ਹੋਈ ਆਪਣੀ ਮੌਤ ਨਾਲ ਇਕਮਿਕ ਹੋ ਜਾਂਦਾ ਹੈ। ਤੁਸੀਂ ਵੀ ਭਸਮ ਹੋ ਜਾਵੋ, ਤੇ ਆਪਣੇ ਹੰਕਾਰ ਦਾ ਸੜਿਆ ਹੋਇਆ ਕਾਲਾ ਧੂੰਆਂ ਪਿਛੇ ਛੱਡ ਜਾਵੋ।

ਚੰਦਰਗੁਪਤ : ਆਪਣੀ ਹੀ ਰਾਜਨੀਤੀ ਵਿਚ ਬੇ-ਵਿਸ਼ਵਾਸੇ ਬਣੇ ਹੋਏ ਚਾਣੱਕਿਆ, ਤੂੰ ਹਰ ਇਕ ਵਿਅੱਕਤੀ ਨੂੰ ਸੂਹੀਆਂ ਅਤੇ ਹਰ ਇਸਤਰੀ ਨੂੰ ਵਿਸ਼-ਗੰਦਲ ਸਮਝ ਸਕਦਾ ਹੈਂ। ਰਾਜ ਸੀਮਾਂ ਦੀ ਰੇਖਾ ਤੇ ਰਿੜ੍ਹਦੀਆਂ ਹੋਈਆਂ

ਤੇਰੀਆਂ ਅੱਖਾਂ ਦੀਆਂ ਪੁਤਲੀਆਂ, ਕਾਲੇ ਕੀੜੇ ਦੀ ਤਰ੍ਹਾਂ ਸਿਰਫ਼ ਨਿਰਦੋਸ਼ ਜੀਵਾਂ ਲਈ ਸਿਰਫ਼ ਮੌਤ ਹੀ ਜਾਣਦੀਆਂ ਹਨ। ਮਹਾਂ ਮੰਤਰੀ ਦੀ ਵਿਸ਼ੇਸ਼ਤਾ......

ਚਾਣੱਕਿਆ : ਮਹਾਂ ਮੰਤਰੀ ਹੁਣ ਨਾ ਕਹੋ, ਮੋਰੀਆ, ਮੈਂ ਹੁਣ ਤੋਂ ਤੁਹਾਡਾ ਮਹਾਂ ਮੰਤਰੀ ਨਹੀਂ ਹਾਂ, ਮੈਂ ਵੀ ਤੁਹਾਨੂੰ ਸਮਰਾਟ ਨਹੀਂ ਕਹਿ ਰਿਹਾ, ਮੈਂ ਸਿਰਫ਼ ਇਕ ਬ੍ਰਾਹਮਣ ਹਾਂ, ਉਹ ਬ੍ਰਾਹਮਣ ਜਿਸ ਦੀ ਬੋਦੀ ਬਹੁਤ ਚਿਰ ਤਕ ਖੁਲ੍ਹੀ ਰਹੀ, ਤੇ ਉਹ ਤਾਂ ਹੀ ਬੰਨ੍ਹੀ ਗਈ, ਜਦੋਂ ਉਸ ਨੇ ਆਪਣੀ ਪ੍ਰਤਿੱਗਿਆ ਦੇ ਅਨੁਸਾਰ ਨੰਦ ਵੰਸ਼ ਦਾ ਨਾਸ ਕਰ ਦਿਤਾ। ਹੁਣ ਉਸ ਦੇ ਸਾਹਮਣੇ ਸਿਰਫ਼ ਦੋ ਹੀ ਰਾਹ ਹਨ, ਜਾਂ ਤੇ ਉਹ ਫੇਰ ਆਪਣੀ ਬੋਦੀ ਖੋਲ੍ਹ ਕੇ ਮੋਰੀਆ ਵੰਸ਼ ਦੇ ਨਾਸ਼ ਕਰਨ ਦੀ ਪ੍ਰਤਿੱਗਿਆ ਕਰੇ ਜਾਂ ਆਪਣੀਆਂ ਬਾਹਾਂ ਵਿਚ ਬਹੁਤ ਸਾਰੀ ਤਾਕਤ ਭਰ ਕੇ, ਆਪਣੇ ਨਛੱਤਰਾਂ ਦੇ ਨੇਤਰਾਂ, ਕਰੁਣਾ ਤੇ ਸ਼ਾਂਤੀ ਨਾਲ ਸਿੰਚਾਈ ਕਰੇ, ਤਾਂ ਜਾ ਕੇ ਸਾਰੀ ਦੁਨੀਆਂ ਵਿਚ ਉਹਨਾਂ ਦਾ ਰਾਜ ਹੋਵੇਗਾ, ਪਸ਼ੂ ਪੰਛੀ, ਉਹਦੇ ਸਾਥੀ ਹੋਣਗੇ ਤੇ ਹਵਾ ਤੇ ਬੁਲ੍ਹਿਆਂ ਨਾਲ ਝੂਮ ਕੇ ਰਲ ਕੇ ਗੀਤ ਗਾਂਦਾ ਹੋਇਆ ਤੈਨੂੰ ਮਾਫ਼ ਕਰੇਗਾ।

ਚੰਦਰਗੁਪਤ : ਇਹ ਤਪੱਸਿਆ ਨਹੀਂ ਹੈ, ਆਰੀਯੇ, ਅਤੇ ਚੰਦਰਗੁਪਤ, ਨਾ ਤੇ ਖਿਮਾਂ ਮੰਗਦਾ ਹੈ ਅਤੇ ਨਾ ਹੀ ਇਹਦਾ ਚਾਹਵਾਨ ਹੈ। ਹੁਣ ਤਪੱਸਿਆ ਦੇ ਹੋਮ ਕੁੰਡ ਵਿਚ ਹਿੰਸਾ ਕਰ ਜਾਂ ਝਾੜੀਆਂ ਬੂਟੀਆਂ ਚਰਨ ਵਾਲੇ ਹਿਰਨਾਂ ਨੂੰ ਮਾਫ਼ ਕਰ, ਪਰ ਜਾਣ ਤੋਂ ਪਹਿਲੇ ਆਪਣੇ ਨਵੇਂ ਰਾਜ ਕਰ ਪ੍ਰਬੰਧਕ ਵਸੂਗੁਪਤ ਅਤੇ ਰਾਜ ਨਰਤਕੀ ਅਲਿਕਾ ਤੇ ਲਾਈਆਂ ਹੋਈਆਂ ਤੁਹਮਤਾਂ ਦਾ ਫ਼ੈਸਲਾ ਤੂੰ ਕਰਨਾ ਹੋਵੇਗਾ। ਹਾਂ ਤੇ ਜੇਕਰ ਇਹ ਤੁਹਮਤਾਂ ਝੂਠੀਆਂ ਨਿਕਲੀਆਂ ਤੇ ਰਾਜ ਦਾ ਦੰਡ ਦੇਣ ਵਾਲਾ ਕਾਨੂੰਨ ਅਪਰਾਧੀ ਨੂੰ ਸਜ਼ਾ ਦਏਗਾ, ਇਹ ਮੇਰਾ ਅਖ਼ੀਰਲਾ ਆਦੇਸ਼ ਹੈ।

ਚਾਣੱਕਿਆ : ਆਪਣੇ ਨਵੇਂ ਮਹਾਂ ਮੰਤਰੀ ਨੂੰ ਪਹਿਲਾ ਆਦੇਸ਼ ਦੇਵੋ ਮੋਰੀਆ, ਮੈਂ ਤੁਹਾਡੇ ਸਾਹਮਣੇ ਸੱਚ ਦੇ ਉਦਘਾਟਨ ਲਈ ਬੱਝਿਆ ਹੋਇਆ ਨਹੀਂ।

ਚੰਦਰਗੁਪਤ : ਜਿਹੜਾ ਬ੍ਰਾਹਮਣ ਸੱਚ ਦੇ ਉਦਘਾਟਨ ਨੂੰ ਆਪਣਾ ਧਰਮ ਨਾ ਸਮਝੇ, ਉਸ ਨੂੰ ਮੈਂ ਕਿਸ ਨਾਂ ਨਾਲ ਸੰਬੋਧਨ ਕਰਾਂ ?

ਚਾਣੱਕਿਆ : ਸੱਚ ਦਾ ਉਦਘਾਟਨ ਮੈਂ ਆਪਣੀ ਮਰਜ਼ੀ ਨਾਲ ਕਰ ਸਕਦਾ ਹਾਂ। ਪਰ ਇਸ ਤੋਂ ਪਿਛੋਂ ਇਕ ਪਲ ਵੀ ਇਥੇ ਨਹੀਂ ਠਹਿਰ ਸਕਾਂਗਾ। ਇਥੋਂ ਦਾ ਵਾਤਾਵਰਣ ਸਰਾਪ ਬਣ ਕੇ ਮੇਰੇ ਰੋਮ ਰੋਮ ਵਿਚ ਤੇਜ਼ੀ ਨਾਲ ਜਵਾਬੀ ਵਾਰ

ਦੀ ਜਵਾਲਾ ਉਤਪੰਨ ਕਰ ਰਿਹਾ ਹੈ ।

ਚੰਦਰਗੁਪਤ : ਸਭ ਤੋਂ ਪਹਿਲਾਂ, ਸਬੂਤ ਹਾਜ਼ਰ ਕੀਤਾ ਜਾਵੇ ।

ਚਾਣੱਕਿਆ : (ਆਵਾਜ਼ ਦੇ ਕੇ) ਸੈਨਿਕੋ, (ਸੈਨਿਕਾਂ ਦਾ ਪਰਵੇਸ਼)

ਸੈਨਿਕ : ਹੁਕਮ ਮਹਾਰਾਜ ?

ਚਾਣੱਕਿਆ : ਰਾਜ ਕਰ ਪ੍ਰਬੰਧਕ ਵਸੂਗੁਪਤ ਅਤੇ ਰਾਜ ਨਰਤਕੀ ਅਲਿਕਾ ਨੂੰ ਹਾਜ਼ਰ ਕਰੋ ।

ਸੈਨਿਕ : ਜੋ ਹੁਕਮ (ਜਾਂਦਾ ਹੈ)

ਚਾਣੱਕਿਆ : ਚੰਦਰਗੁਪਤ, ਪਰਜਾ ਦੇ ਸੰਸਕਾਰ ਜਲਦੀ ਖ਼ਤਮ ਨਹੀਂ ਹੁੰਦੇ । ਇਸ ਵੇਲੇ ਵੀ ਮਹਾਰਾਜ ਨੰਦ ਨਾਲ ਹਮਦਰਦੀ ਰਖਣ ਵਾਲੇ ਵਿਅੱਕਤੀ ਕੁਸੁਮਪੁਰ ਵਿਚ ਵਿਦਰੋਹ ਦੀਆਂ ਲਾਟਾਂ ਬਣੇ ਹੋਏ ਹਨ । ਰਾਜ ਮੰਤਰੀ ਰਾਕਸ਼ਸ਼, ਕੁਸੁਮਪੁਰ ਦੇ ਬਾਹਰ ਰਹਿ ਕੇ ਵੀ ਕੁਸ਼ਮਪੁਰ ਦੇ ਵਸਨੀਕਾਂ ਦੇ ਅਵਿਸ਼ਵਾਸ਼ ਦੇ ਬੀਆਂ ਨੂੰ ਆਪਣਾ ਨੀਤੀ ਰੂਪ ਪਾਣੀ ਸਿੰਜ ਰਿਹਾ ਹੈ। ਕੁਸੁਮਪੁਰ ਦੇ ਸਭ ਕੰਮਾਂ ਵਿਚ, ਜੈਕਾਰਿਆਂ ਦੇ ਪਿਛੇ ਸਾਜ਼ਸ਼ ਦਾ ਜਾਲ ਚਾਰੇ ਪਾਸੇ ਵਿਛਿਆ ਹੋਇਆ ਹੈ, ਅਤੇ ਤੁਸੀਂ ਕੌਮੁਦੀ ਮਹਾਂ-ਉਤਸਵ ਵਿਚ ਬੇ-ਧਿਆਨ ਹੋ ਕੇ ਇਸ ਵਿਹੁ ਦੀ ਗੰਦਲ ਦਾ ਸਾਥ ਲੋਚਦੇ ਹੋ । ਚੰਦਰਗੁਪਤ ਮੈਂ ਆਪਣੀਆਂ ਘੋਖਵੀਆਂ ਨਜ਼ਰਾਂ ਨਾਲ ਸਭ ਕੁਝ ਵੇਖ ਰਿਹਾ ਹਾਂ, ਅਤੇ ਤੁਸੀਂ ਵੇਖ ਕੇ ਵੀ ਕੌਮੁਦੀ ਮਹਾਂ-ਉਤਸਵ ਦੀ ਖ਼ੁਸ਼ੀ ਵਿਚ ਜ਼ਹਿਰ ਪੀਂਦੇ ਜਾ ਰਹੇ ਹੋ । ਮੈਂ ਫਿਰ ਵੀ ਇਹੀ ਕਹਿਣਾ ਚਾਹੁੰਦਾ ਹਾਂ......

(ਸੈਨਿਕ ਦਾ ਵਸੂਗੁਪਤ ਤੇ ਅਲਿਕਾ ਨਾਲ ਪਰਵੇਸ਼)

ਹੱਛਾ, ਰਾਜ ਕਰ ਪ੍ਰਬੰਧਕ ਵਸੂਗੁਪਤ ਅਤੇ ਰਾਜ ਨਰਤਕੀ ਅਲਿਕਾ ! ਸੈਨਿਕ, ਤੂੰ ਗੇਟ ਤੇ ਜਾ ਕੇ ਆਪਣੀ ਥਾਂ ਸੰਭਾਲ ।

(ਸੈਨਿਕ ਦਾ ਪਰਣਾਮ ਕਰ ਕੇ ਜਾਣਾ)

(ਵਸੂਗੁਪਤ ਨੂੰ ਸੰਬੋਧਨ ਕਰਦੇ ਹੋਇਆਂ) ਰਾਜ ਕਰ ਪ੍ਰਬੰਧਕ ਵਸੂਗੁਪਤ, ਮੈਨੂੰ ਅਫ਼ਸੋਸ ਹੈ ਕਿ ਮੈਂ ਤੈਨੂੰ ਸੈਨਿਕਾਂ ਦੀ ਹਿਰਾਸਤ ਵਿਚ ਰਖਿਆ । ਮੈਂ ਚੰਗੀ ਤਰ੍ਹਾਂ ਜਾਣਦਾ ਹਾਂ ਕਿ ਤੂੰ ਸਮਰਾਟ ਚੰਦਰਗੁਪਤ ਦਾ ਵਿਸ਼ਵਾਸ਼-ਪਾਤਰ ਨਵਾਂ ਰਾਜ ਕਰ ਪ੍ਰਬੰਧਕ ਹੈਂ ।

ਵਸੂਗੁਪਤ : ਮੈਂ ਰਾਜ ਕਰ ਪ੍ਰਬੰਧਕ ਨਹੀਂ ਹਾਂ, ਮਹਾਂ ਮੰਤਰੀ, ਜੇਕਰ ਰਾਜ ਕਰ ਪ੍ਰਬੰਧਕ ਹੁੰਦਾ ਤਾਂ ਸਮਰਾਟ ਮੇਰਾ ਇਸ ਤਰ੍ਹਾਂ ਦਾ ਅਪਮਾਨ ਕਦੀ ਵੀ ਸਹਾਰ ਨਾ ਸਕਦੇ ।

ਅਲਿਕਾ : (ਦੁਖੀ ਸੁਰ ਵਿਚ) ਅਤੇ ਇਸਤਰੀ ਦਾ ਅਪਮਾਨ ਅੱਜ ਤਕ ਕੁਸੁਮਪੁਰ ਦੇ ਰਾਜ ਵਿਚ ਕਦੀ ਨਹੀਂ ਹੋਇਆ, ਮੈਂ ਬੇਇੱਜ਼ਤ ਹੋਈ ਹਾਂ, ਸਮਰਾਟ।

ਚੰਦਰਗੁਪਤ : (ਦ੍ਰਿੜ੍ਹਤਾ ਨਾਲ) ਇਸ ਵਿਚ ਕੋਈ ਸ਼ੱਕ ਨਹੀਂ, ਮੈਂ ਦੋਹਾਂ ਦੇ ਅਪਮਾਨ ਦੀ ਪੁੱਛ ਗਿੱਛ ਕਰਾਂਗਾ।

ਚਾਣੱਕਿਆ : (ਵਸੂਗੁਪਤ ਨੂੰ) ਸਮਰਾਟ ਤੋਂ ਤੂੰ ਤਸੱਲੀ ਲੈ ਲਈ ਹੈ ਅਤੇ (ਰਾਜ ਨਰਤਕੀ ਨੂੰ) ਰਾਜ ਨਰਤਕੀ ਤੈਨੂੰ ਵੀ ਸਮਰਾਟ ਦੀਆਂ ਬਾਹਾਂ ਦੀ ਠੰਡੀ ਛਾਂ ਮਿਲ ਚੁਕੀ ਹੈ, ਪਰ (ਵਸੂਗੁਪਤ ਨੂੰ) ਮੈਂ ਜਾਨਣਾ ਚਾਹੁੰਦਾ ਹਾਂ, ਰਾਜ ਨਰਤਕੀ ਨਾਲ ਤੇਰੀ ਜਾਣ ਪਛਾਣ ਕਦੋਂ ਦੀ ਹੈ ?

ਵਸੂਗੁਪਤ : ਮੈਂ ਰਾਜ ਨਰਤਕੀ ਦਾ ਨਾਂ ਵੀ ਨਹੀਂ ਜਾਣਦਾ ਮਹਾਂ ਮੰਤਰੀ, ਮੈਨੂੰ ਤੇ ਕੌਮੁਦੀ ਮਹਾਂ-ਉਤਸਵ ਦੇ ਐਲਾਨ ਤੋਂ ਕੁਝ ਚਿਰ ਪਹਿਲੇ ਰਾਜ ਨਰਤਕੀ ਬਾਰ ਖ਼ਬਰ ਮਿਲੀ।

ਚਾਣੱਕਿਆ : ਵਸੂਗੁਪਤ, ਤੂੰ ਕੁਸੁਮਪੁਰ ਦਾ ਨਿਵਾਸੀ ਹੈਂ ?

ਵਸੂਗੁਪਤ : ਕੁਸੁਮਪੁਰ ਦੇ ਇਕ ਪਿੰਡ ਅਮਰਾਵਤੀ ਦਾ ਨਿਵਾਸੀ ਹਾਂ, ਮੈਂ ਉਥੋਂ ਦਾ ਪ੍ਰਬੰਧਕ ਅਧਿਕਾਰੀ ਸਾਂ।

ਚਾਣੱਕਿਆ : ਤੇ ਤੂੰ ਕੁਸੁਮਪੁਰ ਵਿਚ ਕਦੋਂ ਤੋਂ ਰਹਿ ਰਿਹਾ ਹੈਂ ?

ਵਸੂਗੁਪਤ : ਮੈਂ ਕਿਹਾ ਹੈ ਨਾ, ਮਹਾਂ ਮੰਤਰੀ ਕਿ ਮੈਂ ਕੁਸੁਮਪੁਰ ਦਾ ਨਹੀਂ ਅਮਰਾਵਤੀ ਦਾ ਨਿਵਾਸੀ ਹਾਂ।

ਚਾਣੱਕਿਆ : ਸਮਰਾਟ ਚੰਦਰਗੁਪਤ ਨੂੰ ਤੂੰ ਕੁਸੁਮਪੁਰ ਵਿਚੋਂ ਮਿਲਿਆ ਜਾਂ ਅਮਰਾਵਤੀ ਵਿਚੋਂ ? ਉਹਨਾਂ ਨੇ ਤੈਨੂੰ ਰਾਜ ਕਰ ਮੰਤਰੀ ਬਨਾਣ ਵਿਚ ਕੁਸੁਮਪੁਰ ਦੇ ਨਾਗਰਿਕ ਹੋਣ ਦਾ ਹੀ ਖ਼ਿਆਲ ਰਖਿਆ ਹੋਵੇਗਾ ?

ਵਸੂਗੁਪਤ : ਮੈਂ ਕੁਸੁਮਪੁਰ ਵਿਚ ਨਹੀਂ ਰਹਿੰਦਾ, ਮਹਾਂ ਮੰਤਰੀ, ਮੈਂ ਅਮਰਾਵਤੀ ਤੋਂ ਕੁਸੁਮਪੁਰ ਆਉਂਦਾ ਜ਼ਰੂਰ ਹਾਂ।

ਚਾਣੱਕਿਆ : ਸਾਲ ਵਿਚ ਕਿੰਨੀ ਵਾਰੀ ਆਉਂਦਾ ਹੈਂ ?

ਵਸੂਗੁਪਤ : ਮੈਂ ਕਹਿ ਨਹੀਂ ਸਕਦਾ।

ਚਾਣੱਕਿਆ : (ਸਖ਼ਤ ਲਹਿਜੇ ਵਿਚ) ਸੁਆਲ ਨੂੰ ਟਾਲਿਆ ਨਹੀਂ ਜਾ ਸਕਦਾ, ਠੀਕ ਤਰ੍ਹਾਂ ਜੁਆਬ ਦੇ।

ਵਸੂਗੁਪਤ : ਮਹਾਰਾਜ ਨੰਦ ਦੇ ਖ਼ਾਸ ਖ਼ਾਸ ਉਤਸਵਾਂ ਤੇ ਆਇਆ ਕਰਦਾ ਸਾਂ।

ਚਾਣੱਕਿਆ : ਪਿਛਲੇ ਸਾਲ ਬਸੰਤ ਦੇ ਮੇਲੇ ਤੇ ਸ਼ਾਮਲ ਹੋਇਆ ਸੈਂ ? ਅਮਰਾਵਤੀ ਦੇ ਪ੍ਰਬੰਧਕ ਅਧਿਕਾਰੀ ?

ਵਸੂਗੁਪਤ : ਹਾਂ, ਮਹਾਂ ਮੰਤਰੀ।

ਚਾਣੱਕਿਆ : ਬਸੰਤ ਦੇ ਮੇਲੇ ਤੇ ਰਾਜ ਨਰਤਕੀ ਅਲਿਕਾ ਨੇ ਨਾਚ ਕੀਤਾ ਸੀ ? ਕੀ ਤੂੰ ਉਸ ਨੂੰ ਵੇਖਿਆ ਸੀ ?

ਵਸੂਗੁਪਤ : ਹਾਂ, ਮਹਾਂ ਮੰਤਰੀ ।

ਚਾਣੱਕਿਆ : ਤਾਂ ਤੂੰ ਅਲਿਕਾ ਦੇ ਨਾਂ ਨੂੰ ਜਾਣਦਾ ਏਂ ?

ਵਸੂਗੁਪਤ : ਹਾਂ, ਮਹਾਂ ਮੰਤਰੀ ।

ਚਾਣੱਕਿਆ : ਹੁਣੇ ਤਾਂ, ਤੂੰ ਕਿਹਾ ਸੀ ਕਿ ਤੂੰ ਅਲਿਕਾ ਦਾ ਨਾਂ ਵੀ ਨਹੀਂ ਜਾਣਦਾ ਤੇ ਇਹ ਵੀ ਕਿਹਾ ਕਿ ਕੌਮੁਦੀ ਮਹਾਂ-ਉਤਸਵ ਤੋਂ ਪਲ ਭਰ ਪਹਿਲੇ ਹੀ ਇਸ ਨੂੰ ਮਿਲਿਆ ਸੀ ।

ਵਸੂਗੁਪਤ : ਮੈਂ ਰਾਜਨੀਤੀ ਦੀਆਂ ਗੱਲਾਂ ਪ੍ਰਗਟ ਨਹੀਂ ਕਰਦਾ ।

ਚਾਣੱਕਿਆ : (ਹੱਸ ਕੇ) ਬੜਾ ਰਾਜਨੀਤਕ ਏਂ, ਚੰਗਾ ਰਾਜਨੀਤੀ ਦੀਆਂ ਗੱਲਾਂ ਨਾ ਦੱਸ। ਸਿੱਧਾ ਜੁਆਬ ਦੇ, ਤੂੰ ਰਾਜ ਮੰਤਰੀ ਰਾਕਸ਼ਸ ਦਾ ਸੂਹੀਆ ਕਦੋਂ ਤੋਂ ਬਣਿਆਂ ?

ਵਸੂਗੁਪਤ : ਮਹਾਂ ਮੰਤਰੀ, ਮੈਂ ਉਸ ਭੈੜੇ ਰਾਕਸ਼ਸ ਨੂੰ ਜਾਣਦਾ ਵੀ ਨਹੀਂ ।

ਚਾਣੱਕਿਆ : ਉਸੇ ਤਰ੍ਹਾਂ ਹੀ ਜਿਵੇਂ ਰਾਜ ਨਰਤਕੀ ਅਲਿਕਾ ਨੂੰ ਵੀ ਨਹੀਂ ਸੀ ਜਾਣਦਾ ?

ਵਸੂਗੁਪਤ : (ਚੰਦਰਗੁਪਤ ਨੂੰ) ਸਮਰਾਟ, ਮੇਰੀ ਇੱਜ਼ਤ ਨੂੰ ਬਚਾਓ ।

ਚੰਦਰਗੁਪਤ : ਮੈਂ ਜ਼ਰੂਰ ਬਚਾਵਾਂਗਾ, ਪਹਿਲੇ ਮਹਾਂ ਮੰਤਰੀ ਅਚਾਰੀਆ ਦੇ ਸੁਆਲਾਂ ਦਾ ਜੁਆਬ ਦੇਵੇ ।

ਵਸੂਗੁਪਤ : ਮੈਂ ਜੁਆਬ ਦੇਣ ਦੇ ਯੋਗ ਨਹੀਂ ਹਾਂ, ਸਮਰਾਟ, ਕੌਮੁਦੀ ਮਹਾਂ-ਉਤਸਵ ਦੇ ਇਸ ਮੌਕੇ ਤੇ ਮੈਂ ਬਹੁਤੀ ਪੀ ਲਈ ਹੈ । ਇਸੇ ਕਰ ਕੇ ਮੇਰੇ ਜੁਆਬ ਠੀਕ ਨਹੀਂ ਹਨ ।

ਚਾਣੱਕਿਆ : ਕੋਈ ਗੱਲ ਨਹੀਂ, ਵਸੂਗੁਪਤ ਮੈਂ ਤੈਨੂੰ ਹੋਰ ਵੀ ਪਿਲਾਵਾਂਗਾ, ਜਿਸ ਨਾਲ ਤੇਰੇ ਲਈ ਇਹ ਉਤਸਵ ਵੀ ਖ਼ੁਸ਼ੀਆਂ ਭਰਪੂਰ ਹੋ ਜਾਵੇ ।

ਵਸੂਗੁਪਤ : ਮੈਂ ਬਹੁਤਾ ਪੀਣ ਨੂੰ ਰਾਜ ਧਰਮ ਵਿਰੁੱਧ ਸਮਝਦਾ ਹਾਂ ।

ਚਾਣੱਕਿਆ : ਹੁਣੇ ਤੂੰ ਕਿਹਾ ਹੈ ਕਿ ਬਹੁਤ ਪੀਣ ਕਰ ਕੇ ਤੂੰ ਠੀਕ ਜੁਆਬ ਨਹੀਂ ਦੇ ਸਕਦਾ । ਤੇ ਹੁਣੇ ਕਹਿੰਦਾ ਏਂ ਕਿ ਬਹੁਤਾ ਪੀਣ ਨੂੰ ਰਾਜ ਧਰਮ ਦੇ ਵਿਰੁੱਧ ਸਮਝਦਾ ਹੈਂ ।

ਵਸੂਗੁਪਤ : ਮੈਂ ਰਾਜਨੀਤੀ ਦੇ ਭੇਤ ਤੁਹਾਡੇ ਸਾਹਮਣੇ ਖੋਹਲਣ ਤੋਂ ਅਸਮਰਥ ਹਾਂ ।

ਚਾਣੱਕਿਆ : ਘੜੀ ਮੁੜੀ, ਰਾਜਨੀਤੀ, ਹਰ ਸੁਆਲ ਵਿਚ ਰਾਜਨੀਤੀ, ਰਾਜ ਦਾ ਕਰ-ਅਧਿਕਾਰੀ ਰਾਜ ਦੇ ਮਹਾਂ ਮੰਤਰੀ ਨੂੰ ਰਾਜਨੀਤੀ ਦੇ ਭੇਤ ਨਹੀਂ ਦੱਸਣਾ

ਚਾਹੁੰਦਾ ? ਅਤੇ ਪੀਣ ਵਿਚ ਵੀ ਤੇਰੀ ਰਾਜਨੀਤੀ ਹੈ, ਹਾਂ, ਤੇਰੀ ਨਹੀਂ, ਮੇਰੀ ਹੈ। ਵਸੂਗੁਪਤ ਜੇਕਰ ਤੂੰ ਨਹੀਂ ਚਾਹੁੰਦਾ ਤਾਂ ਮੈਂ ਤੈਨੂੰ ਰਾਜਨੀਤੀ ਦੇ ਭੇਤ ਖੋਹਲਣ ਲਈ ਨਹੀਂ ਕਹਾਂਗਾ। ਕਵਿਤਾ ਦੀਆਂ ਗੱਲਾਂ ਕਰਾਂਗਾ। ਕੀ ਕਵਿਤਾ ਦੀਆਂ ਗੱਲਾਂ ਕਰ ਸਕਦਾ ਏਂ ਤੂੰ ? ਜੁਆਬ ਦੇ, ਜਿਹੜੀ ਸ਼ਰਾਬ ਵਿਚ ਜੰਗਲ ਦੇ ਫੁੱਲਾਂ ਦੀ ਸੁਗੰਧੀ ਹੁੰਦੀ ਹੈ, ਉਹਦੇ ਵਿਚ ਏਨੀ ਮਸਤੀ ਕਿਉਂ ਹੁੰਦੀ ਹੈ ?

ਵਸੂਗੁਪਤ : ਮੈਂ ਨਹੀਂ ਜਾਣਦਾ ਮਹਾਂ ਮੰਤਰੀ।

ਚਾਣੱਕਿਆ : ਤੂੰ ਨਹੀਂ ਜਾਣਦਾ, ਪਰ ਮੈਂ ਜਾਣਦਾ ਹਾਂ, ਜਿਹੜੀ ਸ਼ਰਾਬ ਵਿਚ ਜੰਗਲ ਦੇ ਫੁੱਲਾਂ ਦੀ ਸੁਗੰਧੀ ਹੁੰਦੀ ਹੈ, ਉਹਦੇ ਵਿਚ ਏਨੀ ਮਸਤੀ ਇਸ ਕਰ ਕੇ ਹੈ ਕਿ ਉਸ ਨੂੰ ਸੁੰਦਰੀਆਂ, ਆਪਣੇ ਹੱਥਾਂ ਨਾਲ ਪਿਆਂਦੀਆਂ ਹਨ, ਇਹੋ ਜਿਹੀਆਂ ਸੁੰਦਰੀਆਂ ਜਿਨ੍ਹਾਂ ਦੀਆਂ ਅੱਖਾਂ ਵਿਚ ਸ਼ਰਾਬ ਹੈ, ਉਹ ਤੇਰੇ ਪਿਆਲੇ ਵਿਚ ਆਪਣੀਆਂ ਅੱਖਾਂ ਦਾ ਜਾਮ ਪਾ ਕੇ ਤੈਨੂੰ ਹੋਰ ਵੀ ਮਸਤ ਬਣਾ ਦੇਂਦੀਆਂ ਹਨ।

ਵਸੂਗੁਪਤ : ਤੁਸੀਂ ਤਾਂ ਰਾਜਨੀਤੀ ਅਤੇ ਕਵਿਤਾ ਦੋਹਾਂ ਵਿਚ ਹੀ ਨਿਪੁੰਨ ਹੋ, ਮਹਾਂ ਮੰਤਰੀ।

ਚਾਣੱਕਿਆ : ਚਾਣੱਕਿਆ ਦੀਆਂ ਸੁੱਕੀਆਂ ਰਗਾਂ ਵਿਚ ਕਵਿਤਾ ਕਿਥੇ, ਪਰ ਤੇਰੀ ਮਰਜ਼ੀ ਅਨੁਸਾਰ ਮੈਂ ਰਾਜਨੀਤੀ ਦੇ ਭੇਤਾਂ ਬਦਲੇ ਕਵਿਤਾ ਦੇਣਾ ਚਾਹੁੰਦਾ ਹਾਂ। ਇਕ ਗੱਲ ਹੋਰ ਪੁੱਛਾਂ ? ਸੁੰਦਰੀਆਂ ਦੀਆਂ ਅੱਖਾਂ ਵਿਚ ਬਹੁਤੀ ਮਸਤੀ ਹੈ ਜਾਂ ਬੁਲ੍ਹਾਂ ਵਿਚ ?

ਵਸੂਗੁਪਤ : ਇਸ ਸੁਆਲ ਦਾ ਜੁਆਬ ਦੇਣਾ ਮੁਸ਼ਕਿਲ ਹੈ, ਮਹਾਂ ਮੰਤਰੀ।

ਚਾਣੱਕਿਆ : ਰਾਜਨੀਤੀ ਦੇ ਭੇਤਾਂ ਤੋਂ ਵੀ ਮੁਸ਼ਕਿਲ, ਵਸੂਗੁਪਤ ਜਿਸ ਵਿਚ ਤੂੰ ਨਿਪੁੰਨ ਹੈਂ ? ਅਮਰਾਵਤੀ ਦੇ ਰਾਜ ਅਧਿਕਾਰੀ, ਅਤੇ ਮਹਾਰਾਜ ਨੰਦ ਦੇ ਬਸੰਤ ਮੇਲੇ ਵਿਚ ਸ਼ਾਮਲ ਹੋਣ ਵਾਲੇ ਵਸੂਗੁਪਤ ਵਾਸਤੇ ਇਹ ਸੁਆਲ ਮੁਸ਼ਕਿਲ ਨਹੀਂ ਹੈ, ਮਹਾਰਾਜ ਨੰਦ ਦੇ ਉਸ ਮੇਲੇ ਵਿਚ ਨੰਗੇ ਨਾਚ ਦਾ ਸਮਾਗਮ ਹੋਇਆ ਸੀ ?

ਵਸੂਗੁਪਤ : ਹਾਂ, ਮਹਾਂ ਮੰਤਰੀ।

ਚਾਣੱਕਿਆ : ਤੇ ਤੂੰ ਉਸ ਵਿਚ ਸ਼ਾਮਲ ਹੋਇਆ ਸੀ ? ਤਾਂ ਤੇ ਤੂੰ ਜਾਣਦਾ ਹੋਵੇਂਗਾ, ਕਿ ਸੁੰਦਰੀਆਂ ਦੀਆਂ ਅੱਖਾਂ ਤੋਂ ਬਹੁਤੀ ਹੋਠਾਂ ਵਿਚ ਮਸਤੀ ਹੁੰਦੀ ਹੈ, ਹੁੰਦੀ ਹੈ ਨਾ ? ਵਸੂਗੁਪਤ ? (ਗੁਸੇ ਨਾਲ) ਜੁਆਬ ਦੇਹ।

ਵਸੂਗੁਪਤ : ਹਾਂ, ਮਹਾਂ ਮੰਤਰੀ।

ਚਾਣੱਕਿਆ : ਤਾਂ ਜੋ ਸ਼ਰਾਬ ਸੁੰਦਰੀਆਂ ਆਪਣੇ ਬੁਲ੍ਹਾਂ ਨੂੰ ਲਗਾ ਕੇ ਦਿੰਦੀਆਂ ਹਨ, ਉਸ ਵਿਚ ਹੋਰ ਵੀ ਵਧੇਰੇ ਨਸ਼ਾ ਹੁੰਦਾ ਹੈ ? (ਗੁੱਸੇ ਵਿਚ) ਜੁਆਬ ਦੇਹ।

ਵਸੂਗੁਪਤ : ਹਾਂ, ਮਹਾਂ ਮੰਤਰੀ।

ਚਾਣੱਕਿਆ : ਹੁਣ ਮੈਂ ਹੋਰ ਤੇਰੇ ਕੋਲੋਂ ਕੋਈ ਸੁਆਲ ਨਹੀਂ ਪੁੱਛਣਾ, ਤੇਰੇ ਕੋਲੋਂ ਇੰਨੇ ਸੁਆਲ ਪੁੱਛ ਕੇ ਮੈਂ ਜਿਹੜਾ ਤੈਨੂੰ ਤੰਗ ਕੀਤਾ ਹੈ, ਉਸ ਵਾਸਤੇ ਮੈਂ ਤੈਨੂੰ ਇਨਾਮ ਦੇਣਾ ਚਾਹੁੰਦਾ ਹਾਂ ਅਤੇ ਉਹ ਇਨਾਮ ਇਹ ਹੈ ਕਿ ਤੂੰ ਰਾਜ ਨਰਤਕੀ ਅਲਿਕਾ ਦੇ ਹੋਠਾਂ ਨਾਲ ਛੂਹੇ ਗਏ ਜਾਮ ਦਾ ਇਕ ਘੁੱਟ......

ਅਲਿਕਾ : (ਬੇਹਬਲ ਹੋ ਕੇ) ਖਿਮਾਂ ਕਰੋ, ਮਹਾਂ ਮੰਤਰੀ, ਮੈਂ ਸ਼ਰਾਬ ਨਹੀਂ ਛੂਹਾਂਗੀ, ਅੱਜ ਤਕ ਨਾ ਮੈਂ ਪੀਤੀ ਹੈ ਨਾ ਪਿਆਈ ਹੈ। ਮੈਂ ਖਿਮਾਂ ਦੀ ਭਿੱਖ ਮੰਗਦੀ ਹਾਂ, ਮਹਾਂ ਮੰਤਰੀ।

ਚਾਣੱਕਿਆ : ਕੌਮੁਦੀ ਉਤਸਵ ਵਿਚ ਇਨਾਮ ਮਿਲ ਰਿਹਾ ਹੈ, ਦੇਵੀ, ਭਿੱਖਿਆ ਨਹੀਂ। (ਆਵਾਜ਼ ਲਗਾ ਕੇ) ਸੈਨਿਕ (ਸੈਨਿਕ ਦਾ ਪਰਵੇਸ਼) ਸ਼ਰਾਬ ਵਾਲੀ ਸੁਰਾਹੀ ਹਾਜ਼ਰ ਕਰੋ।

ਸੈਨਿਕ : ਜੋ ਹੁਕਮ (ਜਾਂਦਾ ਹੈ)।

ਅਲਿਕਾ : (ਵਿਲਕ ਕੇ) ਮਹਾਂ ਮੰਤਰੀ, ਮੇਰਾ ਜੀਵਨ ਸਰਾਪਾਂ ਨਾਲ ਭਰਿਆ ਹੋਇਆ ਹੈ, ਮੈਂ ਰਾਜ ਨਰਤਕੀ ਬਣ ਕੇ ਇਸਤਰੀ ਵੀ ਨਹੀਂ ਰਹੀ, ਮੈਂ ਸੰਸਾਰ ਦਾ ਸਭ ਤੋਂ ਵੱਡਾ ਮਜ਼ਾਕ ਹਾਂ, ਮੈਂ ਪਾਪ ਦੀ ਕਾਲਖ਼ ਹਾਂ, ਮੈਂ ਨਰਕ ਦੀ ਜੁਆਲਾ ਹਾਂ। ਮੈਂ..... ਮੈਂ......

ਚਾਣੱਕਿਆ : ਨਹੀਂ ਦੇਵੀ, ਤੂੰ ਮਹਾਰਾਜ ਨੰਦ ਦੀ ਰਾਜ ਨਰਤਕੀ ਹੈਂ, ਅੰਤਾਂ ਦੀ ਸੋਹਣੀ, ਨਾਚ-ਕਲਾ ਵਿਚ ਨਿਪੁੰਨ, ਹਾਂ ਮੈਨੂੰ ਦੁਖ ਹੈ ਕਿ ਤੇਰਾ ਜੀਵਨ... (ਸੈਨਿਕ ਸੁਰਾਹੀ ਲੈ ਕੇ ਆਉਂਦਾ ਹੈ) ਲੈ ਆਇਆ ਸੁਰਾਹੀ ? ਸੱਚੀਂ ਮੈਂ ਆਪਣੇ ਨਾਲ ਹੀ ਤੇ ਲਿਆਇਆ ਸਾਂ ਸ਼ਰਾਬ ਦੀ ਸੁਰਾਹੀ, ਲੈ ਤੂੰ ਇਸ ਨੂੰ ਪੀ, ਰਾਜ ਨਰਤਕੀ।

ਅਲਿਕਾ : ਮਹਾਂ ਮੰਤਰੀ, ਮੈਨੂੰ ਸ਼ਰਾਬ ਨਾ ਪਿਆਓ, ਮੈਨੂੰ ਜ਼ਹਿਰ ਦੇ ਦਿਓ, ਮੈਨੂੰ ਭਿਆਨਕ ਜ਼ਹਿਰ ਦੇ ਦਿਓ। ਉਸ ਨਾਲ ਮੈਨੂੰ ਤਸੱਲੀ ਮਿਲ ਜਾਏਗੀ, ਮੇਰੀ ਜੀਭ ਤੇ ਸੱਪ ਕੋਲੋਂ ਡੰਗ ਮਰਵਾਓ, ਸੱਪ ਦਾ ਡੰਗ......ਸੱਪ ਦਾ ਡੰਗ, ਮਹਾਂ ਮੰਤਰੀ।

ਚਾਣੱਕਿਆ : ਸੱਪ ਦਾ ਡੰਗ ਤੈਨੂੰ ਨਹੀਂ ਚਾਹੀਦਾ, ਰਾਜ ਨਰਤਕੀ, ਕਿਸੇ ਹੋਰ ਨੂੰ ਚਾਹੀਦਾ ਹੈ। (ਸੈਨਿਕ ਨੂੰ) ਜ਼ਬਰਦਸਤੀ ਇਹ ਸ਼ਰਾਬ ਰਾਜ ਨਰਤਕੀ ਨੂੰ

ਪਿਆਓ ।
(ਸੈਨਿਕ ਜ਼ਬਰਦਸਤੀ ਰਾਜ ਨਰਤਕੀ ਨੂੰ ਸ਼ਰਾਬ ਪਿਆਂਦਾ ਹੈ । ਅਣਮੰਨੇ ਢੰਗ ਨਾਲ ਲੜਖੜਾਉਂਦਿਆਂ ਸਾਹ ਵਿਚ ਸ਼ਰਾਬ ਪੀਣ ਦੀ ਆਵਾਜ਼ ।)
(ਬਸ ਹੁਣ ਰਹਿਣ ਦੇ, (ਸੈਨਿਕ ਰਾਜ ਨਰਤਕੀ ਦੇ ਬੁਲ੍ਹਾਂ ਨਾਲੋਂ ਸੁਰਾਹੀ ਹਟਾਂਦਾ ਹੈ) ਹੁਣ ਇਹ ਸ਼ਰਾਬ ਰਾਜ ਨਰਤਕੀ ਦੇ ਬੁਲ੍ਹਾਂ ਨਾਲ ਲੱਗ ਕੇ ਹੋਰ ਵੀ ਨਸ਼ੇ ਵਾਲੀ ਹੋ ਗਈ ਹੈ, ਹੁਣ ਮਹਾਂ-ਉਤਸਵ ਦੇ ਕਰਤੇ ਧਰਤੇ ਵਸੂਗੁਪਤ ਨੂੰ ਉਸ ਦਾ ਇਨਾਮ ਚਾਹੀਦਾ ਹੈ । ਸੈਨਿਕ ਇਹ ਬਾਕੀ ਦੀ ਸ਼ਰਾਬ ਵਸੂਗੁਪਤ ਪੀਣਗੇ ।

ਵਸੂਗੁਪਤ : ਸਮਰਾਟ, ਮੇਰੀ ਰੱਖਿਆ ਕਰੋ, ਮੈਂ ਇਹ ਸ਼ਰਾਬ ਨਹੀਂ ਪੀਆਂਗਾ, ਨਹੀਂ ਪੀਆਂਗਾ ।

ਚਾਣੱਚਿਆ : ਸੈਨਿਕ, ਬਾਕੀ ਦੀ ਸ਼ਰਾਬ ਵਸੂਗੁਪਤ ਨੂੰ ਜ਼ਬਰੀ ਪਿਆਈ ਜਾਏ (ਸੈਨਿਕ ਜ਼ਬਰਦਸਤੀ ਸ਼ਰਾਬ ਪਿਆਂਦੇ ਹਨ । ਦੱਬੇ ਹੋਏ ਗਲੇ ਦੀ ਆਵਾਜ਼)

ਵਸੂਗੁਪਤ : (ਲੜਖੜਾਂਦੇ ਸ਼ਬਦਾਂ ਨਾਲ) ਓਹ, ਬਿਲਕੁਲ......ਜ਼ਹਿਰ......ਅੱਗ ਦੀ ਜੁਆਲਾ......ਸੱਪ ਦਾ ਡੰਗ......ਸੱਪ ਦਾ ਡੰਗ......ਮਹਾਂ ਮੰਤਰੀ ......ਚਾਣੱਕਿਆ । ਤੁਸੀਂ ਰਾਜ ਮੰਤਰੀ......ਰਾਕਸ਼ਸ......ਜਿੱਤ ਗਏ । ਕੌਮੁਦੀ ਮਹਾਂ-ਉਤਸਵ ਨਹੀਂ ਹੋ ਸਕਿਆ । ਅਲਿਕਾ... . ਮੈਨੂੰ ਮੁਆਫ਼ । ਕੌਮੁਦੀ ਮਹਾਂ-ਉਤਸਵ, ਕੌਮੁਦੀ ਮਹਾਂ-ਉਤਸਵ......(ਪਰਾਣ ਨਿਕਲ ਜਾਂਦੇ ਹਨ)

ਚੰਦਰਗੁਪਤ : ਉਹ ਵਿਸ਼ ਦੀ ਗੰਦਲ । ਰਾਜ ਨਰਤਕੀ, ਵਿਸ਼ ਦੀ ਗੰਦਲ ਹੈ । ਬੁਲ੍ਹਾਂ ਨਾਲ ਛੋਹੀ ਹੋਈ ਸ਼ਰਾਬ......ਜ਼ਹਿਰ......ਬਣ ਗਿਆ । ਵਸੂਗੁਪਤ...

ਚਾਣੱਕਿਆ : ਵਸੂਗੁਪਤ ਹੁਣ ਇਸ ਸੰਸਾਰ ਵਿਚ ਨਹੀਂ ਹੈ, ਚੰਦਰਗੁਪਤ ਹੁਣ ਅਲਿਕਾ......

ਅਲਿਕਾ : ਸਮਰਾਟ, ਖਿਮਾਂ ਕਰੋ, ਮਹਾਂ ਮੰਤਰੀ ਮੈਨੂੰ ਜੀਵਨ ਦੀ ਭਿੱਖਿਆ ਦਿਓ । ਮੈਂ ਨਿਰਦੋਸ਼ ਹਾਂ, ਮੈਂ ਨਿਰਦੋਸ਼ ਹਾਂ, ਸਮਰਾਟ । ਮੈਂ ਤੁਹਾਡੇ ਪੈਰ ਚੁੰਮ ਕੇ... (ਪੈਰਾਂ ਤੇ ਡਿੱਗਣ ਲਈ ਅੱਗੇ ਵੱਧਦੀ ਹੈ)

ਚਾਣੱਕਿਆ : ਪਿਛੇ ਹਟੋ, ਪਿਛੇ ਹਟੋ, ਚੰਦਰਗੁਪਤ, (ਚੰਦਰਗੁਪਤ ਪਿਛੇ ਹਟਦਾ ਹੈ) ਤੇਰੇ ਪੈਰਾਂ ਵਿਚ ਆਪਣੇ ਦੰਦ ਚੋਭ ਕੇ ਤੁਹਾਨੂੰ ਮੌਤ ਦੇ ਮੂੰਹ ਵਲ ਧੱਕ ਦੇਵੇਗੀ । ਇਹ ਇਹਦਾ ਅਖ਼ੀਰੀ ਹਥਿਆਰ ਹੈ । ਇਸਤਰੀ ਰੂਪ ਵਿਚ ਡਰਾਉਣੀ ਸੱਪਣੀ, ਵਿਸ਼ ਦੀ ਗੰਦਲ । ਰਾਜ ਮੰਤਰੀ ਰਾਕਸ਼ਸ ਨੇ ਕੌਮੁਦੀ ਮਹਾਂ-ਉਤਸਵ ਦਾ ਮਤਾ ਵਸੂਗੁਪਤ ਕੋਲੋਂ ਕਰਵਾ ਕੇ ਬੇ-ਧਿਆਨੇ

ਚੰਦਰਗੁਪਤ ਨੂੰ ਵਿਸ਼ ਦੀ ਗੰਦਲ ਹਥੋਂ ਖ਼ਤਮ ਕਰਨ ਦੀ ਚਾਲ ਖੇਡੀ ਸੀ। ਸੈਨਿਕੋ ਰਾਜ ਨਰਤਕੀ ਨੂੰ ਕੈਦ ਕਰੋ। ਹੁਣ ਇਹਦਾ ਪ੍ਰਯੋਗ ਦੁਸ਼ਮਨ ਤੇ ਕੀਤਾ ਜਾਵੇਗਾ। (ਸੈਨਿਕ ਰਾਜ ਨਰਤਕੀ ਨੂੰ ਕੈਦ ਕਰਦੇ ਹਨ) ਵਸੂਗੁਪਤ ਰਾਕਸ਼ਸ ਦਾ ਸੂਹੀਆ ਸੀ ਅਤੇ ਰਾਜ ਨਰਤਕੀ ਅਲਿਕਾ ਵਿਸ਼ ਦੀ ਗੰਦਲ। ਇਸ ਸੱਚ ਦਾ ਨਿਰਣਾ ਮੈਂ ਆਪਣੀ ਮਰਜ਼ੀ ਨਾਲ ਕੀਤਾ ਹੈ ਤੇ ਇਸ ਦੇ ਬਾਅਦ ਮੈਂ ਇਕ ਪਲ ਵੀ ਇਥੇ ਨਹੀਂ ਠਹਿਰ ਸਕਾਂਗਾ। ਮੇਰਾ ਰਾਹ ਛੱਡ ਦਿਓ। ਹਟੋ। ਤਪੋਬਨ ਮੇਰੀ ਉਡੀਕ ਕਰ ਰਿਹਾ ਹੈ। ਚੰਦਰਗੁਪਤ, ਆਪਣੇ ਵਿਸ਼ਵਾਸ਼-ਪਾਤਰ ਵਸੂਗੁਪਤ ਦਾ ਦਾਹ ਸੰਸਕਾਰ ਅਤੇ ਕੌਮੁਦੀ ਮਹਾਂ-ਉਤਸਵ ਦਾ ਐਲਾਨ ਇਕੋ ਸਮੇਂ ਕਰੋ ਤੇ ਆਪਣਾ ਰਾਜ ਸੰਭਾਲੋ (ਜਾਂਦਾ ਹੈ)।

ਚੰਦਰਗੁਪਤ : (ਬਿਹਬਲਤਾ ਨਾਲ) ਅਚਾਰੀਆ ਚਾਣੱਕਿਆ, ਮਹਾਂ ਮੰਤਰੀ ਚਾਣੱਕਿਆ ਚੰਦਰਗੁਪਤ ਨੂੰ ਤੇਰੀ ਲੋੜ ਹੈ। ਮਹਾਂ ਮੰਤਰੀ ਚਾਣੱਕਿਆ ਦੇ ਬਿਨਾਂ ਇਹ ਰਾਜ ਤਬਾਹ ਹੋ ਜਾਏਗਾ। ਮਹਾਂ ਮੰਤਰੀ ਚਾਣੱਕਿਆ, ਕੌਮੁਦੀ ਮਹਾਂ-ਉਤਸਵ ਨਹੀਂ ਹੋਵੇਗਾ। (ਚਾਣੱਕਿਆ ਦੇ ਪਿਛੇ ਜਲਦੀ ਨਾਲ ਜਾਂਦਾ ਹੈ। ਉਹਦੀ ਆਵਾਜ਼ ਹੌਲੀ ਉੱਚੀ ਸੁਣਾਈ ਦੇਂਦੀ ਹੈ।) ਕੌਮੁਦੀ ਮਹਾਂ-ਉਤਸਵ ਨਹੀਂ ਹੋਵੇਗਾ।......ਕੌਮੁਦੀ ਮਹਾਂ-ਉਤਸਵ ਨਹੀਂ ਹੋਵੇਗਾ।......ਕੌਮੁਦੀ ਮਹਾਂ-ਉਤਸਵ ਨਹੀਂ ਹੋਵੇਗਾ......

(**ਸਥਾਨ** : ਪਤਨੀ ਦਾ ਸੂਤਕ ਵਾਲਾ ਕਮਰਾ)

**ਸਮਾਂ** : ਸ਼ਾਮ

(ਸੂਤਕ ਵਾਲਾ ਕਮਰਾ ਇਕ ਨਵੇਂ ਢੰਗ ਦਾ ਕਮਰਾ ਹੈ। ਕਈ ਬੂਹੇ ਬਾਰੀਆਂ ਹਨ, ਪਰ ਪਿਛਲੀ ਕੰਧ ਦੇ ਸਭ ਬੂਹੇ ਬਾਰੀਆਂ ਬੰਦ ਹਨ। ਖੱਬੀ ਅਤੇ ਸੱਜੀ ਕੰਧ ਦੀ ਸਿਰਫ਼ ਇਕ ਇਕ ਬਾਰੀ ਖੁਲ੍ਹੀ ਹੈ ਤਾਂ ਜੋ ਕਮਰੇ ਦੀ ਹਵਾ ਸਾਫ਼ ਰਹੇ। ਕੰਧਾਂ ਤੇ ਹਲਕੇ ਪੀਲੇ ਰੰਗ ਦਾ ਡਿਸਟੈਂਪਰ ਹੈ। ਡੀਜ਼ਾਇਨ ਲਈ ਇਕ ਸਲੇਟੀ ਰੰਗ ਦੀ ਲਕੀਰ ਸਾਰੀਆਂ ਕੰਧਾਂ ਤੇ ਜਾਂਦੀ ਹੈ। ਕੰਧ ਤੇ ਕੁਝ ਤਸਵੀਰਾਂ ਵੀ ਲੱਗੀਆਂ ਹੋਈਆਂ ਹਨ। ਬਿਜਲੀ ਦੀਆਂ ਬੱਤੀਆਂ ਛੱਤ ਤੋਂ ਲਟਕ ਰਹੀਆਂ ਹਨ ਜਿਨ੍ਹਾਂ ਉਤੇ ਸੋਹਣੇ ਸ਼ੇਡ ਵੀ ਲਗੇ ਹੋਏ ਹਨ। ਬਿਜਲੀ ਦੀਆਂ ਬੱਤੀਆਂ ਇਸ ਵੇਲੇ ਜਗ ਨਹੀਂ ਰਹੀਆਂ। ਕਮਰੇ ਦਾ ਫ਼ਰਸ਼ ਸੰਗ ਮਰਮਰ ਦਾ ਹੈ। ਉਸ ਉਤੇ ਕੁਝ ਵਿਛਿਆ ਨਹੀਂ ਹੋਇਆ। ਪਿਛਲੀ ਕੰਧ ਦੇ ਨੇੜੇ ਇਕ ਨਵੇਂ ਢੰਗ ਦਾ ਪਲੰਘ ਹੈ, ਜਿਸ ਉਤੇ ਸਾਫ਼ ਸੁਥਰੇ ਕਪੜਿਆਂ ਵਿਚ ਲਪੇਟਿਆ ਇਕ ਆਕਾਰ ਦਿਸਦਾ ਹੈ। ਇਸ ਪਲੰਘ ਦੇ ਨੇੜੇ ਇਕ ਚਿੱਟੇ ਰੰਗ ਦਾ ਨਵੇਂ ਢੰਗ ਦਾ ਬਣਿਆ ਹੋਇਆ ਲੋਹੇ ਦਾ ਇਕ ਪੰਘੂੜਾ ਹੈ, ਜਿਸ ਉਤੇ ਮੱਛਰਦਾਨੀ ਲੱਗੀ ਹੋਈ ਹੈ। ਇਸੇ ਕਰ ਕੇ ਇਹ ਪਤਾ ਨਹੀਂ ਲੱਗਦਾ ਕਿ ਉਹਦੇ ਅੰਦਰ ਕੀ ਹੈ। ਪਲੰਘ ਦੇ ਨਾਲ ਇਕ ਮੇਜ਼ ਹੈ, ਜਿਸ ਉਤੇ ਦਵਾਈਆਂ, ਥਰਮਾਮੀਟਰ ਆਦਿਕ ਪਏ ਹੋਏ ਹਨ। ਇਕ ਸੋਹਣਾ ਟਾਈਮ-ਪੀਸ ਵੀ ਇਸੇ ਮੇਜ਼ ਉਤੇ ਹੈ। ਪਲੰਘ ਦੇ ਨੇੜੇ, ਦੂਸਰੇ ਪਾਸੇ ਦੋ ਕੁਰਸੀਆਂ ਹਨ ਜਿਨ੍ਹਾਂ ਉਤੇ ਦੋ ਮਖ਼ਮਲੀ ਗੱਦੀਆਂ ਪਈਆਂ ਹੋਈਆਂ ਹਨ। ਕੁਰਸੀਆਂ ਦੇ ਵਿਚਕਾਰ ਇਕ ਛੋਟੀ ਮੇਜ਼ ਹੈ, ਜਿਸ ਉਤੇ ਰੇਸ਼ਮੀ ਮੇਜ਼ਪੋਸ਼ ਵਿਛਿਆ ਹੋਇਆ ਹੈ। ਉਸ ਉਤੇ ਫੁੱਲਾਂ ਦਾ ਇਕ ਗੁਲਦਸਤਾ ਸਜਿਆ ਹੋਇਆ ਹੈ। ਸੱਜੇ ਪਾਸੇ ਦੀ ਕੰਧ ਨਾਲ ਇਕ ਕਪੜੇ ਸੁਕਣੇ ਪਾਉਣ ਵਾਸਤੇ ਘੋੜੀ ਹੈ, ਜਿਸ ਤੇ ਕੁਝ ਕਪੜੇ ਸੁਕਣੇ ਪਏ ਹੋਏ ਹਨ।

ਪਲੰਘ ਉਤੇ ਇਕ ਔਰਤ ਬਿਲਕੁਲ ਸਿੱਧੀ ਲੇਟੀ ਹੋਈ ਹੈ। ਉਹਦਾ ਸਰੀਰ ਇਕ ਭੂਰੇ ਰੰਗ ਦੇ ਕੀਮਤੀ ਕੰਬਲ ਨਾਲ ਢੱਕਿਆ ਹੋਇਆ ਹੈ, ਪਰ ਉਹਦੀਆਂ ਦੋਵੇਂ ਬਾਹਵਾਂ ਕੰਬਲ ਤੋਂ ਬਾਹਰ ਹਨ। ਇਹਨਾਂ ਬਾਹਵਾਂ ਤੇ ਚਿਹਰੇ ਦੇ ਸਿਵਾ ਇਸ ਔਰਤ ਦੇ ਸਰੀਰ ਦਾ ਹੋਰ ਕੋਈ ਵੀ ਹਿੱਸਾ ਵਿਖਾਈ ਨਹੀਂ ਦਿੰਦਾ। ਵੇਖਣ ਵਿਚ ਇਹ ਸੁੰਦਰ ਔਰਤ ਹੈ ਅਤੇ ਉਮਰ 30 ਸਾਲਾਂ ਦੇ ਕਰੀਬ ਹੈ। ਦੋ ਕੁਰਸੀਆਂ ਵਿਚੋਂ ਇਕ ਤੇ 32-33

ਸਾਲ ਦੀ ਉਮਰ ਦਾ ਇਕ ਮਰਦ ਬੈਠਾ ਹੈ। ਕਣਕ ਵੰਨੇ ਰੰਗ ਦਾ ਮਾਮੂਲੀ ਕੱਦ ਦਾ ਇਹ ਸਾਧਾਰਨ ਜਿਹਾ ਮਰਦ ਹੈ। ਮੁੱਛਾਂ ਇਹਨੇ ਤਿਤਲੀ ਮਾਰਕਾ ਰਖੀਆਂ ਹੋਈਆਂ ਹਨ ਅਤੇ ਪੋਸ਼ਾਕ ਅੰਗਰੇਜ਼ੀ ਫ਼ੈਸ਼ਨ ਦੀ ਹੈ। ਔਰਤ ਜੋ ਇਸ ਮਰਦ ਦੀ ਪਤਨੀ ਏ, ਉਹਦੇ ਚਿਹਰੇ ਤੋਂ ਨਿਰਾਸ਼ਾ ਅਤੇ ਕਰੋਧ ਦੇ ਪ੍ਰਭਾਵ ਨਜ਼ਰ ਆ ਰਹੇ ਹਨ। ਉਹ ਮਰਦ ਵਲ ਤੱਕਦੀ ਹੋਈ ਕੁਝ ਕਹਿ ਰਹੀ ਲੱਗਦੀ ਹੈ। ਉਸ ਦੀ ਆਵਾਜ਼ ਵਿਚ ਸੂਖਮਤਾ ਦੇ ਨਾਲ ਇਕ ਅਜੀਬ ਕਿਸਮ ਦੀ ਦ੍ਰਿੜ੍ਹਤਾ ਵੀ ਹੈ, ਸੂਖਮਤਾ ਅਤੇ ਦ੍ਰਿੜ੍ਹਤਾ ਦੇ ਦੋ ਵਿਰੋਧੀ ਅੰਸ਼ਾਂ ਨਾਲ ਭਰੀ ਹੋਈ ਇਹ ਆਵਾਜ਼ ਇਹੋ ਜਿਹੀ ਹੈ, ਜਿਸ ਦੇ ਜੁਆਬ ਵਿਚ ਬੋਲਣਾ ਜੇਕਰ ਅਸੰਭਵ ਨਹੀਂ ਤਾਂ ਮੁਸ਼ਕਿਲ ਜ਼ਰੂਰ ਹੈ। ਮਰਦ ਬਿਨਾਂ ਹਿਲੇ ਜੁਲੇ ਜਾਂ ਇਹ ਕਹਿ ਲਵੋ ਬਿਨਾਂ ਕੁਝ ਕਹੇ ਬੈਠਾ ਹੋਇਆ, ਸਿਰਫ਼ ਚਾਰੇ ਪਾਸੇ ਝਾਕ ਹੀ ਰਿਹਾ ਹੈ। ਉਹਦਾ ਝਾਕਣਾ ਇਹ ਪ੍ਰਭਾਵ ਦੇ ਰਿਹਾ ਹੈ ਜਿਸ ਤਰ੍ਹਾਂ ਸਭ ਕੁਝ ਵੇਖਦੇ ਹੋਏ ਵੀ ਉਹ ਕੁਝ ਵੀ ਨਹੀਂ ਵੇਖ ਰਿਹਾ। ਇਕ ਖ਼ਾਲੀਪਣ ਉਹਦੇ ਚਿਹਰੇ ਤੋਂ ਦਿਸ ਰਿਹਾ ਹੈ। ਉਹਦੀਆਂ ਅੱਖਾਂ ਦੀਆਂ ਪੁਤਲੀਆਂ ਇਕ ਪਾਸੇ ਤੋਂ ਦੂਜੇ ਪਾਸੇ ਚੱਕਰ ਲਗਾ ਰਹੀਆਂ ਹਨ। ਉਪਰ ਦਾ ਬੁਲ੍ਹ ਥਲੇ ਵਾਲੇ ਬੁਲ੍ਹ ਤੇ ਇਸ ਤਰ੍ਹਾਂ ਟਿਕਿਆ ਹੋਇਆ ਹੈ, ਜਿਸ ਤਰ੍ਹਾਂ ਕਿਸੇ ਡੱਬੀ ਦਾ ਢੱਕਣ ਹੋਵੇ।)

ਪਤਨੀ : ਹਾਂ, ਅੱਜ ਤੁਹਾਨੂੰ ਸੁਣਨਾ ਹੀ ਪਵੇਗਾ, ਜਾਣ ਤੋਂ ਪਹਿਲਾਂ ਜੀਅ ਭਰ ਕੇ ਕਹਿ ਤਾਂ ਲਵਾਂ। ਸ਼ਾਇਦ ਇਸੇ ਕਰ ਕੇ ਤਾਂ ਹਾਲੀਂ ਤਕ ਬਚੀ ਹੋਈ ਹਾਂ। (ਕੁਝ ਰੁਕ ਕੇ) ਬਾਰ੍ਹਾਂ ਵਰ੍ਹਿਆਂ ਦੇ ਇਕ ਯੁਗ ਵਰਗੇ ਲੰਮੇ ਸਮੇਂ ਵਿਚ ਤੁਸਾਂ ਨਹੀਂ ਸੁਣਿਆ, ਪਰ ਅੱਜ ਸੁਣਨਾ ਹੀ ਪਵੇਗਾ, ਚੁੱਪਚਾਪ, ਬਿਨਾਂ ਕਿਸੇ ਟੋਕਾ ਟਾਕੀ ਦੇ ਸੁਣਨਾ ਪਵੇਗਾ, ਬਾਰ੍ਹਾਂ ਵਰ੍ਹਿਆਂ ਦੀ ਤਪੱਸਿਆ ਅਤੇ ਉਹ ਵੀ ਘੋਰ ਤਪੱਸਿਆ ਦੇ ਬਾਅਦ ਏਨਾ ਫਲ ਮਿਲਣਾ ਕੋਈ ਬਹੁਤਾ ਤਾਂ ਨਹੀਂ ਨਾ ?
(ਮਰਦ ਜਿਹੜਾ ਸਾਹਮਣੀ ਕੰਧ ਵਲ ਵੇਖ ਰਿਹਾ ਸੀ, ਹੁਣ ਪਤਨੀ ਵਲ ਵੇਖਦਾ ਹੈ ਅਤੇ ਇਕ ਲੰਮਾ ਸਾਹ ਲੈਂਦਾ ਹੈ।)

ਪਤਨੀ : ਕੀ ਇਸ ਨਾਲ ਵੀ ਦੁਖ ਹੋਇਆ ਜੇ ? ਲੰਮੇ ਲੰਮੇ ਸਾਹ ਨਿਕਲਣ ਲਗ ਪਏ ਨੇ ? ਚਲੋ ਜੇ ਦੁਖ ਹੋਇਆ ਜੇ ਤਾਂ ਹੁੰਦਾ ਰਹੇ, ਸਾਹ ਲੰਮੇ ਨਿਕਲ ਰਹੇ ਹਨ ਤਾਂ ਨਿਕਲਦੇ ਰਹਿਣ, ਪਰ ਤੁਹਾਨੂੰ ਸੁਣਨਾ ਜ਼ਰੂਰ ਪਏਗਾ।
(ਮਰਦ ਹੋਰ ਧਿਆਨ ਨਾਲ ਪਤਨੀ ਵਲ ਵੇਖਣ ਲਗਦਾ ਹੈ ਅਤੇ ਬੁਲ੍ਹਾਂ ਤੇ ਇਕ ਰੁੱਖੀ ਜਹੀ ਮੁਸਕਰਾਹਟ ਦੀ ਝਲਕ ਆ ਕੇ ਰਹਿ ਜਾਂਦੀ ਹੈ।)

ਪਤਨੀ : ਐਨੀ ਰੁੱਖੀ......ਐਨੀ......ਨਿਰਜਿੰਦ......ਬਸ ਇਕ ਛਿਨ ਦੀ ਮੁਸਕਰਾਹਟ, ਮੈਂ ਤਾਂ ਜੀਵਨ ਰਸ ਨਾਲ ਭਰਪੂਰ ਅਤੇ ਸਦੀਵੀ ਟਿਕਣ ਵਾਲੀ ਮੁਸਕਰਾਹਟ ਦੀ ਉਮੀਦ ਲੈ ਕੇ ਅਤੇ ਉਸ ਮੁਸਕਰਾਹਟ ਤੇ ਆਪਣਾ ਆਪ ਵਰ ਦੇਣ ਦੀ

ਲੋਚਾ ਨਾਲ ਤੁਹਾਡੇ ਘਰ ਵਿਚ ਪੈਰ ਪਾਇਆ ਸੀ। (ਕੁਝ ਰੁਕ ਕੇ) ਵਿਆਹ ਤੋਂ ਪਹਿਲਾਂ ਮਾਤਾ ਪਿਤਾ, ਸਹੇਲੀਆਂ, ਗੁਆਂਢੀ ਅਤੇ ਗੁਆਂਢਣਾਂ ਪਤਾ ਨਹੀਂ ਕੀ ਕੀ ਸੋਚਦੇ ਸਨ। ਪਿਤਾ ਜੀ ਤਾਂ ਇਹ ਸੋਚਦੇ ਸਨ ਕਿ ਇਹ ਵਰ ਲੱਭ ਜਾਣ ਕਰ ਕੇ ਉਹਨਾਂ ਦਾ ਜੀਵਨ ਸਫਲ ਹੋ ਗਿਆ ਹੈ। ਮਾਤਾ ਜੀ ਦੀਆਂ ਅੱਖਾਂ ਵਿਚ ਇਹ ਗੱਲ ਸੋਚ ਕੇ ਕਿ ਮੈਂ ਕਿੰਨੇ ਵੱਡੇ ਘਰ ਵਿਚ ਜਾ ਰਹੀ ਹਾਂ, ਅਣਗਿਣਤ ਵਾਰੀ ਅੱਥਰੂ ਡਲ੍ਹਕ ਆਉਂਦੇ, ਜਿਨ੍ਹਾਂ ਵਿਚ ਖ਼ੁਸ਼ੀ ਅਤੇ ਤਸੱਲੀ ਹੁੰਦੀ। ਸਹੇਲੀਆਂ ਵਿਚੋਂ ਕਿਸੇ ਨੂੰ ਖ਼ੁਸ਼ੀ ਹੁੰਦੀ ਤਾਂ ਕਿਸੇ ਨੂੰ ਈਰਖਾ ਵੀ ਹੁੰਦੀ। ਆਂਢ ਗੁਆਂਢ ਵਿਚ ਇਹ ਆਮ ਚਰਚਾ ਹੁੰਦਾ ਕਿ ਕਿਹੜੀ ਖ਼ੁਸ਼ੀ ਏ ਜਿਹੜੀ ਮੈਨੂੰ ਨਹੀਂ ਮਿਲ ਸਕੇਗੀ। ਮੇਰੀ ਕਿਸਮਤ ਵਿਚ ਜਿਹੜੇ ਸੁਖ ਅਤੇ ਖ਼ੁਸ਼ੀਆਂ ਆਉਣੀਆਂ ਸਨ, ਉਹਨਾਂ ਦੀਆਂ ਕਲਪਨਾਵਾਂ ਕਰ ਕੇ ਮੇਰੇ ਸੁਖ ਸੰਸਾਰ ਦੀ ਇਕ ਬੜੀ ਸੋਹਣੀ ਤਸਵੀਰ ਤਿਆਰ ਕੀਤੀ ਜਾਂਦੀ। (ਕੁਝ ਰੁਕ ਕੇ) ਮੈਂ ਵੀ ਸੋਚਦੀ, ਸੱਚਮੁੱਚ ਮੈਂ ਬੜੀ ਹੀ ਕਿਸਮਤ ਵਾਲੀ ਹਾਂ। ਇਸ ਦੇਸ਼ ਵਿਚ ਵੱਧ ਤੋਂ ਵੱਧ ਧਨੀ ਕਰੋੜਾਂ ਪਤੀ ਹੀ ਹੁਦੇ ਹਨ, ਅਰਬਾਂ ਪਤੀ ਤਾਂ ਹੁੰਦੇ ਹੀ ਨਹੀਂ ਅਤੇ ਮੈਂ ਕਰੋੜਾਂ ਪਤੀ ਦੇ ਘਰ ਆ ਰਹੀ ਸਾਂ। ਇਹ ਵੀ ਸੁਣਿਆ ਸੀ ਕਿ ਤੁਸੀਂ ਸੋਹਣੇ ਵੀ ਬੜੇ ਹੋ ਅਤੇ ਪੜ੍ਹੇ ਲਿਖੇ ਵੀ ਹੋ, ਫੇਰ ਭਲਾ ਜੀਵਨ ਵਿਚ ਆਉਣ ਵਾਲੀ ਕਿਸੇ ਘਾਟ ਦਾ ਖ਼ਿਆਲ ਤਕ ਵੀ ਕਿੰਝ ਆ ਸਕਦਾ ਸੀ? (ਕੁਝ ਰੁਕ ਕੇ) ਮੇਰੇ ਪਿਤਾ ਜੀ ਤੁਹਾਡੇ ਘਰ ਵਾਲਿਆਂ ਵਾਂਗ ਅਮੀਰ ਤੇ ਨਹੀਂ ਸਨ, ਪਰ ਉਹ ਭੁੱਖੇ ਨੰਗੇ ਵੀ ਨਹੀਂ ਸਨ। ਉਹਨਾਂ ਮੈਨੂੰ ਚੰਗੀ ਤਰ੍ਹਾਂ ਪੜ੍ਹਾਇਆ ਲਿਖਾਇਆ, ਕਦੀ ਕਦੀ ਪਹਾੜਾਂ ਅਤੇ ਵੱਡਿਆਂ ਵੱਡਿਆਂ ਸ਼ਹਿਰਾਂ ਦੀ ਸੈਰ ਵੀ ਕਰਵਾਈ ਸੀ। ਮੈਂ ਸ਼ੌਕ ਨਾਲ ਬਹੁਤ ਕੁਝ ਪੜ੍ਹਿਆ ਸੀ। ਕਾਲੀਦਾਸ ਅਤੇ ਵਰਡਜ਼ਵਰਥ ਦੀਆਂ ਸੋਹਣੀਆਂ ਕੁਦਰਤ ਬਾਰੇ ਕਾਵਿ ਉਡਾਰੀਆਂ ਨੂੰ ਮਾਣਿਆ ਕਰਦੀ ਸਾਂ। ਕਦੀ ਕਦੀ ਭਵਭੂਤੀ ਅਤੇ ਸ਼ੈਲੇ ਦੀਆਂ ਵਲਵਲੇ ਭਰਪੂਰ ਪ੍ਰੇਮ ਲਿਖਤਾਂ ਦਾ ਵੀ ਸਵਾਦ ਲੈਂਦੀ ਸਾਂ। ਸਾਹਿੱਤ ਅਧਿਅਨ ਵਿਚ ਮੈਂ ਕਦੀ ਸੂਰਦਾਸ ਦੀ ਪ੍ਰੇਮ ਜਮਨਾ ਵਿਚ ਗ਼ੋਤੇ ਲੈਣ ਲਗਦੀ ਅਤੇ ਕਦੀ ਤੁਲਸੀਦਾਸ ਦੀ ਡੂੰਘੀ ਕਾਵਿ ਗੰਗਾ ਵਿਚ ਡੁੱਬ ਜਾਂਦੀ। ਟੈਗੋਰ ਮੈਨੂੰ ਸਮਝ ਨਾ ਆਉਂਦੇ, ਪਰ ਮਾਈਕਲ ਦੀਆਂ ਕਾਵਿ ਪੰਗਤੀਆਂ ਦਾ ਹਿੰਦੀ ਅਨੁਵਾਦ ਮੈਨੂੰ ਯਾਦ ਹੋ ਗਿਆ ਸੀ। ਗ਼ਾਲਿਬ ਅਤੇ ਜ਼ੌਕ ਦੇ ਦੀਵਾਨ ਵੀ ਮੇਰੀ ਨਜ਼ਰ ਵਿਚੋਂ ਲੰਘੇ ਸਨ। ਪੰਤ ਅਤੇ ਮਹਾਂਦੇਵੀ ਵੀ ਮੇਰੀ ਪੜ੍ਹਾਈ ਤੋਂ ਬਾਹਰ ਨਹੀਂ ਸਨ। ਜੀਵਨ ਦਰਸ਼ਨ ਬਾਰੇ ਮੈਂ ਪਤਾ ਨਹੀਂ ਕੀ ਕੀ ਸੋਚਿਆ ਸੀ, ਕਿਹੋ ਜਹੀ ਆਪਣੀ ਦੁਨੀਆਂ ਕਲਪੀ ਸੀ। ਅਸੀਂ ਦੋਵੇਂ ਕਿਸ ਤਰ੍ਹਾਂ ਰਹਾਂਗੇ, ਕਿਸ ਕਿਸ ਰੁੱਤ ਵਿਚ

ਕਿਸ ਕਿਸ ਤਰ੍ਹਾਂ ਖਾਵਾਂਗੇ ਪਾਵਾਂਗੇ। ਸਵੇਰੇ ਅਤੇ ਸ਼ਾਮੀਂ ਚਾਨਣੀਆਂ ਰਾਤਾਂ ਵਿਚ ਅਤੇ ਰਾਤਾਂ ਜਦੋਂ ਸ਼ਾਹ ਹਨੇਰੀਆਂ ਹੋਣਗੀਆਂ, ਉਹਨਾਂ ਵਿਚ ਅਸੀਂ ਕੀ ਕੀ ਕਰਾਂਗੇ। ਇਹਨਾਂ ਸਾਰੀਆਂ ਸੋਚਾਂ ਦਾ ਮੈਂ ਇਕ ਖ਼ਾਕਾ ਜਿਹਾ ਬਣਾਇਆ ਸੀ, ਹਾਂ, ਇਕ ਖ਼ਾਕਾ — ਮੈਂ ਇਹ ਕਲਪਨਾ ਕਰਦੀ ਰਹਿੰਦੀ ਕਿ ਕਦੀ ਪਹਾੜਾਂ ਤੇ, ਕਦੀ ਸਮੁੰਦਰ ਦੇ ਕਿਨਾਰੇ, ਕਦੀ ਵੱਡਿਆਂ ਵੱਡਿਆਂ ਸ਼ਹਿਰਾਂ ਅਤੇ ਕਦੀ ਹਰੀ ਭਰੀ ਕੁਦਰਤ ਦੀ ਡੋਲੀ ਵਿਚ ਸਾਡੀਆਂ ਕਾਮਨਾਵਾਂ ਕਿਸ ਤਰ੍ਹਾਂ ਜਿਊਂਦਾ ਜਾਗਦਾ ਰੂਪ ਧਾਰਨਗੀਆਂ ਅਤੇ ਇਸ ਤਰ੍ਹਾਂ ਸਾਰੀ ਦੁਨੀਆਂ ਵਿਚ ਰਹਿੰਦੇ ਹੋਏ ਵੀ ਮੇਰੇ ਵਾਸਤੇ ਤੁਸੀਂ ਤੇ ਤਹਾਡੇ ਵਾਸਤੇ ਸਿਰਫ਼ ਮੈਂ ਹੀ ਹੋਵਾਂਗੀ। ਇਹ ਸੋਚਾਂ ਮੇਰੇ ਵਿਸ਼ਵਾਸ਼ ਦੀ ਬੁਨਿਆਦ ਸਨ ਹਾਂ ਬੁਨਿਆਦ। (ਕੁਝ ਰੁਕ ਕੇ) ਕੀ ਕੀ ਸੋਚਾਂ ਸੋਚ ਕੇ ਇਥੇ ਆਈ ਸਾਂ, ਪਰ ਕਾਸ਼, ਮੇਰੀਆਂ ਸਾਰੀਆਂ ਉਮੀਦਾਂ ਇਸ ਤਰ੍ਹਾਂ ਸੁੰਨ ਹੋ ਗਈਆਂ ਜਿਸ ਤਰ੍ਹਾਂ ਉਹਨਾਂ ਤੇ ਗੜਾ ਪੈ ਗਿਆ ਹੋਵੇ। ਇਹੋ ਜਿਹਾ ਪਤਝੜ ਆਇਆ ਕਿ ਉਸ ਦੇ ਬਾਅਦ ਕਦੀ ਬਸੰਤ ਨਾ ਆਈ...... (ਫਿਰ ਕੁਝ ਰੁਕ ਕੇ) ਕਾਰਣ ? ਕਾਰਣ ਸਿਰਫ਼ ਇਕ......ਤੁਸੀਂ ਉਹੋ ਜਹੇ ਨਾ ਨਿਕਲੇ ਜਿਵੇਂ ਕਿ ਮੈਂ ਸੋਚਿਆ ਸੀ।

(ਮਰਦ ਭੈਅ ਦੀ ਅਵਸਥਾ ਵਿਚ ਕੰਧ ਦੀ ਇਕ ਤਸਵੀਰ ਵਲ ਵੇਖਦਾ ਹੈ ਜਿਵੇਂ ਕਿ ਇਹ ਨਿਰਜਿੰਦ ਤਸਵੀਰ ਉਸ ਕੋਲੋਂ ਕੁਝ ਪੁੱਛ ਰਹੀ ਹੋਵੇ।)

ਪਤਨੀ : ਵੇਖੋ, ਮੇਰੇ ਵਲ ਵੇਖੋ, ਹਾਲੀਂ ਤਾਂ ਮੈਂ ਗੱਲ ਸ਼ੁਰੂ ਹੀ ਕੀਤੀ ਹੈ, ਪਤਾ ਨਹੀਂ ਮੈਂ ਕਿੰਨਾ ਕੁਝ ਕਹਿਣਾ ਹੈ। ਇਹ ਤਾਂ ਇਕ ਜੁਗ ਦਾ ਇਤਿਹਾਸ ਏ, ਇਸ ਉਤੇ ਤਾਂ ਪੂਰਾ ਇਕ ਪੁਰਾਣ ਲਿਖਿਆ ਜਾ ਸਕਦਾ ਏ, ਹਾਂ ਹਾਂ ਪੂਰਾ ਪੁਰਾਣ।

(ਮਰਦ ਮੁੜ ਤੋਂ ਪਤਨੀ ਵਲ ਵੇਖਦਾ ਹੈ)

ਪਤਨੀ : ਤੁਹਾਡਾ ਪਿਆਰ......ਤੁਹਾਡਾ ਸਤਿਕਾਰ ਮਿਲਦਾ ਤਾਂ ਹੀ ਮੇਰੇ ਕਲਪੇ ਹੋਏ ਸੰਸਾਰ ਦੀ ਰਚਨਾ ਹੁੰਦੀ, ਉਹ ਸੋਹਣੇ ਪਹਾੜ, ਡੂੰਘੇ ਸਾਗਰ, ਖ਼ੁਸ਼ੀ ਭਰਪੂਰ ਬਾਗ਼ ਬਗ਼ੀਚੇ, ਜੀਵਨ ਗੱਡੀ ਨਾਲ ਭਿੰਨ ਭਿੰਨ ਭਿਨਾਂਦੇ ਸ਼ਹਿਰ, ਉਹ ਬਦਲਦੀਆਂ ਰੁੱਤਾਂ, ਉਹ ਸੋਹਣੀਆਂ ਚਾਨਣੀਆਂ ਰਾਤਾਂ ਤਾਂ ਹੀ ਜਨਮ ਲੈਂਦੀਆਂ, ਜੇ ਪਿਆਰ ਦਾ ਉਹ ਛੋਟਾ ਜਿਹਾ ਬੀਅ ਮੇਰੀ ਝੋਲੀ ਵਿਚ ਪੈਂਦਾ......ਇਕ ਛੋਟੀ ਜਹੀ ਬੂੰਦ ਮਿਲਦੀ। ਪਿਆਰ ਕਰਨਾ ਜਾਂ ਇਸ ਪਿਆਰ ਵਿਚ ਗਵਾਚ ਜਾਣਾ ਤਾਂ ਦੂਰ ਦੀ ਗੱਲ ਸੀ, ਤੁਸੀਂ ਤਾਂ ਪਿਆਰ ਦੀ ਇਕ ਨਜ਼ਰ ਵੀ ਦਾਨ ਨਾ ਦਿਤੀ। ਇਤਨੀ ਬੇਰੁਖ਼ੀ — ਇਤਨੀ ਬੇਰੁਖੀ, ਇਤਨੀ ਬੇਪਰਵਾਹੀ।

(ਮਰਦ ਉਠ ਕੇ ਜਾਣਾ ਚਾਹੁੰਦਾ ਹੈ)

ਪਤਨੀ : ਨਹੀਂ, ਅੱਜ ਤੁਸੀਂ ਨਹੀਂ ਜਾ ਸਕਦੇ (ਤਰਲੇ ਨਾਲ) ਬਿਨਾਂ ਮੇਰੀ ਗੱਲ ਸੁਣੇ

ਅੱਜ ਵੀ ਚਲੇ ਜਾਓਗੇ ?

(ਮਰਦ ਬੈਠ ਜਾਂਦਾ ਹੈ, ਪਰ ਬੈਠਦੇ ਬੈਠਦੇ ਇਸ ਤਰ੍ਹਾਂ ਸਿਰ ਮਾਰਦਾ ਹੈ ਤੇ ਹੱਥ ਹਿਲਾਂਦਾ ਹੈ, ਜਿਸ ਤਰ੍ਹਾਂ ਉਹਦੇ ਆਲੇ ਦੁਆਲੇ ਕੀੜੇ ਭਿੰਨ ਭਿਨਾ ਰਹੇ ਹੋਣ ਤੇ ਉਹ ਉਹਨਾਂ ਨੂੰ ਹਟਾ ਰਿਹਾ ਹੈ।)

ਪਤਨੀ : ਤੁਹਾਡੇ ਪਿਆਰ ਤੋਂ ਖ਼ਾਲੀ ਇਹ ਸੁਫ਼ਨਿਆਂ ਦਾ ਘਰ ਮੈਨੂੰ ਸ਼ਮਸ਼ਾਨ ਵਾਂਗ ਲਗਿਆ ਇਸ ਘਰ ਦੀ ਦੌਲਤ ਮੈਨੂੰ ਸੋਨੇ ਚਾਂਦੀ ਦੇ ਨਿਰਜਿੰਦ ਟੋਟੇ ਜਾਪਣ ਲੱਗੀ, ਇਹਦੇ ਹੀਰੇ ਮੋਤੀ ਪੈਰ ਵਿਚ ਚੁੱਭਣ ਵਾਲੇ ਤਿੱਖੇ ਪੱਥਰਾਂ ਤੋਂ ਸਿਵਾ ਕੁਝ ਨਹੀਂ ਸਨ ਅਤੇ ਸਾਰਾ ਆਲਾ ਦੁਆਲਾ ਇਸ ਤਰ੍ਹਾਂ ਲੱਗਿਆ ਜਿਸ ਤਰ੍ਹਾਂ, ਬਲਦੀ ਚਿਤਾ ਦੀਆਂ ਲਾਟਾਂ ਹੋਣ ।

(ਮਰਦ ਲੰਮਾ ਸਾਹ ਲੈਂਦਾ ਹੈ ।)

ਪਤਨੀ : ਆਹੋ, ਹੁਣ ਹਰ ਘੜੀ ਲਵੋ ਲੰਮੇ ਸਾਹ, ਜ਼ਰੂਰ ਭਰੋ ਇਹ ਆਹਾਂ, ਪਰ ਹੁਣ ਇਹ ਚਿਤਾ ਬੁਝ ਗਈ ਹੈ, ਸਦਾ ਲਈ ਬੁਝ ਗਈ ਹੈ (ਕੁਝ ਰੁਕ ਕੇ) ਹਾਂ ਤੇ ਮੇਰਾ ਸੰਸਾਰ ਭਾਵੇਂ ਇਕ 'ਖ਼ਾਲੀ' ਸ਼ਬਦ ਨਾਲ ਭਰ ਗਿਆ ਹੋਵੇ, ਪਰ ਤੁਹਾਡਾ ਸੰਸਾਰ ਤਾਂ ਇਹੋ ਜਿਹਾ ਨਹੀਂ ਸੀ । ਮੇਰੇ ਉਸ ਸੁੰਨੇ ਸੰਸਾਰ ਵਿਚ ਤੁਸੀਂ ਅਤੇ ਸਿਰਫ਼ ਤੁਸੀਂ ਸੀ, ਪਰ ਤੁਹਾਡੇ ਸੰਸਾਰ ਵਿਚ ਦੁਨੀਆਂ ਦੀ ਕਿਹੜੀ ਚੀਜ਼ ਸੀ ਜਿਹੜੀ ਮੌਜੂਦ ਨਾ ਹੋਵੇ, ਦੌਲਤ ਦੇ ਨਾਲ ਭਾਵੇਂ ਸੱਚੇ ਦਿਲ ਦੇ ਪਿਆਰ ਵਰਗੀ ਪਵਿੱਤਰ ਚੀਜ਼ ਤਾਂ ਨਾ ਖ਼ਰੀਦੀ ਜਾ ਸਕਦੀ ਹੋਵੇ, ਪਰ ਉਹਦੇ ਆਸਰੇ ਵਾਸ਼ਨਾ ਤੇ ਪੂਰੀ ਕੀਤੀ ਜਾ ਸਕਦੀ ਸੀ। ਹਾਂ ਤੁਹਾਡੀ ਵਾਸ਼ਨਾ ਨੂੰ ਤ੍ਰਿਪਤ ਕਰਨ ਵਾਲੀਆਂ ਖ਼ੂਬਸੂਰਤ ਔਰਤਾਂ ਦੀ ਘਾਟ ਤਾਂ ਨਹੀਂ ਸੀ, ਖ਼ੂਬਸੂਰਤ ਔਰਤਾਂ । (ਕੁਝ ਰੁਕ ਕੇ) ਜਦੋਂ......ਜਦੋਂ ਮੈਂ ਇਹ ਸਭ ਗੱਲਾਂ ਸੁਣਦੀ ਤਾਂ ਮੇਰੀ ਹਾਲਤ......ਮੇਰੀ ਹਾਲਤ ਇੰਝ ਹੁੰਦੀ ਜਿਸ ਤਰ੍ਹਾਂ ਮੇਰੇ ਅੰਦਰ ਇਕ ਅੱਗ ਲੱਗੀ ਹੋਈ ਹੈ, ਇਸ ਅੱਗ ਤੋਂ ਨਿਕਲੇ ਭਾਂਬੜ ਤੁਹਾਡੇ ਇਨ੍ਹਾਂ ਡੂੰਘੇ ਡੂੰਘੇ ਸਾਹਾਂ ਦੇ ਸੇਕ ਦੇ ਮੁਕਾਬਲੇ ਕਿਤੇ ਵੱਧ ਭਿਆਨਕ ਹੁੰਦੇ, ਜਿਨ੍ਹਾਂ ਵਿਚ ਸਭ ਕੁਝ ਭਸਮ ਕਰਨ ਦੀ ਸ਼ਕਤੀ ਹੁੰਦੀ। (ਫਿਰ ਕੁਝ ਰੁਕ ਕੇ) ਸੱਸ ਸਹੁਰਾ ਕਦੀ ਕਦੀ ਪਹਾੜਾਂ ਤੇ ਜ਼ਰੂਰ ਲੈ ਗਏ, ਪਰ ਤੁਹਾਡੇ ਤੋਂ ਵੱਖ ਹੋ ਕੇ ਸੂਰਜ ਦੀਆਂ ਕਿਰਨਾਂ ਵਿਚ ਚਮਕਣ ਵਾਲੀਆਂ ਬਰਫ਼ ਢੱਕੀਆਂ ਪਹਾੜਾਂ ਦੀਆਂ ਚੋਟੀਆਂ ਅੱਗ ਉਗਲਦੀਆਂ ਜਵਾਲਾ ਮੁਖੀ ਦੀਆਂ ਪਹਾੜੀਆਂ ਲੱਗਦੀਆਂ । ਕਦੀ ਕਦੀ ਉਹਨਾਂ ਦੇ ਨਾਲ ਸਮੁੰਦਰ ਦੇ ਕਿਨਾਰੇ ਵੀ ਸੈਰ ਕਰਨ ਲਈ ਜਾਂਦੀ, ਪਰ ਤੁਹਾਡੇ ਬਿਨਾਂ ਸਮੁੰਦਰ ਸੋਹਣਾ ਨਹੀਂ ਸਗੋਂ ਭਿਆਨਕ ਜਲ ਜੀਵਾਂ ਦਾ ਇਕ ਡਰਾਉਣਾ ਘਰ ਦਿੱਸਿਆ, ਕਦੀ ਕਦੀ ਉਹ ਬੰਬਈ, ਕਲਕੱਤਾ ਦੇ ਵੱਡੇ

ਸ਼ਹਿਰਾਂ ਵਿਚ ਲੈ ਗਏ, ਪਰ ਤੁਹਾਡੇ ਬਿਨਾਂ ਉਥੋਂ ਦੇ ਲੋਕਾਂ ਦੀ ਭੀੜ ਇੰਝ ਹੀ ਲੱਗੀ ਜਿਸ ਤਰ੍ਹਾਂ, ਉਹ ਕਿਸੇ ਨਾਟਕ ਸਿਨਮੇ ਜਾਂ ਸਰਕਸ ਦੇ ਨਿਰਜਿੰਦ ਜੀਵ ਹੋਣ। ਤੁਸੀਂ ਮੇਰਾ ਸੱਚਾ ਜੀਵਨ ਸੀ। ਤੁਹਾਡੇ ਨਾਲ ਹੀ ਇਹਨਾਂ ਸਭ ਚੀਜ਼ਾਂ ਵਿਚ ਜੀਵਨ ਭਰ ਸਕਦਾ ਸੀ। ਪਰ ਤੁਹਾਡੇ ਬਿਨਾਂ ਸਭ ਕੁਝ ਨਿਰਜਿੰਦ ਸੀ, ਭਲਾ ਸਵਾਸਾਂ ਤੋਂ ਬਿਨਾਂ ਸਰੀਰ ਇਕ ਮੁਰਦਾ ਲਾਸ਼ ਤੋਂ ਸਿਵਾ ਹੋਰ ਹੋ ਵੀ ਕੀ ਸਕਦਾ ਸੀ? (ਕੁਝ ਰੁਕ ਕੇ) ਤੁਹਾਨੂੰ ਮੈਂ ਜਿੱਤ ਨਾ ਸਕੀ, ਮੈਂ ਆਪਣੇ ਆਪ ਨੂੰ ਹੀਣਾ ਹੀਣਾ ਸਮਝਣ ਲੱਗ ਪਈ, ਆਪਣੀ ਕਿਸਮਤ ਤੇ ਖਿੱਝਣ ਲੱਗ ਪਈ। ਮੈਂ ਸੋਚਦੀ ਕਿ ਇਸ ਜਨਮ ਵਿਚ ਤਾਂ ਮੈਂ ਕੋਈ ਪਾਪ ਨਹੀਂ ਕੀਤਾ, ਸ਼ਾਇਦ ਪਿਛਲੇ ਜਨਮ ਕੀਤਾ ਹੋਵੇ, ਪਰ ਪਿਛਲਾ ਜਨਮ ਕਿਸ ਨੇ ਵੇਖਿਆ ਹੈ, ਉਹ ਤਾਂ ਸਿਰਫ਼ ਮਨ ਨੂੰ ਦਿਲਾਸਾ ਦੇਣ ਦਾ ਇਕ ਸਾਧਨ ਸੀ। ਉਸ ਜਨਮ ਦੀ ਹੋਂਦ ਤੇ ਮੈਨੂੰ ਸ਼ੱਕ ਹੋ ਗਿਆ, ਫੇਰ ਤੁਹਾਡੇ ਤੇ ਗ਼ੁੱਸਾ ਆਉਣ ਲੱਗ ਪਿਆ। ਖ਼ਿਆਲ ਆਉਣ ਲੱਗ ਪਿਆ ਕਿ ਮੈਂ ਵੀ ਤੁਹਾਡੇ ਵਾਂਗ ਅੱਯਾਸ਼ੀ ਕਿਉਂ ਨਾ ਕਰਾਂ......ਮੈਂ ਵੀ ਕਿਉਂ ਨਾ......

(ਮਰਦ ਦੇ ਚਿਹਰੇ ਤੇ ਗ਼ੁੱਸੇ ਦਾ ਪ੍ਰਭਾਵ ਆਂਦਾ ਹੈ; ਉਹ ਦੰਦਾਂ ਨਾਲ ਥੱਲਵੇਂ ਬੁਲ੍ਹ ਨੂੰ ਚੱਬਦਾ ਹੈ।)

ਪਤਨੀ : (ਨਫ਼ਰਤ ਨਾਲ ਮੁਸਕਰਾ ਕੇ) ਗ਼ੁੱਸਾ ਆਉਂਦਾ ਹੈ ਨਾ ਮੇਰੀ ਇਸ ਚਾਹਤ ਤੇ? ਆਵੇ ਵੀ ਕਿਉਂ ਨਾ? ਹੋਰ ਜਿਨਸਾਂ ਵਾਕੁਨ ਔਰਤ ਮਰਦ ਦੀ ਖ਼ਰੀਦੀ ਹੋਈ ਜਿਨਸ ਏ ਨਾ? ਫਿਰ ਉਸ ਵਿਚ ਚਾਹਤ ਕਿਹੀ? ਪਰ ਤੁਸੀਂ ਭੁੱਲ ਜਾਂਦੇ ਹੋ ਕਿ ਉਹਦੇ ਵਿਚ ਵੀ ਜੀਵਨ ਜੀਣ ਦੀ ਖ਼ਾਹਸ਼ ਏ, ਉਹ ਇਹ ਨਿਰਜਿੰਦ ਜੀਵ ਨਹੀਂ। ਤੁਸੀਂ ਖ਼ਿਆਲ ਕਰਦੇ ਹੋ ਕਿ ਉਹਦੇ ਹਿਰਦੇ ਵਿਚ ਕਾਮ ਦੀ ਉਤੇਜਨਾ ਪਾਪ ਹੈ, ਕਰੋਧ ਆਉਣਾ ਉਹਦੇ ਲਈ ਗੁਨਾਹ ਹੈ। ਪਰ ਕਿਉਂ? ਮੈਂ ਪੁੱਛਦੀ ਹਾਂ ਆਖ਼ਰ ਕਿਉਂ? ਮੈਂ......ਮੈਂ ਤਾਂ ਤੁਹਾਡੇ ਨਾਲ ਸਿਰਫ਼ ਸੋਹਣੀ ਜ਼ਿੰਦਗੀ ਬਿਤਾਉਣ ਦੀ ਗੱਲ ਹੀ ਸੋਚੀ ਸੀ, ਨਿਰਾਸ਼ ਹੋ ਕੇ ਅਤੇ......ਅਤੇ ਤੁਹਾਡਾ ਇਹੋ ਜਿਹਾ ਵਤੀਰਾ ਵੇਖ ਕੇ ਹੋਰ ਸੋਚਦੀ ਵੀ ਕੀ? ਮੇਰੀ ਚਾਹਤ ਤੇ ਹੁਣ ਤੁਹਾਨੂੰ ਗ਼ੁੱਸਾ ਆ ਰਿਹਾ ਹੈ, ਪਰ ਜੋ ਕਰਤੂਤਾਂ ਤੁਸੀਂ ਕਰਦੇ ਰਹੇ ਹੋ ਉਹਨਾਂ ਤੇ ਮੈਨੂੰ ਕਿੰਨਾ ਕੁ ਗ਼ੁੱਸਾ ਆਉਂਦਾ ਹੋਵੇਗਾ, ਉਸ ਬਾਰੇ ਵੀ ਸੋਚੋ ਜ਼ਰਾ।

(ਮਰਦ ਇਕ ਦਮ ਖੜਾ ਹੋ ਜਾਂਦਾ ਹੈ)

ਪਤਨੀ : (ਹੱਥ ਨਾਲ ਬੈਠਣ ਦਾ ਇਸ਼ਾਰਾ ਕਰਦੇ ਹੋਏ) ਘਬਰਾਓ ਨਾ, ਬੈਠੋ, ਇਹ ਤਸੱਲੀ ਰਖੋ ਮੇਰੀ ਚਾਹਤ ਸਿਰਫ਼ ਸੋਚ ਤਕ ਹੀ ਰਹੀ ਸੀ, ਉਹਨੇ ਕੋਈ ਅਮਲੀ ਰੂਪ ਇਖ਼ਤਿਆਰ ਨਹੀਂ ਕੀਤਾ ਸੀ।

(ਮਰਦ ਫੇਰ ਬੈਠ ਜਾਂਦਾ ਹੈ ਅਤੇ ਕੁਰਸੀ ਦੀ ਬਾਂਹ ਤੇ ਹੱਥ ਫੇਰਨ ਲੱਗਦਾ ਹੈ)

ਪਤਨੀ : ਜੱਜ, ਜਿਊਰੀ ਜਾਂ ਮੁਨਸਫ਼ਾਂ ਵਾਂਗ ਤੁਸੀਂ ਮੂੰਹ ਨਾ ਬਣਾਓ, ਮੈਂ ਆਪ ਹੀ ਆਪਣੀਆਂ ਚਾਹਤਾਂ ਆਪਣੀਆਂ ਇੱਛਾਵਾਂ ਦਾ ਤੁਹਾਡੀ ਮਰਜ਼ੀ ਅਨੁਸਾਰ ਹੀ ਫ਼ੈਸਲਾ ਕਰ ਲਿਆ ਸੀ। ਭੈੜੇ ਹਿੰਦੂ ਸੰਸਕਾਰ ਜੋ ਸਨ, ਰਮਾਇਣ ਜੋ ਪੜ੍ਹੀ ਸੀ, ਪੁਰਾਣ ਜੋ ਸੁਣੇ ਸਨ, ਉਹਨਾਂ ਸਭ ਵਿਚ ਜੋ ਮੇਰੀ ਸ਼ਰਧਾ ਸੀ, ਉਹਨਾਂ ਦਾ ਜੋ ਮੇਰੇ ਤੇ ਅਸਰ ਸੀ, ਉਹਨਾਂ ਸਭ ਨੇ ਮਿਲ ਕੇ ਆਪਣੀਆਂ ਨਾ ਟੁੱਟਣ ਵਾਲੀਆਂ ਜ਼ੰਜੀਰਾਂ ਨਾਲ ਮੇਰੇ ਦਿਲ ਦਿਮਾਗ਼ ਨੂੰ ਜਕੜ ਲਿਆ ਸੀ। ਪੱਤਤ ਹੋ ਕੇ ਸਮਾਜ ਵਿਚ ਜੋ ਬਦਨਾਮੀ ਹੋਣੀ ਸੀ, ਉਹਦਾ ਵੀ ਡਰ ਸੀ, ਮਰਦ ਭਾਵੇਂ ਜੋ ਮਰਜ਼ੀ ਆਵੇ ਕਰੇ, ਪਰ ਔਰਤ ਤਾਂ ਟੱਬਰ ਦੀ ਇੱਜ਼ਤ ਨਾਲ ਬੱਝੀ ਹੋਈ ਹੈ। ਉਸੇ ਟੱਬਰ ਦੀ ਇੱਜ਼ਤ ਲਈ, ਜਿਸ ਨੇ ਵਾਸਤਵ ਵਿਚ ਮੇਰੀ ਜ਼ਿੰਦਗੀ ਨਰਕ ਬਣਾ ਦਿਤੀ ਸੀ, ਹਾਂ ਉਸੇ ਟੱਬਰ ਦੀ ਇੱਜ਼ਤ ਲਈ, ਉਸੇ ਘਰ ਦੀ ਇੱਜ਼ਤ ਲਈ ਮੈਂ ਉਹ ਨਾ ਬਣ ਸਕੀ ਜੋ ਤੁਸੀਂ ਬਣ ਗਏ ਸੀ (ਕੁਝ ਰੁਕ ਕੇ) ਜਿਉਂ ਜਿਉਂ ਸਮਾਂ ਬੀਤਦ ਗਿਆ, ਮੇਰੇ ਦੁਖ ਵਧਦੇ ਗਏ ਅਤੇ ਇਸ ਦੁਖ ਨੂੰ ਮੇਰੇ ਘਰ ਸੰਤਾਨ ਹੋਣ ਦੇ ਉਪਰਾਲੇ ਵਜੋਂ ਕੀਤੇ ਗਏ ਹਵਨ ਅਤੇ ਉਸ ਵਿਚ ਪਾਈਆਂ ਗਈਆਂ ਘਿਉ ਦੀਆਂ ਆਹੁੱਤੀਆਂ ਹੋਰ ਵੀ ਵਧਾਉਂਦੀਆਂ ਰਹੀਆਂ। ਫੇਰ ਵੀ ਮੇਰੀ ਗੋਦ ਜਦੋਂ ਹਰੀ ਨਾ ਹੋਈ ਤਾਂ ਦਿਆਲੂ ਸੱਸ ਸਹੁਰੇ ਦੀਆਂ ਨਜ਼ਰਾਂ ਵੀ ਫਿਰਨ ਲੱਗ ਪਈਆਂ, ਫਰ ਤਾਂ ਇਹ ਜੀਵਨ ਇਕ ਲੰਮੀ ਕੈਦ ਜਾਪਣ ਲੱਗ ਪਿਆ। ਸੰਤਾਨ ਨਹੀਂ ਹੋਈ, ਕੀ ਇਹ ਮੇਰਾ ਦੋਸ਼ ਏ ? ਤੁਹਾਡਾ ਨਹੀਂ ? ਸੱਸ ਵਲੋਂ ਕਈ ਵਾਰੀ ਤਾਅਨੇ ਵੱਜਦੇ ਕਿ ਮੈਂ ਬਾਂਝ ਹਾਂ, ਪੱਥਰ ਹਾਂ......ਕੁਝ ਚਿਰ ਬਾਅਦ ਸਹੁਰਾ ਜੀ ਵੀ ਕਹਿਣ ਲੱਗ ਪਏ ਕਿ ਜਦੋਂ ਇਸ ਦੀ ਮਾਂ ਨੇ ਵੀ ਇਕੋ ਕੁੜੀ ਨੂੰ ਹੀ ਜਨਮ ਦਿਤਾ ਹੈ, ਕਿਸੇ ਮੁੰਡੇ ਨੂੰ ਨਹੀਂ ਤਾਂ ਸਾਡੀ ਕੁਲ ਇਸ ਬਾਂਝ ਰਾਹੀਂ ਕਿਸ ਤਰ੍ਹਾਂ ਵਧੇਗੀ। ਇਹ ਆਪਣੀ ਮਾਂ ਨਾਲੋਂ ਵੀ ਇਕ ਕਦਮ ਅੱਗੇ ਵੱਧ ਗਈ ਏ। ਮੇਰੇ ਤੇ ਹੀ ਨਹੀਂ ਮੇਰੇ ਮਾਂ ਪਿਓ ਤੇ ਵੀ ਚੋਟਾਂ ਲਾਈਆਂ ਗਈਆਂ (ਕੁਝ ਠਹਿਰ ਕੇ) ਤਾਂ......ਤਾਂ......ਜਾਣਦੇ ਹੋ ਮੇਰੇ ਦਿਲ ਤੇ ਕੀ ਗੁਜ਼ਰੀ ?

(ਮਰਦ ਪਤਨੀ ਵਲ ਵੇਖਦੇ ਹੋਏ, ਕੁਝ ਕਹਿਣ ਲਈ ਉਤਸੁਕ ਲੱਗਦਾ ਹੈ, ਪਤਨੀ ਉਹਨੂੰ ਵੇਖ ਕੇ ਚੁੱਪ ਕਰ ਜਾਂਦੀ ਹੈ, ਪਰ ਮਰਦ ਕੁਝ ਬੋਲਦਾ ਨਹੀਂ, ਕੁਝ ਚਿਰ ਉਹਦੇ ਬੋਲਣ ਤੇ ਨਾ ਬੋਲਣ ਵਿਚ ਇਕ ਸੰਘਰਸ਼ ਜਿਹਾ ਹੁੰਦਾ ਹੈ, ਪਰ ਜਦੋਂ ਉਹਦੇ ਮੂੰਹੋਂ ਕੋਈ ਸ਼ਬਦ ਨਹੀਂ ਨਿਕਲਦਾ, ਤਾਂ ਪਤਨੀ ਫੇਰ ਬੋਲਣਾ ਸ਼ੁਰੂ ਕਰ ਦੇਂਦੀ ਹੈ।)

ਪਤਨੀ : ਮੂੰਹੋਂ ਸ਼ਬਦ ਨਹੀਂ ਨਿਕਲਦਾ ? ਕਿਵੇਂ ਨਿਕਲੇਗਾ ? ਮੈਂ ਸੋਚਦੀ ਕਿ ਬੱਚਾ ਨਾ ਹੋਣ ਵਿਚ ਕਸੂਰ ਕਿਸ ਦਾ ਹੈ ? ਮੇਰਾ ਕਿ ਤੁਹਾਡਾ ? ਇਹ ਮੈਂ ਬਹੁਤ ਜਲਦੀ ਸਿੱਧ ਕਰ ਸਕਦੀ ਸਾਂ ਕਿ ਇਹ ਕਸੂਰ ਕਿਸ ਦਾ ਹੈ ? ਮਹਾਂ ਭਾਰਤ ਵਿਚ ਵਚਿੱਤ੍ਰਵੀਰ ਅਤੇ ਚਿੱਤ੍ਰਾਂਗਦ ਦਾ ਦੋਸ਼ ਉਹਨਾਂ ਦੇ ਮਰਨ ਬਾਅਦ ਵੇਦ ਵਿਆਸ ਨੇ ਸਿੱਧ ਕੀਤਾ ਸੀ। ਪਾਂਡਵ ਅਤੇ ਧ੍ਰਿਤਰਾਸ਼ਟਰ ਨਾਜਾਇਜ਼ ਸੰਬੰਧਾਂ ਨਾਲ ਪੈਦਾ ਹੋਏ ਸਨ। ਉਹਨਾਂ ਰਾਣੀਆਂ ਅਤੇ ਵਿਆਸ ਮੁਨੀ ਨੂੰ ਕਿਸੇ ਪਾਪੀ ਨਹੀਂ ਸੀ ਕਿਹਾ। ਮੈਂ ਵੀ ਸੋਚਿਆ ਕਿ ਮੈਂ ਤੁਹਾਡੇ ਜੀਉਂਦੇ ਜੀਅ ਕਿਸੇ ਮਹਾਂ ਰਿਸ਼ੀ ਨੂੰ ਲੱਭ ਕੇ, ਬਾਂਝਪੁਣੇ ਦੇ ਦੋਸ਼ ਤੋਂ ਮੁਕਤ ਹੋ ਕੇ ਵਿਖਾਵਾਂ, ਤੁਹਾਡੇ ਕੁਲ ਦੀ ਵੇਲ ਵਧਾਵਾਂ......

(ਮਰਦ ਇਕ ਦਮ ਖੜਾ ਹੋ ਕੇ ਇਧਰ ਉਧਰ ਟਹਿਲਣ ਲੱਗ ਪੈਂਦਾ ਹੈ, ਜਿਸ ਤਰ੍ਹਾਂ ਉਸ ਨੂੰ ਆਪਣਾ ਆਪ ਅਜੀਬ ਲੱਗ ਰਿਹਾ ਹੋਵੇ।)

ਪਤਨੀ : ਬੈਠ ਜਾਓ, ਉਤਾਵਲੇ ਨਾ ਹੋਵੋ, ਪਰ ਮੈਂ ਆਪਣੇ ਵਿਚਾਰਾਂ ਨੂੰ ਅਮਲੀ ਰੂਪ ਨਾ ਦੇ ਸਕੀ। ਉਸ ਸਮੇਂ ਤੁਹਾਨੂੰ ਆਪਣੇ ਮਾਂ ਪਿਓ ਦੀ ਬਦ-ਸਲੂਕੀ ਦੇ ਕਾਰਣ ਮੇਰੇ ਤੇ ਕੁਝ ਤਰਸ ਆ ਗਿਆ ਜਾਂ ਸ਼ਾਇਦ ਜਾਇਦਾਦ ਸਾਂਭਣ ਵਾਸਤੇ ਹੀ ਸੰਤਾਨ ਦੀ ਲੋਚਾ ਤੁਹਾਡੇ ਵਿਚ ਜਾਗ ਗਈ ਹੋਵੇ। ਤੁਸਾਂ ਮੇਰੇ ਕੋਲ ਆਉਣਾ ਸ਼ੁਰੂ ਕਰ ਦਿਤਾ......ਮੈਂ ਕਹਿੰਦੀ ਹਾਂ ਬੈਠ ਤਾਂ ਜਾਓ।

(ਮਰਦ ਜਿਹੜਾ ਹੁਣ ਤਕ ਖੜਾ ਸੀ, ਬੈਠਣ ਦਾ ਯਤਨ ਕਰਦਾ ਹੈ, ਪਰ ਬੈਠਣ ਤੋਂ ਪਹਿਲੇ ਕੁਰਸੀ ਤੇ ਪਈ ਗੱਦੀ ਨੂੰ ਥਾਂ ਸਿਰ ਠੀਕ ਕਰਦਾ ਹੈ।)

ਪਤਨੀ : ਜਿਸ ਸਾਥ ਬਿਨਾਂ ਮੈਨੂੰ ਸਾਰਾ ਸੰਸਾਰ ਸੁੰਨਾ ਲੱਗਦਾ ਸੀ, ਹੁਣ ਉਹ ਸਾਥ ਵੀ ਮੈਨੂੰ ਕੋਈ ਖ਼ੁਸ਼ੀ ਨਾ ਦੇ ਸਕਿਆ। ਇਸ ਫਿੱਸੀ ਹੋਈ ਗੱਦੀ ਨੂੰ ਤਾਂ ਤੁਸੀਂ ਥਾਂ ਸਿਰ ਕਰ ਕੇ ਠੀਕ ਕਰ ਲਿਆ, ਪਰ ਮੇਰੇ ਤਿੜਕੇ ਹੋਏ ਦਿਲ ਨੂੰ ਤੁਸੀਂ ਠੀਕ ਨਾ ਕਰ ਸਕੇ। ਕਾਰਣ ਜਾਣਦੇ ਹੋ ?

(ਮਰਦ ਫੇਰ ਬੋਲਣ ਦਾ ਯਤਨ ਕਰਦਾ ਹੈ, ਪਤਨੀ ਚੁੱਪ ਕਰ ਜਾਂਦੀ ਹੈ, ਪਰ ਜਦੋਂ ਮਰਦ ਦੇ ਬੁਲ੍ਹ ਸਿਰਫ਼ ਹਿੱਲ ਕੇ ਰਹਿ ਜਾਂਦੇ ਹਨ, ਸ਼ਬਦ ਨਹੀਂ ਔੜਦੇ ਤਾਂ ਪਤਨੀ ਫੇਰ ਬੋਲਣ ਲੱਗਦੀ ਹੈ।)

ਪਤਨੀ : ਬੋਲ ਨਹੀਂ ਸਕੋਗੇ ਨਾ ? ਚੰਗਾ ਸੁਣੋ, ਮੈਂ ਹੀ ਕਾਰਣ ਦੱਸਦੀ ਹਾਂ। ਮੈਨੂੰ ਤੁਹਾਤੇ ਆਉਣ ਨਾਲ ਇਸ ਕਰ ਕੇ ਖ਼ੁਸ਼ੀ ਨਾ ਮਿਲੀ, ਕਿਉਂਕਿ ਮੈਂ ਜਾਣਦੀ ਸਾਂ ਕਿ ਤੁਸੀਂ ਇਹ ਆਉਣਾ ਕਿਉਂ ਸ਼ੁਰੂ ਕੀਤਾ ਹੈ ? ਤੁਹਾਡੇ ਮਾਪਿਆਂ ਅਤੇ ਤੁਹਾਡੇ ਦਰਮਿਆਨ ਜੋ ਗੱਲਾਂ ਹੋਈਆਂ ਸਨ, ਉਹਨਾਂ ਦੀ ਭਿਣਕ ਮੇਰੇ ਕੰਨਾਂ ਵਿਚ ਪੈ ਗਈ ਸੀ। ਮੈਨੂੰ ਪਤਾ ਸੀ ਕਿ ਤੁਸੀਂ ਬਿਨਾਂ ਕਿਸੇ ਪਿਆਰ ਦੇ ਆਂਦੇ

ਹੋ । ਤੁਸੀਂ ਆਉਂਦੇ ਹੋ ਸਿਰਫ਼ ਇਸ ਲਈ ਤਾਂ ਜੋ ਮੇਰੀਆਂ ਹੱਡੀਆਂ, ਮਾਸ ਅਤੇ ਲਹੂ ਤੋਂ ਇਹ ਪੁਤਲਾ ਪੈਦਾ ਕੀਤਾ ਜਾ ਸਕੇ । ਤੁਹਾਨੂੰ ਖ਼ਾਨਦਾਨ ਦੇ ਨਾਂ ਵਾਸਤੇ, ਜਾਇਦਾਦ ਸਾਂਭਣ ਵਾਸਤੇ ਇਕ ਵਾਰਸ ਦੀ ਲੋੜ ਸੀ ਅਤੇ ਇਹ ਸਭ ਕੁਝ ਉਸ ਖ਼ਾਨਦਾਨ ਲਈ ਸੀ, ਉਸ ਘਰ ਲਈ ਸੀ, ਜਿਸ ਦੇ ਵਾਸਤੇ ਮੇਰੇ ਦਿਲ ਵਿਚ ਜ਼ਰਾ ਵੀ ਪਿਆਰ ਨਹੀਂ ਸੀ, ਸਤਿਕਾਰ ਨਹੀਂ ਸੀ । ਇਸੇ ਕਰ ਕੇ ਉਸ ਵੇਲੇ ਤੁਹਾਡੇ ਤਾਈਂ ਮੇਰੇ ਦਿਲ ਵਿਚ ਨਫ਼ਰਤ ਅਤੇ ਸਖ਼ਤ ਨਫ਼ਰਤ ਪੈਦਾ ਹੋਈ ।

(ਮਰਦ ਹੈਰਾਨੀ ਨਾਲ ਪਤਨੀ ਵਲ ਵੇਖਦਾ ਹੈ, ਉਹਦਾ ਮੂੰਹ ਖੁਲ੍ਹੇ ਫਾਟਕ ਵਾਂਗ ਖੁਲ੍ਹਿਆ ਦਾ ਖੁਲ੍ਹਿਆ ਹੀ ਹੈ ।)

ਪਤਨੀ : (ਠਹਾਕਾ ਮਾਰ ਕੇ ਹੱਸਦੀ ਹੈ) ਹੈਰਾਨ ਹੋ ਗਏ ਹੋ ?......ਕਿਉਂ ਨਾ ਹੋਵੇ ? ਮਰਦ ਹੋ ਨਾ ?......ਮੈਨੂੰ ਬੰਜਰ ਬਣਾ ਕੇ, ਉਸ ਤੇ ਬਿਨਾਂ ਪਿਆਰ ਦਾ ਮੀਂਹ ਵਸਾਏ, ਉਸ ਤੋਂ ਤੁਸੀਂ ਫ਼ਸਲ ਚਾਹੁੰਦੇ ਸੀ ? ਤੁਹਾਡਾ ਇਹ ਨਿਰਜਿੰਦ ਮਸ਼ੀਨੀ ਪਿਆਰ ਮੈਨੂੰ ਮਸ਼ੀਨ ਦਾ ਇਕ ਪੁਰਜ਼ਾ ਤਾਂ ਬਣਾ ਸਕਦਾ ਸੀ, ਪਰ ਇਕ ਸੱਚੀ ਔਰਤ ਨਹੀਂ । ਜਦੋਂ ਇਹ ਪੁਰਜ਼ਾ ਚਲਿਆ ਨਾ ਤਾਂ ਮਸ਼ੀਨ ਜਾਮ ਹੋ ਗਈ, ਤਾਂ ਹੀ ਤਾਂ ਨਵੇਂ ਪੁਰਜ਼ੇ ਲਿਆਉਣ ਦੀ ਗੱਲ ਸ਼ੁਰੂ ਹੋਈ ਅਤੇ ਇਹ ਗੱਲ ਤੁਹਾਡੇ ਦੂਜੇ ਵਿਆਹ ਦੀ ਯੋਜਨਾ ਸੀ । ਐਸੀ ਯੋਜਨਾ ਜਿਸ ਦੇ ਸਿਰੇ ਚੜ੍ਹਨ ਤੇ ਇਕ ਹੋਰ ਕੋਮਲ ਆਤਮਾ ਦੀ ਇਕ ਰਾਖਸ਼ ਹੱਥੋਂ ਤਬਾਹੀ ਹੋ ਜਾਣੀ ਸੀ, ਅਮੀਰਾਂ ਦੀ ਸੰਤਾਨ ਲਈ ਲੋਚਾ ਨੂੰ ਪੂਰਾ ਕਰਨ ਵਾਸਤੇ ਇਹ ਰੂਹ ਕੰਬਾ ਦੇਣ ਵਾਲਾ ਕਿਹੋ ਜਿਹਾ ਬਲੀਦਾਨ ਸੀ ? ਹਾਂ ਬਲੀਦਾਨ ਹੀ ਤਾਂ ਸੀ । ਸਮਾਜ ਵਿਚ ਅਨੇਕਾਂ ਚੰਗੇ ਦਿਲਾਂ ਵਾਲੇ ਸੋਹਣੇ ਨੌਜਵਾਨ ਕੰਵਾਰੇ ਰਹਿ ਜਾਂਦੇ ਹਨ ਕਿਉਂਕਿ ਉਹਨਾਂ ਵਿਚ ਵਿਆਹ ਕਰਵਾਉਣ ਦੀ ਕੁਆਮਤ ਨਹੀਂ ਹੁੰਦੀ, ਪਰ ਪੈਸੇ ਵਾਲਿਆਂ ਦੇ ਘਰ ਪਤਨੀਆਂ ਹੁੰਦਿਆਂ ਹੋਇਆਂ ਵੀ ਹੋਰ ਵਿਆਹ ਹੋ ਸਕਦੇ ਹਨ । ਕਿਉਂ, ਨਹੀਂ ਹੋ ਸਕਦੇ ? ਜਾਇਦਾਦ ਦੇ ਵਾਰਸ ਨੂੰ ਜਨਮ ਦੇਣ ਵਾਲੀ ਔਰਤ ਇਕ ਜਿਉਂਦੀ ਜਾਇਦਾਦ ਤਾਂ ਹੁੰਦੀ ਹੈ । ਪੈਸੇ ਨਾਲ ਉਹ ਖ਼ਰੀਦੀ ਜਾ ਸਕਦੀ ਹੈ । ਕਿਉਂ ਨਹੀਂ ਖ਼ਰੀਦੀ ਜਾ ਸਕਦੀ ? ਇਹ ਇਸ ਭੈੜੇ ਸਮਾਜ ਦਾ ਦਸਤੂਰ ਹੈ ਕਿ ਜੀਵ ਜੜ੍ਹ ਲਈ ਹੈ, ਜੜ੍ਹ ਜੀਵ ਵਾਸਤੇ ਨਹੀਂ ਹੈ । ਮੇਰੀ ਸੂਖਮ ਇਸਤਰੀਅਤ ਦਾ ਬਲੀਦਾਨ ਲੈ ਕੇ ਕਿਸੇ ਹੋਰ ਕੋਮਲ ਅੰਗੀ ਅਬਲਾ ਦੀ ਆਹੂਤੀ ਦੀ ਇਸ ਚਾਹ ਨੇ ਮੈਨੂੰ ਹਿਲਾ ਦਿਤਾ ਤੇ ਇਸੇ ਕਰ ਕੇ......ਤੇ ਇਸੇ ਕਰਕੇ ਹੀ ਸ਼ਾਇਦ ਉਸ ਸਮੇਂ ਮੇਰੀ ਕੁੱਖ ਹਰੀ ਹੋ ਗਈ ।

(ਮਰਦ ਕੁਝ ਚੈਨ ਨਾਲ ਕੁਰਸੀ ਤੇ ਟਿਕ ਕੇ ਬੈਠ ਜਾਂਦਾ ਹੈ ।)

ਪਤਨੀ : ਮੇਰੀ ਇਸ ਗੱਲ ਨਾਲ ਤੁਹਾਨੂੰ ਚੈਨ ਮਿਲਿਆ ਹੈ। ਕਿਉਂ, ਨਹੀਂ ਮਿਲਿਆ ? ਸਮਝਦੇ ਹੋਵੋਗੇ ਇਸ ਨਾਲ ਮੈਨੂੰ ਵੀ ਚੈਨ ਮਿਲ ਗਿਆ ਹੋਵੇਗਾ, ਪਰ ਠਹਿਰੋ, ਇਸ ਦਾ ਜਵਾਬ ਹਾਲੇ ਮੈਂ ਨਹੀਂ ਦੇਂਦੀ। ਪਹਿਲੇ ਮੇਰੇ ਇਕ ਦਮ ਹੋਣ ਵਾਲੇ ਸਤਿਕਾਰ ਅਤੇ ਆਦਰ ਬਾਰੇ ਸੁਣੋ, ਫੇਰ ਮੇਰੀਆਂ ਮਨੋਭਾਵਾਂ ਦਾ ਹਾਲ ਵੀ ਸੁਣਨਾ (ਕੁਝ ਰੁਕ ਕੇ) ਬਾਂਝ ਸੋਹਣੀ ਕੁੱਖ ਵਾਲੀ ਹੋ ਗਈ, ਪੱਥਰ ਫੁੱਲ ਨਾਲੋਂ ਵੀ ਕੋਮਲ ਹੋ ਗਿਆ। ਕੁਸ਼ਗਨੀ ਦੇ ਪੈਰ, ਲੱਛਮੀ ਦੇ ਪਵਿਤ੍ਰ ਚਰਨ ਬਣ ਗਏ। ਸੱਸ ਸਹੁਰੇ ਦੇ ਮਨ ਵਿਚ ਮੇਰੇ ਲਈ ਅਥਾਹ ਪਿਆਰ ਅਤੇ ਸਤਿਕਾਰ ਪੈਦਾ ਹੋ ਗਿਆ। ਇਕ ਜਵਾਰਭਾਟਾ ਵਰਗਾ ਸਤਿਕਾਰ ਜਿਸ ਵਿਚ ਜਵਾਰ ਦੀ ਚੜ੍ਹਾਈ ਹੀ ਹੋਵੇ, ਭਾਟਾ ਵਰਗੀ ਕੋਈ ਨਿਵਾਈ ਨਾ ਹੋਵੇ, ਹਰ ਦਿਨ, ਹਰ ਘੜੀ, ਹਰ ਮਿੰਟ ਅਤੇ ਹਰ ਸੈਕੰਡ ਬਾਅਦ ਇਹ ਪਿਆਰ ਵਧਦਾ ਹੀ ਜਾਂਦਾ। ਰੋਜ਼ ਡਾਕਟਰ ਅਤੇ ਲੇਡੀ ਡਾਕਟਰ ਮੈਨੂੰ ਵੇਖਣ ਆਉਂਦੇ, ਮੇਰੀ ਸੇਹਤ ਠੀਕ ਰਹੇ ਇਸ ਮੰਤਵ ਲਈ ਦੁਨੀਆਂ ਭਰ ਦੀ ਕਿਹੜੀ ਚੀਜ਼ ਸੀ ਜੋ ਮੇਰੇ ਵਾਸਤੇ ਮੰਗਵਾਈ ਨਹੀਂ ਜਾ ਸਕਦੀ ਸੀ। ਯੋਰਪ ਅਤੇ ਅਮਰੀਕਾ ਤੋਂ ਪਤਾ ਨਹੀਂ ਕਿਸ ਕਿਸ ਕਿਸਮ ਦੀਆਂ ਦਵਾਈਆਂ ਅਤੇ ਖਾਣ ਵਾਲੀਆਂ ਚੀਜ਼ਾਂ ਦਾ ਆਰਡਰ ਦਿਤਾ ਗਿਆ ਕੀ ਉਹ ਚੀਜ਼ਾਂ ਭਾਰਤ ਵਿਚ ਨਹੀਂ ਸਨ ਮਿਲ ਸਕਦੀਆਂ ? ਸ਼ਾਇਦ ਮਿਲ ਸਕਦੀਆਂ ਹੋਣ, ਪਰ ਨਹੀਂ ਜੇ ਉਹ ਮਿਲਦੀਆਂ ਹੋਣਗੀਆਂ ਤਾਂ ਉਹ ਓਨੀਆਂ ਤਾਜ਼ੀਆਂ ਨਹੀਂ ਹੋਣੀਆਂ ਸਨ, ਜਿਹੜੀਆਂ ਸਿੱਧੀਆਂ ਵਲੈਤੋਂ ਆਉਣ ਵਾਲੀਆਂ ਹੋਣੀਆਂ ਸਨ। ਮੇਰੇ ਲਈ ਨਿੱਤ ਨਵੇਂ ਨਵੇਂ ਸਵਾਦੀ ਭੋਜਨ ਬਣਾਏ ਜਾਣ ਲੱਗ ਪਏ। ਇਹ ਭੋਜਨ ਸਵੇਰੇ ਹੋਰ ਕਿਸਮ ਦੇ, ਦੁਪਹਿਰੀ ਹੋਰ ਕਿਸਮ ਤੇ ਸ਼ਾਮੀਂ ਹੋਰ ਕਿਸਮ ਦੇ ਹੁਦੇ ਤੁਹਾਡੇ ਦਿਲ ਵਿਚ ਵੀ ਸ਼ਾਇਦ ਮੇਰੇ ਲਈ ਪਿਆਰ ਦੀ ਰਾਗਨੀ ਵੱਜਣੀ ਸ਼ੁਰੂ ਹੋ ਗਈ ਸੀ।

ਮਰਦ ਕੁਝ ਖ਼ੁਸ਼ੀ ਨਾਲ ਪਤਨੀ ਵਲ ਵੇਖਦਾ ਹੈ, ਉਹ ਕੁਝ ਬੋਲਣਾ ਵੀ ਚਾਹੁੰਦਾ ਹੈ, ਪਰ ਮੂੰਹੋਂ ਸ਼ਬਦ ਨਹੀਂ ਅਹੁੜਦੇ, ਉਹਦੀਆਂ ਉਂਗਲਾਂ ਕੁਰਸੀ ਦੀਆਂ ਬਾਹਵਾਂ ਤੇ ਚੱਲਣ ਲੱਗ ਪੈਂਦੀਆਂ ਹਨ।)

ਪਤਨੀ : (ਰੁੱਖਾ ਹਾਸਾ ਹੱਸ ਕੇ) ਇਹ ਸੁਣ ਕੇ ਖ਼ੁਸ਼ੀ ਹੋਈ ਜੇ ਨਾ ? ਤਾਹੀਓਂ ਤਾਂ ਉਂਗਲਾਂ ਨੱਚਣ ਲੱਗ ਪਈਆਂ ਨੇ, ਨੱਚਣ ਵੀ ਕਿਉਂ ਨਾ ? ਘਟੋ ਘਟ ਇਕ ਵਾਰੀ ਤਾਂ ਤੁਹਾਡੇ ਦਿਲ ਵਿਚ ਮੇਰੇ ਲਈ ਪਿਆਰ ਪੈਦਾ ਹੋਇਆ, ਇਹ ਮੇਰੇ ਮੂੰਹੋਂ ਸੁਣ ਕੇ ਤੁਹਾਨੂੰ ਖ਼ੁਸ਼ੀ ਤਾਂ ਹੋਣੀ ਹੀ ਸੀ, ਮੈਂ ਸੁਣਿਆ ਤੇ ਪੜ੍ਹਿਆ ਹੋਇਆ ਸੀ ਕਿ ਮਾਂ ਬਣਨ ਦਾ ਇਕ ਔਰਤ ਨੂੰ ਕਿੰਨਾ ਚਾਅ ਹੁੰਦਾ ਹੈ, ਪਰ ਜਾਣਦੇ ਹੋ ਸੱਸ ਸਹੁਰੇ ਤੇ ਤੁਹਾਡਾ ਇਹ ਉਮਡਦਾ ਹੋਇਆ ਉਤਸ਼ਾਹ ਵੇਖ ਕੇ

ਮੇਰਾ ਕੀ ਹਾਲ ਹੋਇਆ ?
(ਮਰਦ ਗੰਭੀਰਤਾ ਨਾਲ, ਔਰਤ ਵਲ ਵੇਖਦਾ ਹੈ।)

ਪਤਨੀ : ਉਸ ਦਾ ਪ੍ਰਤੀਕਰਮ, ਹੁਣ ਤਕ ਤੁਸਾਂ, ਤੁਹਾਡੇ ਮਾਂ ਬਾਪ ਨੇ ਮੇਰੇ ਸਾਰੇ ਅਰਮਾਨਾਂ ਨੂੰ ਕੁਚਲ ਕੇ ਉਹਨਾਂ ਦਾ ਨਾਸ਼ ਕਰ ਦਿਤਾ ਸੀ। ਇਹ ਧਨ, ਇਹ ਸੰਮਤੀ ਮੇਰੇ ਦਿਲ ਤੇ ਬੋਝ ਬਣੇ ਹੋਏ ਸਨ। ਤੁਹਾਡੇ ਖ਼ਾਨਦਾਨ ਦਾ ਗੌਰਵ, ਕੁਲ ਦਾ ਮਾਣ ਮੇਰੇ ਲਈ, ਬੇ-ਮਤਲਬ ਸੀ। ਮੇਰੇ ਤੋਂ ਇਸ ਸਭ ਕੁਝ ਦਾ ਵਾਰਸ ਜਨਮੇ, ਇਹ ਮੇਰੇ ਲਈ ਖ਼ੁਸ਼ੀ ਜਾਂ ਮਾਣ ਦੀ ਗੱਲ ਨਹੀਂ ਸੀ, ਸਗੋਂ ਮੇਰੇ ਲਈ ਦੁਖ ਦੀ ਗੱਲ ਸੀ। ਮੈਂ ਤੇ ਉਹਨਾਂ ਦਾ ਨਾਸ਼ ਚਾਹੁੰਦੀ ਸਾਂ ਰੱਖਿਆ ਨਹੀਂ।
(ਮਰਦ ਕੰਬ ਉਠਦਾ ਹੈ।)

ਪਤਨੀ : ਕੰਬ ਰਹੇ ਹੋ, ਕੰਬੋ, ਜ਼ਰੂਰ ਕੰਬੋ, ਮੈਂ ਚਾਹੁੰਦੀ ਹਾਂ ਤੁਹਾਡਾ ਇਹ ਕੰਬਣਾ ਸਮਾਜ ਅਤੇ ਸੰਸਾਰ ਵੇਖੇ (ਕੁਝ ਰੁਕ ਕੇ) ਮੈਨੂੰ ਮੋਈ ਹੋਈ ਨੂੰ ਜਿਊਂਦੀ ਸੰਤਾਨ ਦੀ ਲੋੜ ਨਹੀਂ ਸੀ। ਜਿਵੇਂ ਜਿਵੇਂ ਉਹ ਮੇਰੇ ਪੇਟ ਵਿਚ ਵਧਣ ਲੱਗੀ, ਮੈਨੂੰ ਇਸ ਤਰ੍ਹਾਂ ਲੱਗਣ ਲੱਗਾ ਜਿਵੇਂ ਤੁਹਾਡੀ ਮਾਂ ਨੇ ਮੈਨੂੰ ਪੱਥਰ ਸ਼ਬਦ ਨਾਲ ਸੰਬੋਧਨ ਕੀਤਾ ਸੀ, ਜਿਵੇਂ ਉਹੀ ਪੱਥਰ ਮੇਰੇ ਪੇਟ ਵਿਚ ਵਧਣ ਲੱਗਾ ਹੈ।
(ਮਰਦ ਫਿਰ ਖੜਾ ਹੋ ਕੇ ਟਹਿਲਣ ਲੱਗਦਾ ਹੈ। ਇਸ ਵਾਰੀ ਉਹ ਅਜੇਹੀ ਚਾਲ ਨਾਲ ਟਹਿਲਦਾ ਹੈ, ਜਿਵੇਂ ਉਹਨੂੰ ਆਪਣਾ ਸਰੀਰ ਹੀ ਸੰਭਾਲਣਾ ਮੁਸ਼ਕਲ ਲੱਗ ਰਿਹਾ ਹੋਵੇ।)

ਪਤਨੀ : (ਬੜੇ ਤਿਖੇ ਸੁਰ ਵਿਚ) ਬੈਠ ਜਾਓ।
(ਮਰਦ ਤੇ ਉਸ ਦੇ ਛੋਟੇ ਜਿਹੇ ਵਾਕ ਦਾ ਇੰਨਾ ਅਸਰ ਹੁੰਦਾ ਹੈ ਕਿ ਉਹ ਅਖ਼ੀਰ ਬੈਠ ਜਾਂਦਾ ਹੈ।)

ਪਤਨੀ : ਜਣੇਪੇ ਦਾ ਵਕਤ ਆਇਆ। ਓਹ ਕਿੰਨੀ ਸਖ਼ਤ ਦਰਦ, ਤੇ ਉਸ ਵੇਲੇ ਜਦੋਂ ਡਾਕਟਰਾਂ ਨੇ ਕਿਹਾ ਕਿ ਜੇ ਮੇਰੀ ਜ਼ਿੰਦਗੀ ਬਚਾਣੀ ਹੋਵੇ ਤਾਂ ਬੱਚੇ ਤੋਂ ਹੱਥ ਧੋਣੇ ਪੈਣਗੇ ਤੇ ਜੇ ਬੱਚੇ ਨੂੰ ਬਚਾਣਾ ਹੋਵੇ ਤਾਂ ਪੇਟ ਚਾਕ ਕਰਨ ਨਾਲ ਮੇਰੀ ਜਾਨ ਜਾਏਗੀ। ਤਾਂ......ਤਾਂ ਤੁਸੀਂ ਸਭ ਫੁਟਬਾਲ ਵਾਂਗ ਉਛਲ ਪਏ। ਪਹਿਲੇ ਤੇ ਇਹੀ ਚਾਹਿਆ ਕਿ ਕਿਸੇ ਤਰ੍ਹਾਂ ਦੋਵੇਂ ਹੀ ਬਚ ਜਾਣ। ਪੈਸੇ ਵਾਲੇ ਕਿਸੇ ਚੀਜ਼ ਨੂੰ ਫੜਨ ਤੋਂ ਬਾਅਦ ਛੱਡਣਾ ਥੋੜਾ ਚਾਹੁੰਦੇ ਨੇ, ਤੇ ਜੇ ਛੱਡਦੇ ਵੀ ਨੇ ਤਾਂ ਉਸ ਨਾਲੋਂ ਵੀ ਕੋਈ ਵੱਡੀ ਚੀਜ਼ ਹਾਸਲ ਕਰਨ ਦੀ ਲੋਚਾ ਨਾਲ ਅਖ਼ੀਰ ਵਿਚ......ਅਖ਼ੀਰ ਵਿਚ ਫ਼ੈਸਲਾ ਹੋਇਆ......ਮੇਰਾ ਪੇਟ ਚਾਕ ਕੀਤਾ ਜਾਵੇ। ਦੁਸ਼ਟੋ ! ਕਮੀਨਿਓ ! ਬੱਚੇ ਦੀ ਇੰਨੀ ਨਰਕੀ ਚਾਹ। ਧਨ ਦੌਲਤ ਦੇ

ਵਾਰਸ ਦੀ ਇੰਨੀ ਘਟੀਆ ਚਾਹ। ਮੈਂ ਪੇਟ ਚਾਕ ਕਰਵਾਣ ਤੋਂ ਨਾਂਹ ਕਰ ਦਿਤੀ। ਤਾਂ ਕੁਝ......ਫੁਸ ਫੁਸ ਹੋਣ ਲੱਗੀ ਤੇ ਮੈਨੂੰ ਕਿਹਾ ਗਿਆ ਕਿ ਉਪਰੇਸ਼ਨ ਨਹੀਂ ਹੋਵੇਗਾ, ਮੈਨੂੰ ਧੋਖਾ ਦੇ ਕੇ ਬੇਹੋਸ਼ ਕੀਤਾ ਗਿਆ। ਜਦੋਂ ਹੋਸ਼ ਆਈ ਤੇ ਮੈਨੂੰ ਪਤਾ ਲੱਗਾ ਮੇਰਾ ਪੇਟ ਚਾਕ ਕੀਤਾ ਗਿਆ ਹੈ। ਡਾਕਟਰ, ਡਾਕਟਰ ਤੇ ਭਲਾ ਹੈਨ ਹੀ ਮਰਦ ਸਨ, ਉਹ ਲੇਡੀ ਡਾਕਟਰ ਵੀ ਇਕ ਔਰਤ ਹੋਣ ਦੇ ਨਾਤੇ ਵੀ, ਇਕ ਬੱਚੇ ਵਾਸਤੇ ਪਤਾ ਨਹੀਂ ਕਿੰਨੇ ਰੋਜ਼ ਜੰਮਦੇ ਨੇ ਤੇ ਕਿੰਨੇ ਮਰਦੇ ਨੇ, ਇਹੋ ਜਿਹੇ ਬੱਚੇ ਵਾਸਤੇ, ਇਕ ਪੜ੍ਹੀ ਲਿਖੀ ਸੁਚੱਜੀ ਔਰਤ ਦਾ ਪੇਟ ਚਾਕ ਕਰਨ ਲਈ ਖ਼ਰੀਦੀ ਗਈ। (ਕੁਝ ਰੁਕ ਕੇ) ਇੰਨਾ ਮੈਂ ਜਾਣਦੀ ਹਾਂ ਕਿ ਜੋ ਖੇਡ ਇਕ ਔਰਤ ਦੀਆਂ ਮਨੋਭਾਵਾਂ ਅਤੇ ਸਰੀਰ ਨਾਲ ਖੇਡੀ ਗਈ, ਉਹ ਕਿਸੇ ਮਰਦ ਦੇ ਸਰੀਰ ਜਾਂ ਆਤਮਾ ਨਾਲ ਨਹੀਂ ਖੇਡੀ ਜਾ ਸਕਦੀ ਸੀ। (ਕੁਝ ਰੁਕ ਕੇ) ਹੋਸ਼ ਆਉਣ ਤੇ ਜਿਹੜੇ ਪਹਿਲੇ ਬੋਲ ਮੈਂ ਸੁਣੇ ਉਹ ਤੁਹਾਡੀ ਮਾਂ ਦੇ ਸਨ। "ਕੁੜੀ ਹੋਈ ਹੈ।" ਉਹਦੇ ਬੋਲਾਂ ਵਿਚ ਕਿੰਨੀ ਵੇਦਨਾ ਭਰੀ ਹੋਈ ਸੀ ਤੇ ਉਹ ਵੇਦਨਾ ਕਿੰਨੀ ਝੂਠੀ ਸੀ "ਕੁੜੀ ਹੋਈ ਹੈ" ਜਿਵੇਂ ਭੁਚਾਲ ਆ ਗਿਆ ਹੋਵੇ। ਅੱਗ ਲੱਗੀ ਹੋਵੇ, ਬਿਜਲੀ ਡਿੱਗੀ ਹੋਵੇ, ਜਿਵੇਂ ਸਮੁੰਦਰ ਦੀ ਇਕ ਛੱਲ ਇਸ ਘਰ ਦੇ ਵਾਰਸ ਨੂੰ ਪਰਲੋ ਨਾਲ ਲੈ ਗਈ ਹੋਵੇ। ਮੇਰਾ ਨਵਾਂ ਨਵਾਂ ਪੈਦਾ ਹੋਇਆ ਸਨਮਾਨ, ਛਿਣ ਭੰਗਰ ਵਿਚ ਮਿੱਟੀ ਵਿਚ ਮਿਲ ਗਿਆ। ਮੇਰੀ ਮਾਂ ਦੀ ਕੁੱਖੋਂ ਮੈਂ ਕੁੜੀ ਹੋਈ ਸਾਂ। ਮੇਰੀ ਕੁੱਖੋਂ ਹੋਰ ਕੀ ਹੋ ਸਕਦਾ ਸੀ। ਪੱਥਰ, ਕੰਕਰ, ਲਕੜੀ, ਕੋਲਾ ਪੈਦਾ ਨਹੀਂ ਹੋਇਆ ਇਹ ਹੈਰਾਨੀ ਦੀ ਗੱਲ ਸੀ। ਕੁੜੀ ਇੰਨੀ ਨਿਰਾਦਰ ਭਰੀ ਚੀਜ਼ ਹੈ, ਇੰਨੀ ਬੁਰੀ ਕਿ ਕੋਈ ਉਸ ਵਲ ਅੱਖ ਚੁਕ ਕੇ ਵੀ ਨਾ ਵੇਖਦਾ ਸੀ। ਪਰ......ਪਰ... ਮੇਰੀ ਹਿਫ਼ਾਜ਼ਤ ਹੋ ਰਹੀ ਸੀ, ਕਿਉਂਕਿ ਮੈਂ ਹੁਣ ਬਾਂਝ ਨਹੀਂ ਰਹਿ ਗਈ ਸਾਂ... ਸ਼ਾਇਦ ਅਗਲੀ ਵਾਰੀ ਮੁੰਡਾ ਪੈਦਾ ਕਰ ਦਿਆਂਗੀ। ਮੇਰੀ ਆਪਣੀ ਤੇ ਕੋਈ ਕੀਮਤ ਹੀ ਨਹੀਂ। ਮੈਂ ਮੁੰਡਾ ਪੈਦਾ ਕਰਨ ਵਾਲੀ ਮਸ਼ੀਨ ਹੋ ਜਾਵਾਂ ਤੇ ਮੇਰਾ ਆਦਰ ਹੋ ਸਕਦਾ ਸੀ। ਇਸ ਕਰ ਕੇ ਮੇਰੀ ਹਿਫ਼ਾਜ਼ਤ ਹੋ ਰਹੀ ਏ। ਪਰ...... ਪਰ......ਮੈਂ ਜਾ ਰਹੀ ਹਾਂ......ਜਾ ਰਹੀ ਹਾਂ। ਬੁਖ਼ਾਰ ਵਧ ਰਿਹਾ ਹੈ।

(ਮਰਦ ਘਬਰਾ ਕੇ ਖੜਾ ਹੋ ਜਾਂਦਾ ਹੈ।)

ਪਤਨੀ : ਨਹੀਂ ਇੰਨੀ ਜਲਦੀ ਨਹੀਂ, ਹਾਲੀਂ ਕੁਝ ਸਮਾਂ ਲੱਗੇਗਾ, ਅਤੇ ਜੇ ਜਲਦੀ ਚਲੀ ਵੀ ਗਈ ਤੇ ਤੁਹਾਡੇ ਨੇੜੇ ਬੈਠੇ ਰਹਿਣ ਦੇ ਕਾਰਨ ਭੂਤ ਬਣ ਕੇ ਉਸੇ ਵੇਲੇ ਤੁਹਾਨੂੰ ਫੜਨ ਨਹੀਂ ਲੱਗੀ। ਜੇ ਮੈਂ ਭੂਤ ਬਣ ਗਈ, ਤੇ ਤੁਹਾਡੇ ਸਿਰ ਤੇ ਚੜ੍ਹਨਾ ਹੀ ਚਾਹਿਆ ਤੇ ਤੁਸੀਂ ਇਥੋਂ ਦੌੜਨ ਨਾਲ ਵੀ ਬਚ ਨਹੀਂ ਸਕੋਗੇ।

(ਡਾਂਟ ਕੇ) ਬੈਠ ਜਾਓ ।
(ਮਰਦ ਘਬਰਾ ਕੇ ਬੈਠ ਜਾਂਦਾ ਹੈ) (ਉਹਦੇ ਮੂੰਹ ਦਾ ਰਿਹਾ ਖਿਆ ਰੰਗ ਵੀ ਉਠ ਜਾਂਦਾ ਹੈ ।)

ਪਤਨੀ : ਜਾਣਦੇ ਹੋ ਇਸ ਵੇਲੇ ਮੈਨੂੰ ਸਭ ਤੋਂ ਪਿਆਰਾ ਕੌਣ ਲੱਗਦਾ ਹੈ ? (ਕੁਝ ਰੁਕ ਕੇ) (ਪੰਘੂੜੇ ਵਲ ਉਂਗਲੀ ਦੇ ਸੰਕੇਤ ਨਾਲ) ਇਹ ਬੱਚੀ, ਕਿਉਂ ਜਾਣਦੇ ਹੋ ? (ਮਰਦ ਉਸ ਵਲ ਵੇਖਦਾ ਹੈ, ਪਰ ਇਸ ਤਰ੍ਹਾਂ ਜਿਵੇਂ ਕਿ ਬਹੁਤ ਦੂਰ ਤੋਂ ਕਿਸੇ ਵਲ ਵੇਖ ਰਿਹਾ ਹੋਵੇ । ਉਹਦਾ ਗੱਲਾਂ ਸੁਣਦਾ ਹੈ, ਪਰ ਜਿਵੇਂ ਬਹੁਤ ਦੂਰ ਤੋਂ ਆਉਣ ਵਾਲੇ ਸ਼ਬਦ ਨੂੰ ਸੁਣ ਰਿਹਾ ਹੋਵੇ ।)

ਪਤਨੀ : ਮੈਨੂੰ ਇਸ ਬੱਚੀ ਨਾਲ ਇਸ ਵਾਸਤੇ ਪ੍ਰੇਮ ਹੈ ਕਿ ਇਸ ਨਾਲ ਕਿਸੇ ਦਾ ਸਨੇਹ ਨਹੀਂ, ਇਹਦੀ ਕਿਸੇ ਨੂੰ ਚਾਹ ਨਹੀਂ । ਅੱਜ ਮਮਤਾ ਮੇਰੇ ਦਿਲ ਵਿਚ ਜਾਗ ਰਹੀ ਹੈ, ਇਸ ਨੂੰ ਮੈਂ ਆਪਣਾ ਦੁੱਧ ਪਿਲਾ ਕੇ, ਆਪਣੇ ਹੰਝੂਆ ਨਾਲ ਸਿੰਜ ਕੇ ਇਹਨੂੰ ਬਹਾਦਰ ਤੇ ਪਵਿੱਤਰ ਬਨਾਉਣਾ ਚਾਹੁੰਦੀ ਹਾਂ । (ਕੁਝ ਰੁਕ ਕੇ) ਪਰ... ਪਰ ਮੈਂ ਜਾਣਦੀ ਹਾਂ ਕਿ ਮੈਂ ਇਸ ਵਾਸਤੇ ਨਹੀਂ ਬਚਾਂਗੀ ।......ਮੈਨੂੰ, ਤੁਹਾਨੂੰ, ਤੁਹਾਡੇ ਮਾਂ ਪਿਓ ਨੂੰ, ਇਸ ਘਰ ਅਤੇ ਹਰ ਤਰ੍ਹਾਂ ਦੇ ਸੁਖ ਅਰਾਮ, ਇਸ ਟੱਬਰ ਨੂੰ ਕਿਸੇ ਨੂੰ ਵੀ ਛੱਡਣ ਦਾ ਦੁਖ ਨਹੀਂ, ਪਰ ਹਾਂ, ਇਸ ਬੱਚੀ ਨੂੰ ਛੱਡਣ ਦਾ ਦੁਖ ਜ਼ਰੂਰ ਹੈ । ਤੁਸਾਂ ਸਭ ਨੇ ਮਿਲ ਕੇ ਪਤਾ ਨਹੀਂ ਕਿੰਨੀ ਹੀ ਪਹਿਲਾਂ ਮੇਰੇ ਦਿਲ ਮੇਰੀ ਆਤਮਾ ਦਾ ਤੇ ਖ਼ੂਨ ਕਰ ਹੀ ਦਿਤਾ ਸੀ । ਬੱਚੇ ਦੇ ਲਾਲਚ ਵਿਚ, ਅੱਜ ਮੇਰੇ ਪੇਟ ਨੂੰ ਚਿਰਵਾ ਕੇ, ਮੇਰੇ ਸਰੀਰ ਦਾ ਵੀ ਖ਼ੂਨ ਕੀਤਾ ਹੈ । (ਰੁਕ ਕੇ) ਜਾਂਦੇ ਜਾਂਦੇ ਰੱਬ ਅਗੇ ਬੇਨਤੀ ਕਰਦੀ ਹਾਂ ਕਿ ਹਿੰਦੂ ਜ਼ਾਤੀ ਵਿਚ ਪੈਦਾ ਨਾ ਹੋਵਾਂ, ਹੋਵਾਂ ਵੀ ਤੇ ਅਮੀਰ ਘਰ ਵਿਚ ਨਾ ਹੋਵਾਂ, ਜੇ ਅਮੀਰ ਘਰ ਵਿਚ ਹੋਵਾਂ ਤੇ ਫਿਰ ਧਨੀ ਦੇ ਘਰ ਵਿਚ ਵਿਆਹੀ ਨਾ ਜਾਵਾਂ, ਜੇ ਸਭ ਹੋਣਾ ਹੀ ਹੋਵੇ ਤਾਂ ਪੜ੍ਹੀ ਲਿਖੀ ਸੁਚੱਜੀ ਅਤੇ ਸੁਸ਼ੀਲ ਨਾ ਹੋ ਕੇ ਸਿਰਫ਼ ਬੱਚੇ ਪੈਦਾ ਕਰਨ ਵਾਲੀ ਮਸ਼ੀਨ ਹੋਵਾਂ । ਬਹੁਤੀ ਇੱਜ਼ਤ ਵਾਲਿਆਂ ਦੀਆਂ ਔਰਤਾਂ ਦੀ ਇਹੀ ਹਾਲਤ ਵੇਖੀ, ਜੋ ਮੇਰੀ ਹੈ । ਜੇ ਪੜ੍ਹੀ ਲਿਖੀ ਸਿਆਣੀ ਅਤੇ ਸੁਸ਼ੀਲ ਹੋਵਾਂ ਤੇ ਧਾਰਮਿਕ, ਧਮਾਜਿਕ ਅਤੇ ਖ਼ਾਨਦਾਨੀ ਬੰਧਨਾਂ ਨੂੰ ਨਾ ਮੰਨਣ ਵਾਲੀ ਹੋਵਾਂ । ਜਿਵੇਂ ਤੁਸੀਂ ਧਨੀ ਲੋਕ ਸਾਡੇ ਔਰਤਾਂ ਦਾ ਖ਼ੂਨ ਕਰ ਕੇ ਉਹਨਾਂ ਦੀਆਂ ਲਾਸ਼ਾਂ ਤੇ ਤਾਂਡਵ ਨਾਚ ਕਰਦੇ ਹੋ । ਇਸ ਤਰ੍ਹਾਂ ਹੀ ਮੈਂ ਤੁਹਾਡੇ ਸਰੀਰਾਂ ਦਾ ਖ਼ੂਨ ਵਹਾ ਕੇ ਉਹਨਾਂ ਤੇ ਨਾਚ ਕਰਾਂ । ਪਰਲੋ ਨਾਚ (ਹੱਫਦੀ ਹੋਈ ਕੁਝ ਰੁਕਕੇ) ਗ਼ਰੀਬ ਸ਼ਾਇਦ ਸੁਖ ਨਾਲ ਰਹਿੰਦੇ ਹਨ । ਔਰਤਾਂ ਨੂੰ, ਮਜ਼ਦੂਰਨਾਂ ਵਾਂਗ ਘਰ ਦਾ ਕੰਮ ਜ਼ਰੂਰ ਕਰਨਾ ਪੈਂਦਾ ਹੈ, ਪਰ ਆਪਣੇ ਮਰਦਾਂ ਨੂੰ ਭਾਂਦੀਆਂ ਨੇ ਤੇ

ਉਹ ਇਸ ਤਰ੍ਹਾਂ ਮੌਜਾਂ ਨਹੀਂ ਉਡਾ ਸਕਦੇ ਜਿਵੇਂ ਤੁਸੀਂ, ਉਹਨਾਂ ਵਿਚ ਪਤੀ ਪਤਨੀ ਦਾ ਪ੍ਰੇਮ, ਸੱਸ ਸਹੁਰੇ ਵਲੋਂ ਨੂੰਹਾਂ ਵਾਲਾ ਪ੍ਰੇਮ ਹੁੰਦਾ ਹੈ। ਉਥੇ ਇਹ ਤਾਂਡਵ ਨਾਚ ਨਹੀਂ ਹੁੰਦਾ ਜੋ ਤੁਸੀਂ ਸ੍ਰੀਮਾਨ ਕਰਦੇ ਰਹੇ ਹੋ। ਵਾਰਸ ਦੀ ਇਹ ਚਿੰਤਾ ਵੀ ਸ਼ਾਇਦ ਨਹੀਂ ਹੁੰਦੀ। ਜੇਕਰ ਮੇਰੇ ਵਾਂਗ ਕਿਸੇ ਨੂੰ ਜਣੇਪੇ ਦੀ ਪੀੜ ਹੁੰਦੀ ਤੇ ਹਸਪਤਾਲ ਵਿਚ ਬੱਚੇ ਨਾਲੋਂ ਮਾਂ ਦਾ ਧਿਆਨ ਪਹਿਲੇ ਕੀਤਾ ਜਾਂਦਾ, ਮੇਰੀ ਤਰ੍ਹਾਂ ਉਹਦਾ ਪੇਟ ਚਾਕ ਨਾ ਕੀਤਾ ਜਾਂਦਾ। (ਕੁਝ ਰੁਕ ਕੇ) ਨਾਲ ਹੀ ਰੱਬ ਅਗੇ ਇਕ ਬੇਨਤੀ ਕਰਦੀ ਹਾਂ। ਮੇਰੀ ਥਾਂ ਤੇ ਇਥੇ ਕਿਸੇ ਦੀ ਭਿਆਨਕ ਬਲੀਦਾਨ ਦਿਤੀ ਨਾ ਜਾਵੇ, ਜੇਕਰ ਹੋਣਾ ਹੀ ਹੈ ਤੇ ਮੇਰੀ ਥਾਂ ਜਿਹੜੀ ਵੀ ਆਵੇ ਉਹ ਫੁੱਲ ਦੀ ਤਰ੍ਹਾਂ ਨਾਜ਼ੁਕ ਨਾ ਹੋਵੇ। ਇਕ ਧੁਪ ਸੁਕੀ ਸਾਕੀ ਡਾਲੀ ਜਿਸ ਵਿਚ ਨਾ ਵਿੱਦਿਆ ਦੀ ਸੁਗੰਧ ਹੋਵੇ, ਸੰਸਕਾਰਾਂ ਦੀ ਕੋਮਲਤਾ ਨਾ ਹੋਵੇ। ਇਹ ਤੇ ਸ਼ਮਸ਼ਾਨ ਹੈ, ਇਥੇ ਤੇ ਮੁਰਦਾ ਚਾਹੀਦਾ ਹੈ (ਫਿਰ ਕੁਝ ਰੁਕ ਕੇ) (ਹੌਲੇ ਸੁਰ ਵਿਚ) ਜੀਂਦਾ ਜਾਗਦਾ ਮਨੁੱਖ ਨਹੀਂ। ਹਰ ਤਸਵੀਰ ਵਿਚ ਲਾਈਟ ਤੇ ਸ਼ੇਡ ਦੋਵੇਂ ਰਹਿੰਦੇ ਹਨ, ਪਰ ਮੇਰੀ ਜੀਵਨ ਤਸਵੀਰ ਵਿਚ ਲਾਈਟ ਦਾ ਨਾਂ ਨਿਸ਼ਾਨ ਨਹੀਂ, ਫਿਰ ਉਸ ਦੇ ਸਾਰੇ ਰੰਗਾਂ ਨੂੰ, ਪਾਣੀ ਦੀ ਝੜੀ ਦੇ ਵਾਂਗ ਨਿਕਲਦੇ ਹੋਏ ਮੇਰੇ ਅੱਥਰੂਆਂ ਨੇ ਰੋੜ੍ਹ ਦਿਤਾ ਹੈ। ਮੈਂ ਨਾ ਕੁਝ ਵੇਖ ਸਕੀ, ਨਾ ਸੁਣ ਸਕੀ, ਨਾ ਕਹਿ ਸਕੀ। ਮੇਰੀਆਂ ਅੱਖਾਂ, ਕੰਨ ਅਤੇ ਜੀਭ ਹਮੇਸ਼ਾਂ ਹੀ ਠੰਡੇ ਰਹੇ, ਬਰਫ਼ ਦੇ ਵਾਂਗ ਠੰਡੇ, ਨਹੀਂ, ਨਹੀਂ ਮੁਰਦੇ ਦੀ ਤਰ੍ਹਾਂ ਬਿਨਾਂ ਕਿਸੇ ਚਾਹ ਦੇ। ਮੈਂ ਜ਼ਿੰਦਗੀ ਦੇ ਘੰਟੇ, ਦਿਨ, ਮਹੀਨੇ, ਨਹੀਂ ਸਾਲ...... ਹਾਂ ਸਾਲਾਂ ਦੇ ਸਾਲ ਬੇਰੰਗ ਸਫ਼ਿਆਂ ਦੀ ਤਰ੍ਹਾਂ, ਪਾੜ ਪਾੜ ਕੇ ਸੁਟੇ, ਅਤੇ ਮੇਰਾ ਇਹੋ ਜਿਹਾ ਜੀਵਨ ਤੁਹਾਡੇ, ਤੋਹਫ਼ੇ ਵਰਗੀ ਚੀਜ਼ ਰਿਹਾ। ਪਰ ਜਦੋਂ ਕਿਸੇ ਦਾ ਮਾਨਸਿਕ ਦੁਖ ਕਿਸੇ ਦੀ ਤੋਹਫ਼ੇ ਦੀ ਚੀਜ਼ ਹੋ ਜਾਏ, ਤਾਂ...ਤਾਂ...ਤੇ... (ਗੁਲਦਸਤੇ ਤੋਂ ਇਕ ਫੁੱਲ ਡਿਗਦਾ ਹੈ, ਮਰਦ ਉਸ ਨੂੰ ਚੁਕ ਕੇ ਵਾਪਸ ਗੁਲਦਸਤੇ ਵਿਚ ਲਗਾਂਦਾ ਹੈ।)

ਪਤਨੀ : (ਅੰਤ ਦੀ ਰੁੱਖੀ ਮੁਸਕ੍ਰਾਹਟ ਨਾਲ ਹੌਲੇ ਸੁਰ ਵਿਚ) ਡਿਗਿਆ ਹੋਇਆ ਫੁੱਲ ਤੁਸੀਂ ਭਾਵੇਂ ਗੁਲਦਸਤੇ ਵਿਚ ਵਾਪਸ ਰਖ ਸਕੋ, ਪਰ ਇਹ...ਇਹ ਡਿਗਿਆ ਹੋਇਆ ਜੀਵਨ......

(ਔਰਤ ਇਕ ਦਮ ਇਸ ਤਰ੍ਹਾਂ ਚੁੱਪ ਹੋ ਜਾਂਦੀ ਹੈ ਜਿਵੇਂ ਆਪ ਹੀ ਆਪਣੀ ਆਵਾਜ਼ ਤੋਂ ਡਰ ਗਈ ਹੋਵੇ। ਕੁਝ ਦੇਰ ਚੁੱਪ।)

ਪਤਨੀ : (ਇਕ ਦਮ ਤੇਜ਼ ਸੁਰ ਵਿਚ) ਵੇਖੋ......ਵੇਖੋ......ਸ਼ਾਇਦ ਮੈਂ ਜਾ ਰਹੀ ਹਾਂ। ਸੁਣੋ......ਸੁਣੋ, ਜਾਂਦੇ ਜਾਂਦੇ ਇਕ ਸਰਾਪ......ਹਾਂ ਸਰਾਪ ਦੇਂਦੀ ਹਾਂ।

ਤੁਹਾਡੀ ਕੁਲ ਕੁਲਹੀਨ ਹੋ ਜਾਏ। ਕੋਈ ਜੀਵ ਇਸ ਜੜ੍ਹ ਵਿਚ ਗੱਡਨ ਲਈ ਪੈਦਾ ਨਾ ਹੋਵੇ। ਇਹ ਸੋਨਾ, ਚਾਂਦੀ, ਇਹ ਹੀਰੇ, ਮੋਤੀ ਇਹ ਨਿਰਜਿੰਦ ਸੁਖ ਆਰਾਮ, ਇਹ ਸਾਰਾ ਹਿਰਦਾ, ਮਨੋਭਾਵਾਂ ਅਤੇ ਇਹ ਬੇ-ਰੂਹ, ਆਲਾ ਦੁਆਲਾ (ਅਤਿ ਹੌਲੇ ਸੁਰ ਵਿਚ) ਜੇਕਰ ਸਭ ਕੁਝ......ਸਭ ਕੁਝ ਹੁੰਦਿਆਂ ਹੋਇਆਂ ਵੀ ਮੈਂ ਧਰਮ ਅਨੁਸਾਰ ਸਤੀ......ਸਤੀ ਰਹੀ ਹਾਂ, ਤੇ ਮੇਰੇ......ਸਰਾਪ...... ਸਰਾਪ......ਨਾਲ......ਭਸਮ......ਭਸਮ......

(ਔਰਤ ਅੱਖਾਂ ਬੰਦ ਕਰ ਲੈਂਦੀ ਹੈ। ਉਸੇ ਵੇਲੇ ਪੰਘੂੜੇ ਵਿਚੋਂ ਦੀ ਆਵਾਜ਼ ਆਉਂਦੀ ਹੈ। ਮਰਦ ਜਿਸ ਦੇ ਮੂੰਹ ਤੇ ਹਵਾਈਆਂ ਉੱਡ ਰਹੀਆਂ ਹਨ, ਘਬਰਾ ਕੇ ਜਲਦੀ ਨਾਲ ਉਠ ਕੇ ਕੁਰਸੀਆਂ ਦਾ ਸਹਾਰਾ ਲੈਂਦੇ ਹੋਇਆਂ ਤਾਂ ਜੋ ਡਿਗ ਨਾ ਪਏ, ਦਰਵਾਜ਼ਾ ਖੋਲ੍ਹ ਕੇ ਬਾਹਰ ਜਾਣ ਲੱਗਦਾ ਹੈ।

(ਪਰਦਾ ਡਿਗਦਾ ਹੈ)

(**ਸਥਾਨ** : ਪਤਨੀ ਦਾ ਸੂਤਕ ਵਾਲਾ ਕਮਰਾ)

**ਸਮਾਂ** : ਸ਼ਾਮ

(ਸੂਤਕ ਵਾਲਾ ਕਮਰਾ ਇਕ ਪਿੰਡ ਦੇ ਮਕਾਨ ਦਾ ਇਕ ਕੋਠਾ ਹੈ, ਪਰ ਸਾਫ਼ ਸੁਥਰਾ, ਮਿੱਟੀ ਨਾਲ ਪੋਚੀਆਂ ਹੋਈਆਂ ਕੰਧਾਂ ਸਾਫ਼ ਸੁਥਰੀਆਂ ਹਨ । ਉਹਨਾਂ ਵਿਚ ਕੁਝ ਛੋਟੇ ਛੋਟੇ ਬੂਹੇ ਤੇ ਕੁਝ ਛੋਟੀਆਂ ਛੋਟੀਆ ਬਾਰੀਆਂ ਹਨ। ਸਭ ਦੇ ਚੌਖਟੇ ਪੇਂਡੂ ਢੰਗ ਦੇ ਬਣੇ ਹੋਏ ਹਨ, ਪਰ ਉਹਨਾਂ ਨੂੰ ਤੇਲ ਨਾਲ ਅਤੇ ਫੇਰ ਪਾਣੀ ਨਾਲ ਪੋਚ ਕੇ ਸਾਫ਼ ਰਖਿਆ ਹੋਇਆ ਹੈ। ਸਭ ਬੂਹੇ ਤੇ ਬਾਰੀਆਂ ਬੰਦ ਹਨ। ਛੱਤਾਂ ਤੇ ਤੱਪੜਾਂ ਦੀ ਠੀਕ ਤਰੀਕੇ ਨਾਲ ਚਾਂਦਨੀ ਬੰਨ੍ਹੀ ਹੋਈ ਹੈ, ਜਿਸ ਦੇ ਸਾਰੇ ਪਾਸੇ ਲਾਲ ਰੰਗ ਦੀ ਝਾਲਰ ਹੈ। ਫ਼ਰਸ਼ ਗੋਹੇ ਨਾਲ ਪੋਚਿਆ ਹੋਇਆ ਹੈ । ਫ਼ਰਸ਼ ਤੇ ਹੀ ਮੁੰਝ ਦੇ ਵਾਣ ਦੀ ਉਣੀ ਹੋਈ, ਸਾਧਾਰਣ ਪਾਵਿਆਂ ਵਾਲੀ ਇਕ ਸਾਫ਼ ਸੁਥਰੀ ਮੰਜੀ ਹੈ । ਜਿਸ ਤੇ ਇਕ ਸਾਫ਼ ਬਿਸਤਰਾ ਵਿਛਿਆ ਹੋਇਆ ਹੈ, ਇਸ ਮੰਜੀ ਦੇ ਨਾਲ ਲਕੜੀ ਦੇ ਇਕ ਵੱਡੇ ਸਾਰੇ ਫੱਟੇ ਤੇ ਸੂਤਕ ਸੰਬੰਧੀ ਸਮਾਨ ਪਿਆ ਹੈ। ਲਕੜੀ ਦੇ ਫੱਟੇ ਦੇ ਕੋਲ ਹੀ ਮਿੱਟੀ ਦੀ ਇਕ ਅੰਗੀਠੀ ਬਲ ਰਹੀ ਹੈ, ਜਿਸ ਵਿਚੋਂ ਅੱਗ ਦੇ ਅੰਗਿਆਰੇ ਨਿਕਲ ਰਹੇ ਹਨ। ਮੰਜੀ ਦੇ ਕੋਲ ਹੀ, ਫ਼ਰਸ਼ ਤੇ ਇਕ ਲਾਲ ਰੰਗ ਦੀ ਛਪੀ ਹੋਈ ਛੋਟੀ ਜਿਹੀ ਜਾਜਨ ਵਿਛੀ ਹੈ । ਪਰ ਮੰਜੀ ਤੇ ਜਾਜਨ ਦੇ ਵਿਚਕਾਰ ਹਲਦੀ ਦੀ ਇਕ ਲੀਕ ਜਹੀ ਬਣੀ ਹੋਈ ਹੈ, ਤਾਂ ਜੋ ਜਾਜਨ ਤੇ ਬੈਠਣ ਵਾਲੇ ਨੂੰ, ਸੂਤਕ ਦੀ ਛੂਤ ਨਾ ਲੱਗ ਜਾਏ । ਮੰਜੀ ਤੇ ਇਕ ਇਸਤ੍ਰੀ ਲੇਟੀ ਹੋਈ ਹੈ। ਉਹ ਇਕ ਪਾਸੇ ਪਰਨੇ ਪਈ ਹੋਈ ਹੈ ਤੇ ਉਹਦੀ ਨਜ਼ਰ ਜਾਜਨ ਵਲ ਹੈ । ਉਹਦਾ ਸਰੀਰ ਹਾਲੇ ਤਕ ਇਕ ਸਾਫ਼ ਸੁਥਰੀ ਲਾਲ ਰਜ਼ਾਈ ਨਾਲ ਢੱਕਿਆ ਹੋਇਆ ਹੈ। ਉਹਦਾ ਮੂੰਹ ਤੇ ਦੋਵੇਂ ਬਾਹਵਾਂ ਰਜ਼ਾਈ ਤੋਂ ਬਾਹਰ ਹਨ। ਉਹਦੀ ਪਿੱਠ ਵਲ, ਇਕ ਦੂਸਰੀ ਛੋਟੀ ਰਜ਼ਾਈ ਨਾਲ ਢੱਕਿਆ ਨਵਾਂ-ਜੰਮਿਆ ਬੱਚਾ ਸੁੱਤਾ ਹੈ । ਪਰ ਉਹਦਾ ਸਾਰਾ ਸਰੀਰ ਤੇ ਮੂੰਹ ਰਜ਼ਾਈ ਨਾਲ ਢੱਕਿਆ ਹੋਣ ਕਾਰਣ, ਉਹ ਵਿਖਾਈ ਨਹੀਂ ਦੇਂਦਾ । ਇਸਤਰੀ ਦੀ ਉਮਰ ਤਕਰੀਬਨ ਤੀਹ ਸਾਲਾ ਦੀ ਹੈ । ਉਹਦਾ ਰੰਗ ਕਣਕ-ਭਿੰਨਾ ਹੈ ਤੇ ਉਹ ਸਾਧਾਰਣ ਸੁੰਦਰਤਾ ਦੀ ਮਾਲਕ ਹੈ। ਜਾਜਨ ਤੇ ਇਕ ਮਰਦ ਬੈਠਾ ਹੈ, ਜਿਸ ਦੀ ਉਮਰ ਲਗਭਗ 32-33 ਸਾਲ ਦੀ ਹੈ। ਉਹ ਵੀ ਕਣਕ-ਭਿੰਨੇ ਰੰਗ ਦਾ, ਛੋਟੇ ਕੱਦ ਅਤੇ ਸਰੀਰ ਦਾ, ਬਿਲਕੁਲ ਸਾਧਾਰਣ ਜਿਹਾ ਸੋਹਣਾ ਮਨੁੱਖ ਹੈ। ਉਹਨੇ ਚਿੱਟੇ ਰੰਗ ਦਾ ਕੁੜਤਾ ਅਤੇ ਧੋਤੀ ਪਾਈ ਹੋਈ ਹੈ । ਗਲੇ ਵਿਚ ਇਕ ਲਾਲ ਡੱਬੀਆਂ ਵਾਲਾ ਪਰਨਾ ਹੈ ।

ਸਾਰੇ ਕਪੜੇ ਸਾਫ਼ ਹਨ । ਇਕ ਪਿੱਤਲ ਦੇ ਦੀਵੇ ਵਿਚ ਕੁਝ ਬੱਤੀਆਂ ਜੱਗ ਰਹੀਆਂ ਹਨ, ਜਿਸ ਨਾਲ ਆਸ ਪਾਸ ਵਿਚ ਚਾਨਣ ਹੈ । ਤੇ ਖ਼ਾਸ ਕਰ ਕੇ ਇਸਤਰੀ ਤੇ ਮਰਦ ਦੇ ਮੂੰਹ ਸਾਫ਼ ਦਿਖਾਈ ਦੇ ਰਹੇ ਹਨ । ਔਰਤ ਦੇ ਚਿਹਰੇ ਤੇ ਪਿਆਰ ਦਾ ਸੂਖਮ ਪ੍ਰਭਾਵ ਦਿੱਸ ਰਿਹਾ ਹੈ । ਨਾਲ ਇਹ ਵੀ ਜਾਪਦਾ ਹੈ ਕਿ ਜਿਸ ਤਰ੍ਹਾਂ ਅੱਥਰੂਆਂ ਭਰੀਆਂ ਅੱਖਾਂ ਵਿਚ ਖੁਲ੍ਹੀਆਂ ਰਹਿੰਦਿਆਂ ਹੋਇਆਂ ਵੀ ਸੁਪਨੇ ਦੇਖ ਰਹੀਆਂ ਹੋਣ । ਉਹ ਮਰਦ ਵਲੇ ਨਜ਼ਰ ਗੱਡੀ ਕੁਝ ਕਹਿ ਰਹੀ ਹੈ । ਉਹਦੀ ਆਵਾਜ਼ ਕਮਜ਼ੋਰ ਹੁੰਦਿਆਂ ਹੋਇਆਂ ਵੀ ਭਾਰੀ ਭਾਰੀ ਹੈ । ਇਹ ਭਾਰਾਪਨ ਸ਼ਾਇਦ ਉਮਡਦੇ ਹੋਏ ਅੱਥਰੂਆਂ ਨੂੰ ਰੋਕਣ ਕਾਰਨ ਆ ਗਿਆ ਹੈ । ਉਹ ਅੱਥਰੂਆਂ ਨੂੰ ਪੀ ਜਾਣ ਦੀ ਲਗਾਤਾਰ ਕੋਸ਼ਿਸ਼ ਕਰ ਰਹੀ ਹੈ । ਇਸੇ ਕੋਸ਼ਿਸ਼ ਨਾਲ ਅੱਖਾਂ, ਮੂੰਹ ਅਤੇ ਗਲੇ ਦੇ ਵਿਚ ਇਕ ਖ਼ਾਸ ਕਿਸਮ ਦਾ ਤਾਂਤਾ ਜਿਹਾ ਬੱਝ ਗਿਆ ਹੈ । ਉਹ ਹੌਲੇ ਹੌਲੇ ਪਰ ਹਰ ਸ਼ਬਦ ਤੇ ਜ਼ੋਰ ਦੇ ਕੇ, ਇਸ ਤਰ੍ਹਾਂ ਬੋਲ ਰਹੀ ਹੈ, ਜਿਸ ਨਾਲ ਕਿ ਉਹ ਬੋਲ ਸਕੇ । ਬੋਲਣ ਦੀ ਤਾਕਤ ਅਤੇ ਸਾਹਸ ਕਿਧਰੇ ਦੋਵੇਂ ਛੱਡ ਨਾ ਜਾਣ । ਮਰਦ ਦੇ ਮੂੰਹ ਤੇ ਗ਼ਮ ਤੇ ਨਿਰਾਸ਼ਾ ਦੀ ਝਲਕ ਹੈ । ਉਹ ਕੁਝ ਨਾ ਬੋਲ ਕੇ ਬੜੀ ਭਾਵੁਕ ਦ੍ਰਿਸ਼ਟੀ ਨਾਲ, ਪਤਨੀ ਵਲ ਵੇਖ ਰਿਹਾ ਹੈ, ਉਹਦੀ ਹਾਲਤ ਤੋਂ ਲੱਗਦਾ ਹੈ ਜਿਵੇਂ ਉਹਦਾ ਹਿਰਦਾ ਉਛਲ ਕੇ ਅੱਖਾਂ ਵਿਚ ਆ ਗਿਆ ਹੋਵੇ ।)

ਪਤਨੀ : ਹਾਂ ਅੱਜ ਅਖ਼ੀਰੀ......ਅਖ਼ੀਰੀ ਵਾਰੀ ਮੇਰੀ ਗੱਲ ਸੁਣ ਲਓ, ਮੇਰੇ ਨਾਥ, ਉਹਦੇ ਬੋਲ ਜਿਸ ਨੂੰ ਤੁਸੀਂ ਪ੍ਰਾਣਾਂ ਤੋਂ ਵੀ ਵੱਧ ਪਿਆਰੀ ਕਹਿੰਦੇ ਸੀ, ਜਿਸਦਾ ਸਰੀਰ ਅਤੇ ਚਿਹਰਾ ਸਾਧਾਰਣ ਤੋਂ ਸਾਧਾਰਣ ਹੁੰਦੇ ਹੋਇਆਂ ਵੀ ਤੁਹਾਨੂੰ ਸੰਸਾਰ ਵਿਚ ਸਭ ਨਾਲੋਂ ਵੱਧ ਸੋਹਣਾ ਲੱਗਦਾ ਸੀ, ਜਿਸ ਦਾ ਬੋਲ ਕੁਝ ਨਾ ਹੁੰਦਿਆਂ ਹੋਇਆਂ ਵੀ ਤੁਹਾਨੂੰ ਜਗਤ ਦੇ ਸਜਰੇ ਸ਼ਬਦਾਂ ਨਾਲੋਂ ਮਿੱਠਾ ਲੱਗਦਾ ਸੀ ।
(ਮਰਦ ਦੀਆਂ ਅੱਖਾਂ ਵਿਚ ਅੱਥਰੂ ਛਲਕ ਆਉਂਦੇ ਹਨ, ਉਹ ਆਪਣੀਆਂ ਅੱਖਾਂ ਪੂੰਝਦਾ ਹੈ ।)

ਪਤਨੀ : ਇਹ ਕੀ — ਇਹ ਕੀ ਕਰਦੇ ਹੋ ? ਪ੍ਰਾਣ ਪਤੀ, ਜੇ ਤੁਸੀਂ ਇਸ ਤਰ੍ਹਾਂ ਰੋਵੋਗੇ ਤਾਂ ਮੇਰੇ ਬੋਲ ਸਮੇਂ ਤੋਂ ਪਹਿਲਾਂ ਹੀ ਰੁਕ ਜਾਣਗੇ । ਇਕ......ਇਕ ਵਾਰੀ ਹੋਰ ਤੁਹਾਨੂੰ ਸਭ ਕੁਝ ਕਹਿਣ ਦੀ ਚਾਹ, ਮਨ ਹੀ ਮਨ ਵਿਚ ਰਹਿ ਜਾਏਗੀ । ਪ੍ਰੇਮੀ ਹੀ ਉਹ ਜੀਵ ਹੈ । ਜੋ ਇਕ ਹੀ, ਕਿਸੇ ਇਕ ਹੀ ਘਟਨਾ ਨੂੰ, ਘੜੀ ਮੁੜੀ ਉਸ ਦੇ ਨਵੇਂਪਨ ਨੂੰ ਖ਼ਤਮ ਕੀਤੇ ਬਿਨਾਂ ਰਹਿ ਸਕੇ । ਫਿਰ ਇਹੋ ਜਿਹੇ ਮੌਕੇ ਤਾਂ......(ਚੁੱਪ ਹੋ ਕੇ ਪਿਆਰ ਦੀ ਨਜ਼ਰ ਨਾਲ ਮਰਦ ਵਲ ਵੇਖਦੀ ਹੋਈ ਕੁਝ ਚਿਰ ਬਾਅਦ) ਕੀ ਤੁਸੀਂ ਆਖ਼ਰੀ ਚਾਹ ਪੂਰੀ ਨਹੀਂ ਕਰੋਗੇ ?
(ਮਰਦ ਗਲਾ ਸਾਫ਼ ਕਰ ਕੇ ਸਿੱਧਾ ਹੋ ਕੇ ਬੈਠ ਜਾਂਦਾ ਹੈ ।)

ਪਤਨੀ : ਹਾਂ, ਇਸੇ ਤਰ੍ਹਾਂ; ਬਿਲਕੁਲ ਇਸੇ ਤਰ੍ਹਾਂ, ਮੇਰੇ ਨਾਥ, ਪਲ ਭਰ ਲਈ ਬਹਾਦਰ

ਬਣ ਜਾਓ। ਸਭ ਸੁਣ ਲਉ। ਤੁਸਾਂ ਸਦਾ ਹੀ ਮੇਰੀਆਂ ਚਾਹਤਾਂ ਨੂੰ ਪੂਰਿਆਂ ਕੀਤਾ ਹੈ। ਇਸ ਅਖ਼ੀਰੀ ਤਮੰਨਾ ਨੂੰ ਵੀ ਪੂਰੀ ਹੋਣ ਦਿਓ। (ਕੁਝ ਰੁਕ ਕੇ, ਗਲਾ ਸਾਫ਼ ਕਰਦਿਆਂ ਹੋਇਆਂ) ਪ੍ਰਾਣ ਨਾਥ ਅੱਜ ਬਾਰਾਂ ਸਾਲਾਂ ਦਾ ਸਮਾਂ ਉਹ ਸਾਰਾ ਸਮਾਂ, ਜੋ ਤੁਹਾਡੀ ਸ਼ਰਨ ਵਿਚ ਆਣ ਮਗਰੋਂ ਬੀਤਿਆ, ਮੇਰੇ ਸਾਹੁਮਣੇ ਚਲ-ਚਿਤ੍ਰ ਦੀ ਤਰ੍ਹਾਂ ਘੁੰਮ ਰਿਹਾ ਹੈ। ਬਾਰਾਂ ਸਾਲ ਪਹਿਲਾਂ ਇਸੇ ਬਸੰਤ ਰੁੱਤ ਵਿਚ ਜਦੋਂ ਪਹਾੜ, ਜੰਗਲ, ਬਗ਼ੀਚੇ, ਖੇਤ ਆਦਿ ਸਾਰੀ ਕੁਦਰਤ ਨਵੇਂ ਨਵੇਂ ਪੱਤਿਆਂ, ਨਵੇਂ ਨਵੇਂ ਫੁੱਲਾਂ ਨਾਲ ਲਹਿਰਾ ਰਹੇ ਸਨ, ਤਾਂ ਮੇਰੀ ਮੰਗਣੀ ਅਤੇ ਉਹਦੇ ਕੁਝ ਦਿਨ ਬਾਅਦ ਹੀ ਮੇਰਾ ਵਿਆਹ ਤੁਸਾਂ ਨਾਲ ਹੋਇਆ। ਆਸ ਪਾਸ ਦੇ ਪਿੰਡਾਂ ਦੇ ਕਿਸਾਨਾਂ ਵਿਚ ਦੂਰ ਦੂਰ ਤਕ ਤੁਹਾਡਾ ਹੀ ਘਰ ਪ੍ਰਸਿੱਧ ਸੀ, ਕ੍ਰਿਸ਼ਕ ਨੌਜਵਾਨਾਂ ਵਿਚ ਜਿੰਨੇ ਤੁਸੀਂ ਸੋਹਣੇ ਤੇ ਪੜ੍ਹੇ ਲਿਖੇ ਸੀ, ਹੋਰ ਕੋਈ ਨਹੀਂ ਸੀ, ਮੈਂ ਵੀ ਪਤਾ ਨਹੀਂ ਕਿਉਂ ਸੋਹਣੀ ਕਹੀ ਜਾਂਦੀ ਸਾਂ। (ਮਰਦ ਰੁੱਖੀ ਮੁਸਕ੍ਰਾਹਟ ਨਾਲ ਸਿਰ ਹਿਲਾਂਦਾ ਹੈ।)

ਪਤਨੀ : (ਰੁੱਖੀ ਮੁਸਕ੍ਰਾਹਟ ਨਾਲ) ਤੁਹਾਡੀ ਨਜ਼ਰ ਵਿਚ ਤਾਂ ਹੁਣ ਵੀ ਮੈਂ ਜਿਸ ਤਰ੍ਹਾਂ ਮੈਂ ਹੁਣੇ ਕਿਹਾ ਈ ਏ, ਕਿ ਦੁਨੀਆਂ ਵਿਚ ਸਭ ਤੋਂ ਸੋਹਣੀ ਸਾਂ। (ਕੁਝ ਰੁਕ ਕੇ) ਮਾਂ ਨੇ ਬੜੇ ਲਾਡਾਂ ਨਾਲ ਪਾਲਿਆ ਸੀ, ਦਿਲ ਦੀ ਕਲੀ ਨੂੰ ਕਿਸੇ ਪਾਸਿਓਂ ਵੀ ਮੁਰਝਾਣ ਨਹੀਂ ਦਿਤਾ ਸੀ, ਅਤੇ ਪਿਤਾ ਨੇ ਚੌਥੀ ਤਕ ਸਕੂਲ ਵਿਚ ਪੜ੍ਹਾਇਆ ਵੀ ਸੀ, ਏਨਾ ਹੀ ਨਹੀਂ, ਉਹ ਪੰਡਿਤ ਸਨ, ਦੂਰ ਦੂਰ ਤਕ ਉਹਨਾਂ ਵਰਗੀ ਸੰਸਕ੍ਰਿਤ ਤੇ ਹੋਰ ਭਾਸ਼ਾਵਾਂ ਕੋਈ ਨਹੀਂ ਸੀ ਜਾਣਦਾ। ਉਹਨਾਂ ਨੇ ਆਪ ਘਰ ਹੀ ਮੈਨੂੰ ਸੰਸਕ੍ਰਿਤ ਤੇ ਹੋਰ ਭਾਸ਼ਾਵਾਂ ਦੇ ਸਾਹਿੱਤ ਦਾ ਸਾਧਾਰਣ ਗਿਆਨ ਵੀ ਕਰਵਾ ਦਿਤਾ ਸੀ। ਸੰਗੀਤ ਦੀ ਵੀ ਥੋੜੀ ਬਹੁਤੀ ਸਿੱਖਿਆ ਦਿਤੀ।

(ਮਰਦ ਪਰਨੇ ਨਾਲ ਸਿਰ ਅਤੇ ਗਲੇ ਦਾ ਪਸੀਨਾ ਪੂੰਝਦਾ ਹੈ ਤੇ ਪਰਨੇ ਦੇ ਇਕ ਸਿਰੇ ਨਾਲ ਕੰਨ ਸਾਫ਼ ਕਰਦਾ ਹੈ।)

ਪਤਨੀ : (ਉਸੇ ਰੁੱਖੀ ਮੁਸਕ੍ਰਾਹਟ ਨਾਲ) ਆਪਣੇ ਕੰਨਾਂ ਨੂੰ ਤੇ ਛੱਡ ਦਿਓ ਮੈਂ ਕਹਿੰਦੀ ਹਾਂ ਕਿ ਮੇਰਾ ਬੋਲ ਹੀ ਤੁਹਾਨੂੰ ਸੰਸਾਰ ਦੇ ਸਾਰੇ ਬੋਲਾਂ ਤੋਂ ਮਿੱਠਾ ਲੱਗਦਾ ਹੈ। (ਕੁਝ ਰੁਕ ਕੇ) ਕਿੰਨੀਆਂ ਕਿੰਨੀਆਂ ਰੀਝਾਂ ਨਾਲ ਮਾਤਾ ਪਿਤਾ ਨੇ ਮੈਨੂੰ ਤੁਹਾਡੇ ਸਪੁਰਦ ਕੀਤਾ। ਕੰਨਿਆ ਦਾਨ ਦੇ ਵੇਲੇ, ਆਪ ਪੰਡਤ ਹੋਣ ਕਰ ਕੇ ਪਿਤਾ ਜੀ ਨੇ ਕਿੰਨੇ ਸੰਗੀਤਮਈ ਉੱਚਾਰਣ ਨਾਲ ਦਾਨ ਦੇ ਸ਼ਬਦ ਬੋਲੇ ਸਨ। ਅਸਾਂ ਦੋਹਾਂ ਦੀਆਂ ਇਕ ਦੂਜੇ ਦੇ ਪ੍ਰਤੀ ਜ਼ਿੰਮੇਵਾਰੀਆਂ ਦੀ ਕਿਸ ਦ੍ਰਿੜ੍ਹਤਾ ਨਾਲ ਪ੍ਰਤਿੱਗਿਆ ਕਰਵਾਈ ਸੀ। (ਕੁਝ ਰੁਕ ਕੇ) ਨਾਥ, ਮੈਂ ਕਹਿ ਨਹੀਂ

ਸਕਦੀ ਕਿ ਅੱਗ ਦੇ ਸਾਹਮਣੇ ਕੀਤੀਆਂ ਹੋਈਆਂ ਪ੍ਰਤਿੱਗਿਆਵਾਂ ਦਾ ਮੈਂ ਕਿਥੋਂ ਤਕ ਪਾਲਣ ਕੀਤਾ। ਹਾਂ ਤੁਸਾਂ......ਤੁਸਾਂ ਉਹਨਾਂ ਦਾ ਜ਼ਰੂਰ ਪਾਲਨ ਕੀਤਾ।

(ਮਰਦ ਖੱਬੇ ਹੱਥ ਦੇ ਨਹੁੰ ਸੱਜੀ ਤਲੀ ਤੇ ਘਸਾਂਦਾ ਹੈ। ਅਤੇ ਇਕ ਖ਼ਾਸ ਕਿਸਮ ਦੀ ਨਜ਼ਰ ਨਾਲ ਪਤਨੀ ਵਲ ਵੇਖਦਾ ਹੈ।)

ਪਤਨੀ : (ਉਸੇ ਤਰ੍ਹਾਂ ਮੁਸਕ੍ਰਾ ਕੇ) ਤੁਹਾਨੂੰ ਮੇਰੇ ਵਿਚ ਕੋਈ ਦੋਸ਼ ਨਾ ਦਿੱਸਿਆ "ਭਗਵਾਨ ਹੀ ਨਿਰਦੋਸ਼ ਹੈ" ਜਦੋਂ ਮੈਂ ਇਹ ਕਹਿੰਦੀ ਹਾਂ, ਤਾਂ ਤੁਸੀਂ ਹਮੇਸ਼ਾ ਜਿਹੜਾ ਜੁਆਬ ਦੇਂਦੇ ਹੋ, ਉਹ ਮੈਂ ਕਦੀ ਭੁੱਲ ਸਕਦੀ ਹਾਂ ? ਤੁਸੀਂ ਕਹਿੰਦੇ "ਇਕ ਹੋਰ ਜੀਵ ਵੀ ਨਿਰਦੋਸ਼ ਹੈ।" ਪਹਿਲਾਂ ਕਦੀ ਕਦੀ ਪੁੱਛ ਵੀ ਲੈਂਦੀ ਸਾਂ — ਕੌਣ ? ਅਤੇ ਉਹਦਾ ਜੁਆਬ ਮਿਲਦਾ ਸੀ "ਤੂੰ"। ਇਸੇ ਕਰ ਕੇ ਹੁਣ ਨਹੀਂ ਸਾਂ ਪੁੱਛਦੀ। (ਕੁਝ ਰੁਕ ਕੇ) ਦਿਲ ਦੇ ਮਾਲਕ, ਉਸ ਸਹੁੰ ਦੇ ਵੇਲੇ, ਉਸ ਪ੍ਰਤਿੱਗਿਆ ਦੇ ਵੇਲੇ......ਮੇਰੀਆਂ ਸਹੇਲੀਆਂ ਨੇ ਜੋ ਗੀਤ ਗਾਇਆ ਸੀ......ਉਹ ਕੀ ਪਤਾ — ਕਿੰਨੀ — ਕਿੰਨੀ ਵਾਰ ਕੰਨਾਂ ਵਿਚ ਗੂੰਜਿਆ ਹੈ ਅਤੇ ਅੱਜ......ਅੱਜ ਤੇ ਇਹ ਇਸ ਤਰ੍ਹਾਂ ਗੂੰਜ ਰਿਹਾ ਹੈ। ਜਿਵੇਂ ਪਹਿਲੇ ਕਦੀ ਨਹੀਂ ਸੀ ਗੂੰਜਿਆ। (ਫ਼ਿਰ ਕੁਝ ਰੁਕ ਕੇ) ਮੈਂ..... ਮੈਂ ਤੁਹਾਨੂੰ ਉਸ ਵੇਲੇ ਪਹਿਲੀ ਵਾਰੀ ਵੇਖਿਆ ਸੀ, ਘੁੰਡ ਦੇ ਵਿਚੋਂ ਪਲ ਭਰ ਲਈ ਚੋਰ ਅੱਖਾਂ ਨਾਲ, ਤਾਂ ਜੋ ਕੋਈ ਹੋਰ ਵੇਖ ਨਾ ਲਵੇ......ਬੜੀ ਜਲਦੀ ਜਲਦੀ, ਤੁਹਾਨੂੰ ਕਿਸ ਤਰ੍ਹਾਂ ਵੇਖਿਆ ਸੀ ? ਤੁਹਾਡੀ ਅਸਪੱਸ਼ਟ ਅਤੇ ਧੁੰਦਲੀ ਝਾਕੀ ਨਾਲ ਹੀ ਮੇਰਾ ਰੋਮ ਰੋਮ ਖਿੜ ਗਿਆ ਸੀ, ਦਿਲ ਵਿਚ ਕਿਹੋ ਜਿਹੀਆਂ ਕੁਤ-ਕੁਤਾਰੀਆਂ ਹੋਣ ਲੱਗ ਗਈਆਂ ਸੀ ? ਉਹ......ਉਹ......ਘਟਨਾ ਮੇਰੀ ਜ਼ਿੰਦਗੀ ਦੀ ਇਕ ਯਾਦ......ਹਾਂ ਇਕ ਅਭੁੱਲ ਯਾਦ ਰਹੀ। (ਫਿਰ ਕੁਝ ਰੁਕ ਕੇ) ਜਾਣ ਲੱਗਿਆਂ, ਮਾਤਾ ਪਿਤਾ ਆਪਣਾ ਪੇਕਾ ਘਰ ਅਤੇ ਉਸ ਵਾਤਾਵਰਣ ਨੂੰ ਛੱਡਣ ਦਾ ਦੁਖ ਜ਼ਰੂਰ ਹੋਇਆ, ਰੋਣਾ ਵੀ ਬਹੁਤ ਆਇਆ, ਪਰ ਜਾਂਦਿਆਂ ਹੋਇਆਂ ਗੱਡੇ ਵਿਚ, ਮੇਰੇ ਟੁੱਟਦੇ ਦਿਲ ਵਾਸਤੇ ਇਕ ਸਹਾਰੇ ਦੀ ਤਰ੍ਹਾਂ ਮੇਰੇ ਖੱਬੇ ਪਾਸੇ ਤੁਸੀਂ ਜੋ ਆ ਬੈਠੇ ਸੀ......ਜਿਵੇਂ ਜਿਵੇਂ ਤੁਹਾਡਾ ਪਿੰਡ, ਤੁਹਾਡਾ ਘਰ, ਨੇੜੇ ਆਉਣ ਲੱਗੇ, ਮੇਰੇ ਦਿਲ ਵਿਚ ਇਕ ਨਵੀਂ ਫੁਰਤੀ, ਇਕ ਨਵੀਂ ਖ਼ੁਸ਼ੀ ਦੀ ਲਹਿਰ ਉਤੇ ਲਹਿਰ ਉੱਠਣ ਲੱਗੀ। ਜਿਸ ਪਿੰਡ ਵਿਚ, ਜਿਸ ਘਰ ਵਿਚ ਤੁਸੀਂ ਜੰਮੇ ਪਲੇ ਵੱਡੇ ਹੋਏ ਹੋ, ਵਿੱਦਿਆ ਪ੍ਰਾਪਤ ਕੀਤੀ ਉਸ ਨੂੰ ਵੇਖਣ ਵਾਸਤੇ ਦਿਲ ਉਤਾਵਲਾ ਹੋਣ ਲੱਗਾ, ਪਿਤਾ ਜੀ (ਸਹੁਰਾ ਜੀ) ਦੇ ਦਰਸ਼ਨ ਮੈਂ ਕਰ ਚੁਕੀ ਸਾਂ, ਉਹਨਾਂ ਨੂੰ ਵੇਖ ਕੇ ਮਰਿਆਦਾ

ਅਨੁਸਾਰ ਇਕ ਆਦਰ ਦੀ ਭਾਵਨਾ ਨਾਲ ਮੇਰੇ ਮਨ ਦਾ ਇਕ ਇਕ ਕਣ ਭਰ ਗਿਆ ਸੀ। ਹੁਣ ਮਾਤਾ ਜੀ (ਸੱਸ ਜੀ) ਦੇ ਦਰਸ਼ਨ ਵਾਸਤੇ ਦਿਲ ਵਿਚ ਉਤਸੁਕਤਾ ਹੋ ਰਹੀ ਸੀ (ਕੁਝ ਰੁਕ ਕੇ) ਘੜੀ ਮੁੜੀ ਇਹੀ ਦਿਲ ਕਰਦਾ, ਕਿ ਤੁਹਾਨੂੰ ਪੁੱਛਾਂ ਕਿ ਤੁਹਾਡਾ ਪਿੰਡ ਹਾਲੀਂ ਕਿੰਨੀ ਕੁ ਦੂਰ ਹੈ, ਪਰ ਪਹਿਲੇ ਕਦੀ ਤੁਹਾਡੇ ਨਾਲ ਬੋਲੀ ਜੋ ਨਹੀਂ ਸਾਂ, ਗੱਲ ਮੂੰਹ ਤੇ ਆ ਕੇ ਰੁਕ ਜਾਂਦੀ... ਜਦੋਂ ਗੱਡਾ, ਇਕ ਪਿੰਡ ਵਲ ਮੁੜ ਕੇ, ਹੌਲੀ ਚਾਲ ਨਾਲ ਚੱਲਣ ਲੱਗਾ, ਤਾਂ ਪਤਾ ਲੱਗਾ ਕਿ ਤੁਹਾਡਾ ਪਿੰਡ ਆ ਗਿਆ ਹੈ। ਇਸੇ ਪਿੰਡ ਵਿਚ ਤੁਸਾਂ ਜਨਮ ਲਿਆ ਹੈ, ਵੱਡੇ ਹੋਏ ਹੋ, ਪੜ੍ਹੇ ਹੋ, ਇਸ ਖ਼ਿਆਲ ਨਾਲ ਦਿਲ ਗਦਗਦ ਹੋ ਉਠਿਆ, ਇਸ ਪਿੰਡ ਦੀ ਹਰ ਚੀਜ਼ ਪਤਾ ਨਹੀਂ ਕਿੰਨੀ ਸੁੰਦਰ ਤੇ ਪਵਿਤ੍ਰ ਦਿੱਸਣ ਲੱਗੀ। ਉਸ ਦੇ ਰਾਹਾਂ ਦੇ ਲਹਿਰਾਂ ਅਤੇ ਰੁੱਖਾਂ ਦੀਆਂ ਪੱਤੀਆਂ ਵਿਚ ਭੀ ਸੁਹੱਪਣਤਾ ਤੇ ਨਰੋਆਪਨ ਟੱਪਕਣ ਲੱਗਾ। ਤੁਹਾਡੇ ਘਰ ਦੇ ਕੋਲ ਆ ਕੇ ਜਦੋਂ ਗੱਡਾ ਰੁਕਿਆ — ਤੀਵੀਆਂ ਨੇ ਇਕ ਮਿੱਠੇ ਗੀਤ ਨਾਲ ਜਦੋਂ ਮੇਰਾ ਸਵਾਗਤ ਕੀਤਾ, ਤਾਂ ਉਸ ਗੀਤ ਦੀ ਸੁਰ ਮੇਰੇ ਦਿਲ ਵਿਚ ਲਹਿ ਗਈ। ਮਾਤਾ ਜੀ ਨੇ ਜਦੋਂ ਮੇਰੀ ਆਰਤੀ, ਅਤੇ ਮੇਰੇ ਉਤੋਂ ਪਾਣੀ ਵਾਰਿਆ ਅਤੇ ਮੈਂ ਉਹਨਾਂ ਦੇ ਪੈਰ ਫੜੇ, ਤੇ ਉਹਨਾਂ ਮੈਨੂੰ ਛਾਤੀ ਨਾਲ ਲਾਇਆ, ਉਸ..... ਉਸ ਵੇਲੇ, ਨਾਥ, ਮੈਨੂੰ ਜਿਸ ਸੁਖ, ਜਿਸ ਖ਼ੁਸ਼ੀ ਦਾ ਅਨੁਭਵ ਹੋਇਆ, ਉਹ ਕੀ ਕਦੀ ਮੈਂ ਭੁੱਲ ਸਕਦੀ ਹਾਂ ?......ਪਿਤਾ ਜੀ ਦੇ ਦਰਸ਼ਨ ਦੇ ਵੇਲੇ ਮਰਿਆਦਾ ਅਨੁਸਾਰ ਆਦਰ ਭਾਵਨਾ ਦਾ ਦਿਲ ਵਿਚ ਅਹਿਸਾਸ ਹੋਇਆ। ਉਸ ਵੇਲੇ ਜਿਹੜੀ ਭਾਵਨਾ ਮੇਰੇ ਮਨ ਵਿਚ ਆਈ, ਉਹ ਆਦਰਯੋਗ ਜ਼ਰੂਰ ਸੀ, ਪਰ ਉਸ ਵਿਚ ਕੋਈ ਮਰਿਆਦਾ ਨਹੀਂ ਸੀ। ਜਿਸ ਪਿਆਰ ਨਾਲ ਮਾਤਾ ਜੀ ਨੇ ਮੈਨੂੰ ਕਾਲਜੇ ਨਾਲ ਲਗਾਇਆ, ਮਾਤਾ ਜੀ ਦਾ ਉਹ ਦਿਲ ਮੈਨੂੰ ਸਮੁੰਦਰ ਦੀ ਤਰ੍ਹਾਂ ਅਥਾਹ ਅਤੇ ਅਕਾਸ਼ ਵਰਗਾ ਵਿਸ਼ਾਲ ਲੱਗਿਆ, ਜਿਸ ਦੀ ਕੋਈ ਸੀਮਾ ਹੀ ਨਾ ਹੋਵੇ, (ਕੁਝ ਰੁਕ ਕੇ) ਅਤੇ......ਅਤੇ ਉਸ ਦੇ ਪਿਛੋਂ ਉਸੇ ਦਿਨ ਉਹ ਸੁਹਾਗ ਰਾਤ......ਉਹ ਸੁਹਾਗ......

(ਮਰਦ ਦੀਆਂ ਅੱਖਾਂ ਵਿਚ ਫਿਰ ਅੱਥਰੂ ਆ ਜਾਂਦੇ ਹਨ।)

ਪਤਨੀ : ਨਾ, ਨਾ......ਨਾ, ਨਾ, ਇਕ ਅੱਥਰੂ ਵੀ ਜੇ ਤੁਹਾਡੀਆਂ ਅੱਖਾਂ ਵਿਚ ਆਇਆ ਤੇ ਮੇਰੀ ਜ਼ਬਾਨ ਮੂਕ ਹੋ ਜਾਏਗੀ, ਫੇਰ ਮੇਰੀ ਅਖ਼ੀਰੀ...ਅਖ਼ੀਰੀ ਖ਼ਾਹਸ਼ ਪੂਰੀ ਨਾ ਹੋ ਸਕੇਗੀ। (ਕੁਝ ਰੁਕ ਕੇ ਧਿਆਨ ਨਾਲ ਮਰਦ ਵਲ ਵੇਖਦਿਆਂ ਹੋਇਆਂ) ਅੱਛਾ ਜਾਣ ਦਿਓ, ਜਾਣ ਦਿਓ, ਇਹ ਸੁਹਾਗ ਰਾਤ ਦੀ ਗੱਲ ਨਹੀਂ ਕਰਾਂਗੀ। ਉਹਨੂੰ ਇਕ ਮੂਕ ਸੁਖ ਦੀ ਤਰ੍ਹਾਂ ਦਿਲ ਵਿਚ ਰਖਕੇ ਅਗਲੀ ਗੱਲ ਕਰਦੀ ਹਾਂ।

ਇਹ ਤੇ ਤੁਸੀਂ ਜਾਣਦੇ ਹੀ ਹੋ (ਫਿਰ ਰੁਕ ਕੇ) ਜੋ ਰੀਝਾਂ ਲੈ ਕੇ ਆਈ ਸਾਂ, ਉਹ ਇਕ ਇਕ ਪੂਰੀ ਹੋਈ, ਪ੍ਰਾਣਨਾਥ ਇੰਨਾ......ਇੰਨਾ ਹੀ ਨਹੀਂ, ਜੋ ਸੋਚਿਆ ਵੀ ਨਹੀਂ ਸੀ, ਨਵੀਆਂ ਨਵੀਆਂ ਉਮੰਗਾਂ ਦਿਲ ਵਿਚ ਉੱਠੀਆਂ ਤੇ ਪੂਰੀਆਂ ਹੋਈਆਂ। ਮੈਂ ਸਤਿਕਾਰ ਯੋਗ ਮਾਤਾ ਜੀ ਦੀ ਅੱਖ ਦਾ ਤਾਰਾ ਹੋ ਗਈ ਤੇ ਮਾਨਯੋਗ ਪਿਤਾ ਜੀ ਲਈ ਸਭ ਕੁਝ। ਅਤੇ ਤੁਹਾਡੀ......ਤੁਹਾਡੀ...... ਤੁਹਾਡੀ ਤੇ ਪਤਾ ਨਹੀਂ ਕੀ......ਕੀ......

(ਮਰਦ ਹੱਥ ਤੇ ਹੱਥ ਰਖ ਕੇ ਲੰਮਾ ਸਾਹ ਲੈਂਦਾ ਹੈ।)

ਪਤਨੀ : ਇਹ ਲੰਮਾ ਸਾਹ......ਇਹੋ ਜਿਹਾ ਸਾਹ ਤਾਂ ਮੇਰੇ ਸਵਾਸ ਕੱਢ ਦੇਵੇਗਾ।

(ਮਰਦ ਫਿਰ ਆਪਣੇ ਆਪ ਨੂੰ ਸੰਭਾਲ ਕੇ ਬੈਠ ਜਾਂਦਾ ਹੈ।)

ਪਤਨੀ : ਹਾਂ, ਇਸੇ ਤਰ੍ਹਾਂ, ਇਸ ਸਮੇਂ ਹੌਂਸਲਾ ਹਿੰਮਤ ਰਖੋ, (ਕੁਝ ਰੁਕ ਕੇ) ਮਾਤਾ ਜੀ ਬੁੱਢੇ ਹੋ ਚਲੇ ਸਨ, ਪਰ ਫਿਰ ਵੀ ਮੈਨੂੰ ਘਰ ਦਾ ਕੰਮ ਨਾ ਕਰਨ ਦੇਂਦੇ। ਕਿੰਨੀ ਮੁਸ਼ਕਲ ਨਾਲ ਮੈਂ ਖੋਹ ਕੇ ਉਹਨਾਂ ਕੋਲੋਂ ਘਰ ਦੇ ਕੰਮ ਸੰਭਾਲੇ। ਜਦੋਂ......ਜਦੋਂ ਮੈਂ ਕੋਈ ਕੰਮ ਕਰਦੀ, ਉਹ ਕਹਿੰਦੇ......"ਥੱਕ ਜਾਏਂਗੀ, ਵਹੁਟੀਏ, ਥੱਕ ਜਾਏਂਗੀ।" ਤੇ ਉਹਨਾਂ ਦਾ ਉਹ ਕੋਮਲ ਬੋਲ ਮੇਰੇ ਵਿਚ ਨਵਾਂ ਉਤਸ਼ਾਹ ਭਰਦਾ। ਜਦੋਂ ਪਿਤਾ ਜੀ ਆਉਂਦੇ ਅਤੇ ਮੈਨੂੰ ਕੋਈ ਕੰਮ ਕਰਦਿਆਂ ਵੇਖ ਲੈਂਦੇ ਤੇ ਕਹਿੰਦੇ......"ਇਸ ਦੇ ਖੇਡਣ ਖਾਣ ਦੇ ਦਿਨ ਹਨ, ਕੰਮ ਦੇ ਨਹੀਂ।" ਤਾਂ ਉਹਨਾਂ ਵਾਕਾਂ ਨਾਲ ਮੇਰੇ ਤੇ ਮਾਨੋਂ ਨਵੇਂ...ਇਕ ਨਵੇਂ ਜੀਵਨ ਦੀ ਵਰਖਾ ਹੋ ਜਾਂਦੀ। ਅਤੇ ਤੁਸੀਂ......ਤੁਹਾਡੀ ਤੇ ਹਮੇਸ਼ਾਂ ਮੇਰੇ ਕੋਲ ਦੌੜ ਆਉਣ ਦੀ ਚਾਹ ਹੁੰਦੀ, ਸਿਰਫ਼ ਰਾਤ ਨੂੰ ਹੀ ਨਹੀਂ, ਦਿਨੇ, ਦੁਪਹਿਰੀਂ ਵੀ।... ਤੁਸੀਂ ਵੱਡੇ ਹੋ ਗਏ ਸੀ, ਹੁਣ ਬੱਚੇ ਨਹੀਂ ਸਾਓ, ਪਰ ਬੱਚਿਆਂ ਦੀ ਤਰ੍ਹਾਂ ਸੀਟੀ ਵਜਾਂਦੇ ਸਾਓ, ਮਾਤਾ ਜੀ ਦੀ ਨਜ਼ਰ ਬਚਾ ਕੇ ਅੱਖ ਦਾ ਇਸ਼ਾਰਾ ਕਰਦੇ, ਬੂਹੇ ਤੇ ਬਾਰੀਆਂ ਖੋਹਲ ਕੇ, ਉਹਨਾਂ ਦੀ ਝੀਥਾਂ ਵਿਚੋਂ ਵੇਖਦੇ, ਉਹਨਾਂ ਨੂੰ ਠੱਕ ਠੱਕ ਕਰ ਕੇ, ਕੋਠੇ ਤੇ ਮੈਨੂੰ ਘੜੀ ਮੁੜੀ ਬੁਲਾਣ ਵਾਸਤੇ ਪਤਾ ਨਹੀਂ ਕੀ ਕੀ ਕਰਦੇ। ਕਈ ਵਾਰੀ ਮੈਂ ਕਿਸੇ ਨਾ ਕਿਸੇ ਤਰ੍ਹਾਂ ਆਉਂਦੀ, ਤੇ ਜਦੋਂ ਦੋ ਚਾਰ ਗੱਲਾਂ ਕਰ ਕੇ, ਜਲਦੀ ਮੁੜਨ ਲੱਗਦੀ, ਤੇ ਤੁਸੀਂ ਮੇਰੀ ਸਾੜ੍ਹੀ ਦਾ ਪੱਲਾ ਫੜ ਕੇ ਜਿਸ ਪਿਆਰ ਨਾਲ ਮੇਰੇ ਵਲ ਵੇਖਦੇ।......ਤੁਹਾਡੀ ਉਹ ਨਜ਼ਰ......ਉਹ ਪਿਆਰ ਨਾਲ ਗੜੁੱਚ ਨਜ਼ਰ......

(ਮਰਦ ਸਿਰ ਘੁਮਾ ਕੇ ਦੂਜੇ ਪਾਸੇ ਵੇਖਦਾ ਹੈ।)

ਪਤਨੀ : (ਧਿਆਨ ਨਾਲ) ਮੇਰੇ ਵਲ ਵੇਖੋ, ਪ੍ਰਾਣਨਾਥ, ਇਸ ਤਰਫ਼।

(ਮਰਦ ਝਟਕੇ ਨਾਲ ਸਿਰ ਹਿਲਾ ਕੇ, ਫਿਰ ਇਸਤਰੀ ਵਲ ਵੇਖਣ ਲੱਗਦਾ ਹੈ

ਅਤੇ ਹੋਰ ਸੰਭਲ ਕੇ ਬੈਠ ਜਾਂਦਾ ਹੈ।)

ਪਤਨੀ : ਮੈਂ ਕਹਿ ਕਹਿ ਕੇ, ਤੁਹਾਡੇ ਤੋਂ ਘਰ ਕੰਮ ਕਰਵਾਣਾ ਤੇ ਪਿਤਾ ਜੀ ਨੂੰ ਆਰਾਮ ਕਰਵਾਉਣਾ ਸ਼ੁਰੂ ਕੀਤਾ। ਤੁਹਾਡੇ ਅਤੇ ਮੇਰੇ ਇਹਨਾਂ ਵੱਧਦੇ ਹੋਏ ਕੰਮਾਂ ਕਾਰਣ ਸਾਡੀਆਂ ਨਾ ਮਿਲਣ ਦੀਆਂ ਘੜੀਆਂ ਵਧਣ ਲੱਗੀਆਂ, ਇਸ ਦਾ ਫਲਸਰੂਪ ਇਹ ਹੋਇਆ ਕਿ ਇਸ ਵਿਛੋੜੇ ਬਾਅਦ, ਰਾਤ ਨੂੰ ਜਦੋਂ ਅਸੀਂ ਮਿਲਦੇ ਤਾਂ ਉਹ ਮਿਲਣਾ ਤੇ ਜਦੋਂ ਉਹ ਚਾਨਣੀ ਰਾਤ ਵਿਚ ਹੁੰਦਾ ਤਾਂ......ਤਾਂ ਤੇ ਉਹਦੀਆਂ ਕੀ ਗੱਲਾਂ। ਚਾਨਣੀ ਰਾਤ ਦਾ ਸੁਆਦ ਪਹਿਲੇ ਤੇ ਅਸੀਂ ਆਪਣੇ ਛੋਟੇ ਜਿਹੇ ਕੋਠੇ ਤੇ ਹੀ ਲੈਂਦੇ, ਸ਼ਰਮ ਸਾਨੂੰ ਉਹਦੇ ਤੋਂ ਬਾਹਰ ਕਦੋਂ ਜਾਣ ਦੇਂਦੀ ਸੀ। ਅਸੀਂ ਬਾਰੀ ਖੋਲ੍ਹ ਦੇਂਦੇ ਤੇ ਚੰਨ ਦੀ ਇਕ ਇਕ ਕਿਰਣ ਸਾਡੇ ਦਿਲਾਂ ਵਿਚ ਨਵੀਆਂ ਨਵੀਆਂ ਰੀਝਾਂ ਦੀ ਇਕ ਇਕ ਲਹਿਰ ਚੁਕ ਕੇ ਸਾਡੇ ਕੋਠੇ ਤੇ ਧੱਕ ਦੇਂਦੀ। ਉਹਨਾਂ ਕਿਰਨਾਂ ਦੇ ਨਾਚ ਵਿਚ, ਸਾਡੇ ਦਿਲਾਂ ਵਿਚ ਖ਼ੁਸ਼ੀ ਦਾ ਸੰਗੀਤ......(ਕੁਝ ਰੁਕ ਕੇ) ਕੁਝ ਦਿਨ ਬਾਅਦ ਅਸੀਂ ਬਾਹਰ ਵੀ ਟੁਰਨ ਫਿਰਨ ਜਾਣ ਲੱਗੇ। ਉਸ ਵੇਲੇ ਕਦੀ ਕਦੀ ਤੁਹਾਡੀ ਮੇਰੇ ਤੇ ਜ਼ੋਰ ਪਾ ਕੇ ਗਾਣ ਲਈ ਜ਼ਿੱਦ ਭਰੀ ਬੇਨਤੀ ਹੁੰਦੀ, ਮੈਂ ਗਾਉਂਦੀ ਤੇ ਮੇਰੇ ਗਾਣ ਨਾਲ ਤੁਹਾਡੇ ਮਨ ਦਾ ਮੋਰ ਨੱਚ ਉਠਦਾ। ਚਾਨਣੀ ਤੇ ਹਰ ਮਹੀਨੇ ਆਉਂਦੀ ਸੀ, ਪਰ ਪੀਂਘਾਂ ਤੇ ਸਾਲ ਭਰ ਵਿਚ ਇਕ ਹੀ ਮਹੀਨੇ ਪੈਂਦੀਆਂ ਸਨ ਤੇ ਹੋਲੀ ਤੇ ਸਾਲ ਭਰ ਵਿਚ ਇਕ ਹੀ ਦਿਨ ਆਂਦੀ ਸੀ। ਪਿੰਡ ਦੇ ਇਹ ਤਿਉਹਾਰ, ਸਾਉਣ ਦੀ ਕਜਲੀ ਅਤੇ ਹੋਲੀ ਦੀ ਧਮਾਰ ਕਿੰਨਾ ਅਨੰਦ ਦੇਂਦੇ ਤੇ ਉਸ ਸਾਰੇ ਅਨੰਦ ਦਾ ਅਧਾਰ ਤੁਹਾਡਾ ਪਿਆਰ ਸੀ।

(ਮਰਦ ਇਕ ਦਮ ਖੜਾ ਹੋ ਕੇ ਟਹਿਲਣ ਲੱਗਦਾ ਹੈ। ਉਹਦੀ ਚਾਲ ਤੋਂ ਪਤਾ ਲੱਗਦਾ ਹੈ ਜਿਵੇਂ ਉਹਨੂੰ ਆਪਣੇ ਸਰੀਰ ਦਾ ਭਾਰ ਚੁੱਕਣਾ ਔਖਾ ਹੋ ਗਿਆ ਹੋਵੇ। ਪਤਨੀ ਚੁੱਪਚਾਪ ਉਸ ਵਲ ਵੇਖਦੀ ਹੈ। ਉਹਦੀ ਹਾਲਤ ਤੋਂ ਪਤਾ ਲੱਗਦਾ ਹੈ ਜਿਵੇਂ ਉਹ ਕੁਝ ਕਹਿਣ ਲਈ ਸ਼ਬਦ ਢੂੰਡ ਰਹੀ ਹੋਵੇ। ਕੁਝ ਦੇਰ ਤਕ ਚੁੱਪ ਰਹਿੰਦੀ ਹੈ।)

ਪਤਨੀ : ਮੈਂ ਜਾਣਦੀ ਹਾਂ, ਪ੍ਰਾਣਨਾਥ, ਮੈਂ ਤੁਹਾਨੂੰ ਅੱਜ ਬਹੁਤ ਦੁਖ ਦੇ ਰਹੀ ਹਾਂ, ਪਰ... ਪਰ ਅੱਜ......ਅੱਜ ਤੇ ਤੁਹਾਨੂੰ ਸਹਿਣਾ ਹੀ ਪਵੇਗਾ (ਕੁਝ ਰੁਕ ਕੇ) ਮੇਰੇ ਪ੍ਰਾਣ ਪਤੀ ਬੈਠੋ, ਐ ਮੇਰੀ ਦਿਲ ਦੀ ਦੌਲਤ ਬੈਠੋ।

(ਮਰਦ ਫੇਰ ਚੁੱਪਚਾਪ ਬੈਠ ਜਾਂਦਾ ਹੈ ਤੇ ਇਕ ਹੱਥ ਨਾਲ ਦੂਜੇ ਹੱਥ ਦੀਆਂ ਉਂਗਲੀਆਂ ਮਰੋੜਨ ਲੱਗਦਾ ਹੈ।)

ਪਤਨੀ : ਚੰਗੇ ਸਲੂਕ ਨਾਲ ਸਾਨੂੰ ਖਾਣ ਪੀਣ ਅਤੇ ਕਪੜਿਆਂ ਦੀ ਕਦੀ ਘਾਟ ਨਾ

ਹੋਈ। ਗਾਵਾਂ ਮੱਝਾਂ ਦਾ ਦੁੱਧ, ਦਹੀਂ, ਮੱਖਣ, ਘਿਉ, ਆਪਣੇ ਖੇਤ ਦੇ ਬਾਜਰੇ, ਜੌਂ ਅਤੇ ਕਣਕ ਦੀਆਂ ਰੋਟੀਆਂ, ਮੂੰਗੀ ਤੇ ਮਾਂਹ ਦੀ ਦਾਲ, ਆਪਣੇ ਖੇਤਾਂ ਦੀ ਹਰੀ ਹਰੀ ਤਾਜ਼ੀ ਸਬਜ਼ੀ, ਤਾਜ਼ਾ ਸਾਗ। ਇਸ ਰੱਜਵੀਂ ਖ਼ੁਰਾਕ ਨਾਲ ਹੀ ਮੋਟੇ, ਪਰ ਸਾਦੇ ਸਾਫ਼ ਕਪੜੇ ਹੁੰਦੇ। ਉਹਨਾਂ ਕਪੜਿਆਂ ਵਿਚ ਵੀ ਅਨਗਿਣਤ ਰੰਗਾਂ ਦੀਆਂ ਝਲਕਾਂ ਹੁੰਦੀਆਂ। ਸਾਉਣ ਦੀ ਚੁੰਨੀ ਅਤੇ ਬਸੰਤ ਦੀ ਬਸੰਤੀ ਧੋਤੀ। ਦਿਵਾਲੀ ਤੇ ਲਾਲ ਸਾੜ੍ਹੀ ਵਿਚ ਮਾਤਾ ਜੀ ਵਲੋਂ ਲਾਈ ਗਈ ਪਤਲੇ ਜਿਹੇ ਗੋਟੇ ਦੀ ਸੁਨਹਿਰੀ ਲਕੀਰ। ਕੀ ਕੋਈ ਜ਼ਿਮੀਂਦਾਰ ਜਾਂ ਲੱਖ ਪਤੀ ਜਾਂ ਕਰੋੜ ਪਤੀ, ਧਨੀ ਤੋਂ ਧਨੀ ਆਦਮੀ, ਸਾਡੇ ਸੁਖ ਵਰਗਾ ਸੁਖ ਭੋਗੇਗਾ ? (ਕੁਝ ਰੁਕਕੇ) ਦੁਖ ਸਾਨੂੰ ਨਾ ਹੋਏ ਹੋਣ, ਇਹ ਗੱਲ ਨਹੀਂ, ਸੁਖ ਅਤੇ ਦੁਖ ਤਾਂ ਇਕ ਚੱਕਰ ਦੀ ਤਰ੍ਹਾਂ ਘੁੰਮਦੇ ਰਹਿੰਦੇ ਨੇ, ਪਰ ਦੁਖ ਚੱਕਰ ਵਿਚ ਸਾਡੇ ਪ੍ਰੇਮ ਦੀ ਧੁਰੀ ਸਾਨੂੰ ਸੰਭਾਲੀ ਰਖਦੀ ਸੀ, ਜਦੋਂ ਮਾਤਾ ਜੀ ਗਏ ਤੇ ਮੈਨੂੰ ਲੱਗਾ ਜਿਵੇਂ ਸਾਰੇ ਘਰ ਵਿਚ ਹਨੇਰਾ ਹੋ ਗਿਆ ਹੋਵੇ। ਜਦੋਂ ਪਿਤਾ ਜੀ ਗਏ ਤੇ ਇੰਝ ਲੱਗਾ ਜਿਵੇਂ ਸਾਰਾ ਸੰਸਾਰ ਹੀ ਇਕ ਕਾਲੇ ਸੋਗ ਦੀ ਪਕੜ ਵਿਚ ਆ ਗਿਆ ਹੋਵੇ। ਫ਼ਸਲਾਂ ਵੀ ਖ਼ਰਾਬ ਹੋਈਆਂ, ਕਦੀ ਕਦੀ ਆਰਥਕ ਸੰਕਟ ਵੀ ਆਏ, ਪਰ ਮੇਰੇ ਵਾਸਤੇ ਤੁਸੀਂ ਅਤੇ ਤੁਹਾਡੇ ਲਈ......ਤੁਹਾਡੇ ਲਈ......(ਉਹ ਰੁਕ ਜਾਂਦੀ ਹੈ।)

(ਮਰਦ ਦੇ ਹੁਣ ਅੱਥਰੂ ਨਹੀਂ ਰੁਕਦੇ, ਪਰ ਉਹ ਛੇਤੀ ਨਾਲ ਉਹਨਾਂ ਨੂੰ ਪੂੰਝ ਕੇ, ਠੀਕ ਹੋਣ ਦੀ ਕੋਸ਼ਿਸ਼ ਕਰਦਾ ਹੈ ਅਤੇ ਇਸ ਯਤਨ ਵਿਚ ਆਪਣੇ ਥੱਲੇ ਦੇ ਬੁੱਲ੍ਹ ਨੂੰ ਦੰਦਾਂ ਨਾਲ ਚੱਬਦਾ ਹੈ। ਕੁਝ ਦੇਰ ਚੁੱਪ ਰਹਿੰਦੀ ਹੈ।)

ਪਤਨੀ : (ਹੌਲੀ ਹੌਲੀ) ਮਾਤਾ ਜੀ ਦੇ ਬਾਅਦ ਮੈਨੂੰ ਤੇ ਪਿਤਾ ਜੀ ਦੇ ਬਾਅਦ ਤੁਹਾਨੂੰ ਘਰ ਦੇ ਕੰਮ ਵੱਧ ਗਏ। ਦਿਨ ਵੇਲੇ ਸਾਨੂੰ ਵਿਹਲ ਹੀ ਨਾ ਮਿਲਦਾ, ਪਰ ਰਾਤ ਤੇ ਸਾਡੀ ਆਪਣੀ ਹੁੰਦੀ। ਅਤੇ ਦਿਨ ਨੂੰ......ਦਿਨ ਨੂੰ ਵੀ ਸਵੱਖਤੇ ਹੀ ਤੁਸੀਂ ਖੇਤਾਂ ਨੂੰ ਚਲੇ ਜਾਂਦੇ, ਪਰ ਮੈਂ ਤੁਹਾਨੂੰ ਹੀ ਯਾਦ ਕਰ ਕੇ, ਸਭ ਕੁਝ ਕਰਦੀ, ਦੁੱਧ ਚੋਣ ਵੇਲੇ ਗਾਵਾਂ ਤੇ ਮੱਝਾਂ ਦੇ ਥਣਾਂ ਵਿਚੋਂ ਨਿਕਲੀ ਹੋਈ, ਦੁੱਧ ਦੀ ਇਕ ਇਕ ਧਾਰ ਵਿਚੋਂ ਮੈਨੂੰ ਤੁਹਾਡੇ ਪ੍ਰੇਮ ਦੀ ਹੀ ਸੁਰ ਸੁਣਾਈ ਦੇਂਦੀ। ਦੁੱਧ ਰਿੜਕਦੇ ਸਮੇਂ ਵੀ ਮੈਨੂੰ ਤੁਹਾਡੇ ਪਿਆਰ ਦੀ ਝਲਕ ਹੀ ਦਿੱਸਦੀ। ਆਟਾ ਪੀਹਣ ਤੇ ਦਾਲ ਦਲਣ ਦੇ ਵੇਲੇ ਵੀ ਚੱਕੀ ਦੀ ਆਵਾਜ਼ ਵਿਚੋਂ ਤੇ ਬੱਦਲ ਗਰਜਣ ਵਿਚੋਂ ਵੀ ਤੁਹਾਡਾ ਪਿਆਰ ਪ੍ਰਗਟਾਵਾ ਹੀ ਯਾਦ ਆਉਂਦਾ। ਰੋਟੀ ਬਨਾਉਣ ਵੇਲੇ, ਭਾਂਡੇ ਸਾਫ਼ ਕਰਦੇ ਵੇਲੇ ਵੀ ਮੈਨੂੰ ਸੁਖ ਅਨੰਦ ਪਹੁੰਚਦਾ ਕਿਉਂਕਿ ਸਾਫ਼ ਤੇ ਚਮਕਦੇ ਭਾਂਡਿਆਂ ਵਿਚ ਤੁਹਾਡੇ ਵਾਸਤੇ ਹੀ ਰੋਟੀ ਬਣੇਗੀ, ਇਹ ਮੈਂ ਕਦੋਂ ਭੁੱਲਦੀ ਸਾਂ, ਅਤੇ ਇਨ੍ਹਾਂ ਭਾਂਡਿਆਂ ਵਿਚ ਰੋਟੀ ਬਣਾ, ਥਾਲੀ

ਵਿਚ ਪਰੋਸ ਕੇ ਦੁੱਧ ਤੇ ਮੱਖਣ ਦੇ ਨਾਲ ਲੈ ਕੇ ਜਦੋਂ ਮੈਂ ਖੇਤ ਵਿਚ ਉਹਨਾਂ ਚੀਜ਼ਾਂ ਨਾਲ ਤੁਹਾਨੂੰ ਖੁਆਉਣ ਜਾਂਦੀ, ਤਾਂ......ਤਾਂ ਤੁਹਾਨੂੰ ਖਾਂਦਿਆਂ ਵੇਖ, ਤੁਹਾਡੀ ਉਸ ਵੇਲੇ ਦੀ ਪ੍ਰੇਮ ਮੁਦਰਾ ਦੇ ਦਰਸ਼ਨ ਕਰ ਕੇ, ਮੈਨੂੰ ਇੰਝ ਲੱਗਦਾ ਕਿ ਮੇਰਾ ਸਾਰਾ ਜੀਵਨ ਸਫਲ ਹੋ ਗਿਆ ਹੈ (ਕੁਝ ਰੁਕ ਕੇ) ਸ਼ਾਮ ਨੂੰ ਜਲਦੀ ਜਲਦੀ ਤੁਹਾਡਾ ਕਮਰਾ ਸਾਫ਼ ਕਰਦੀ। ਝਾੜੂ ਦੀ ਆਵਾਜ਼ ਮੇਰੇ ਦਿਲ ਵਿਚ ਪ੍ਰੇਮ ਦੀ ਝੰਕਾਰ ਪੈਦਾ ਕਰਦੀ। ਖੇਤੋਂ ਆਉਂਦਿਆਂ ਮਿੱਟੀ ਲੱਗੇ ਤੁਹਾਡੇ ਪੈਰਾਂ ਨੂੰ ਧੋਣ ਪਿਛੋਂ ਇਹ ਸੋਚ ਕੇ ਕਿ ਪੈਰ ਫਿਰ ਗੰਦੇ ਨਾ ਹੋ ਜਾਣ, ਇਸੇ ਕਰ ਕੇ ਹੀ ਕਮਰੇ ਦੀ ਚੰਗੀ ਤਰ੍ਹਾਂ ਸਫ਼ਾਈ ਕਰਦੀ, ਅਤੇ ਰਾਤ......ਰਾਤ ਨੂੰ ਜਦੋਂ ਆਪਣੇ ਥੱਕੇ ਹੱਥਾਂ ਨਾਲ ਤੁਹਾਡੇ ਥੱਕੇ ਚਰਨ ਘੁੱਟਦੀ ਤੇ ਮੇਰੇ ਹੱਥਾਂ ਦੀ ਥਕਾਵਟ ਤੇ ਕਿਧਰੇ ਰਹੀ, ਦਿਨ ਭਰ ਦੀ ਥਕਾਵਟ, ਪਤਾ ਨਹੀਂ ਕਿਥੇ ਚਲੀ ਜਾਂਦੀ। ਉਹ......ਉਹ

(ਮਰਦ ਫਿਰ ਇਕ ਦਮ ਖੜੇ ਹੋ ਕੇ ਜਿਵੇਂ ਕਿਸੇ ਨੇ ਕੋਈ ਨਸ਼ਾ ਪੀਤਾ ਹੋਵੇ ਤੁਰਨ ਲੱਗਦਾ ਹੈ। ਘੜੀ ਮੁੜੀ ਆਪਣੀਆਂ ਅੱਖਾਂ ਪੂੰਝਦਾ ਹੈ। ਮਰਦ ਦੇ ਮੂੰਹ ਦਾ ਰੰਗ ਹਰ ਘੜੀ ਬਦਲਣ ਲੱਗਦਾ ਹੈ। ਕਦੀ ਉਹਦੇ ਤੇ ਰੌਸ਼ਨੀ ਆਉਂਦੀ ਹੈ ਕਦੀ ਹਨੇਰਾ।)

ਪਤਨੀ : (ਹੌਲੇ ਬੋਲਾਂ ਨਾਲ) ਹੁਣ ਬਹੁਤੀ ਦੇਰ......ਹੁਣ ਬਹੁਤੀ ਦੇਰ ਤੁਹਾਨੂੰ ਦੁਖ ਨਹੀਂ ਦੇਵਾਂਗੀ, ਪ੍ਰਾਣਨਾਥ। ਦੇਖੋ ਮੇਰਾ ਬੁਖਾਰ ਵੀ ਵੱਧ ਰਿਹਾ ਹੈ।

(ਮਰਦ ਘਬਰਾ ਕੇ ਖੜੇ ਹੋ ਕੇ ਪਤਨੀ ਵਲ ਵੇਖਦਾ ਹੈ।)

ਪਤਨੀ : (ਨੀਵੇਂ ਸੁਰ ਵਿਚ) ਬੈਠੋ, ਪ੍ਰਾਣ ਪਿਆਰੇ, ਥੋੜੀਆਂ ਥੋੜੀਆਂ ਜਿਹੀਆਂ ਗੱਲਾਂ ਹੋਰ ਸੁਣ ਲਓ।

(ਮਰਦ ਬੈਠ ਕੇ ਆਪਣੇ ਦੋਹਾਂ ਹੱਥਾਂ ਦੇ ਜ਼ੋਰ ਨਾਲ ਬੜੇ ਜ਼ੋਰ ਨਾਲ ਆਪਣੇ ਦਿਲ ਨੂੰ ਦਬਾਂਦਾ ਹੈ। ਜਿਵੇਂ ਕਿ ਉਹ ਸਰੀਰ ਵਿਚੋਂ ਨਿਕਲ ਕੇ ਦੌੜਨ ਵਾਲਾ ਹੈ।)

ਪਤਨੀ : ਸਾਨੂੰ ਦੋਹਾਂ ਨੂੰ ਕੋਈ ਗੁੱਡਾ ਗੁੱਡੀ ਆਖਦਾ ਸੀ ਕੋਈ ਬੱਚਾ ਬੱਚੀ, ਕਿਉਂ ਨਾ ਆਖਦਾ ? ਜਿਸ ਉਮਰ ਵਿਚ ਬੱਚਿਆਂ ਦਾ ਸਾਦਾਪਨ, ਉਹਨਾਂ ਦਾ ਭੋਲਾਪਨ, ਉਹਨਾਂ ਦੀ ਪਵਿਤ੍ਰਤਾ ਚਲੀ ਜਾਂਦੀ ਹੈ। ਪਿਆਰ ਦੇ ਕਾਰਨ ਸਾਡੀ ਉਹ ਉਮਰ ਗਈ ਹੀ ਨਹੀਂ ਸੀ, ਅਤੇ ਜਿਥੋਂ ਤਕ ਸਾਡੇ ਦੋਹਾਂ ਦਾ ਸਬੰਧ ਹੈ, ਉਥੋਂ ਤਕ ਤੇ ਸਾਨੂੰ ਆਪਣਾ ਸਾਥ ਸਦਾ ਹੀ ਸੁਹਾਗ ਰਾਤ ਦੀ ਪਹਿਲੀ ਮਿਲਣੀ ਦੀ ਤਰ੍ਹਾਂ ਲੱਗਦਾ। ਅਸੀਂ ਦੋਵੇਂ ਇਕ ਦੂਜੇ ਦੇ ਵਾਸਤੇ ਲਾੜ੍ਹਾ ਤੇ ਨਵੀਂ ਵਿਆਹੀ ਵਹੁਟੀ ਦੀ ਤਰ੍ਹਾਂ ਹੀ ਰਹੇ (ਹੌਲੀ ਹੌਲੀ) ਕਹਿਣ ਨੂੰ ਤੇ ਪਤਾ ਨਹੀਂ ਹਾਲੀ

ਕਿੰਨਾ ਕੁਝ ਹੈ। ਬਾਰਾਂ ਸਾਲਾਂ ਵਿਚ ਕਦੀ ਸਾਡੀਆਂ ਗੱਲਾਂ ਖ਼ਤਮ ਹੋਈਆਂ ਸਨ ? ਇਸ ਕਹਾਣੀ ਦਾ ਸ਼ਾਇਦ ਕਦੀ ਵੀ ਅੰਤ ਨਹੀਂ ਹੋ ਸਕਦਾ। ਪਰ... ਪਰ ਸਮਾਂ......ਸਮਾਂ ਹੁਣ ਬਹੁਤਾ ਨਹੀਂ। (ਕੁਝ ਰੁਕ ਕੇ) ਇਕ ਦੁਖ ਜ਼ਰੂਰ ਰਹਿ ਗਿਆ, ਨਾਥ, ਮੈਂ ਸੱਸ ਸਹੁਰਾ ਜੀ ਨੂੰ ਇਕ ਸੁਖ ਨਾ ਦੇ ਸਕੀ। ਉਹਨਾਂ ਨੂੰ ਪੋਤਰਾ ਪੋਤਰੀ ਦੇਖਣ ਦੀ ਬੜੀ ਰੀਝ ਸੀ। ਉਹਦੀਆਂ ਕਿਲਕਾਰੀਆਂ ਸੁਣ ਕੇ ਉਹਨੂੰ ਆਪਣੇ ਮੂੰਹ ਨਾਲ ਲਾਉਣ ਵਾਸਤੇ ਜਾਂ ਉਹਦੇ ਮੈਲੇ ਪੈਰਾਂ ਨਾਲ ਆਪਣੇ ਕਪੜੇ ਗੰਦੇ ਕਰ ਆਪਣੀ ਝੋਲੀ ਭਰਨ ਵਾਸਤੇ ਉਹ ਬੜੇ ਉਤਾਵਲੇ ਸਨ। ਮੇਰੀ ਵੀ ਮਾਂ ਬਣਨ ਦੀ ਰੀਝ ਦਿਨੋਂ ਦਿਨ ਵੱਧਦੀ ਜਾਂਦੀ ਸੀ। ਮਾਤਾ ਜੀ ਨੇ ਕਈ ਮੰਨਤਾਂ ਮੰਨੀਆਂ, ਕਈ ਤਵੀਤ ਮੈਨੂੰ ਸਰੀਰ ਤੇ ਬੰਨ੍ਹਣ ਲਈ ਦਿਤੇ, ਪਿਤਾ ਜੀ ਨੇ ਕਈ ਪਾਠ ਕਰਵਾਏ। ਪਰ ਜਦੋਂ ਉਹਨਾਂ ਨੇ ਵੇਖਿਆ ਕਿ ਉਹਨਾਂ ਦੀ ਇਹ ਰੀਝ ਪੂਰੀ ਨਾ ਕਰਨ ਕਰ ਕੇ, ਮੈਨੂੰ ਦੁਖ ਰਹਿੰਦਾ ਹੈ ਤਾਂ ਉਹਨਾਂ ਨੇ ਇਸ ਸੰਬੰਧ ਵਿਚ ਗੱਲ ਕਰਨੀ ਹੀ ਛੱਡ ਦਿਤੀ ਏਨਾ ਹੀ ਨਹੀਂ ਮਾਤਾ ਜੀ ਨੇ ਉਲਟਾ ਸਗੋਂ ਕਈ ਕੁਝ ਕਹਿ ਕਹਿ ਕੇ ਮੈਨੂੰ ਤਸੱਲੀ ਦੇਣੀ ਸ਼ੁਰੂ ਕੀਤੀ......ਉਹਨਾਂ ਦੀ ਉਹ ਰੀਝ ਹੁਣ ਪੂਰੀ ਹੋਈ। ਉਹ ਪਵਿੱਤਰ ਆਤਮਾਵਾਂ ਸਨ। ਸਵੱਰਗ ਵਿਚ ਹੋਣਗੇ, ਉਥੇ ਉਹਨਾਂ ਨੂੰ ਖ਼ੁਸ਼ੀ ਹੋਈ ਹੋਵੇਗੀ। (ਕੁਝ ਰੁਕ ਕੇ) ਮੈਨੂੰ......ਤੁਹਾਡੀ ਇਸ ਨਿਸ਼ਾਨੀ ਨੂੰ ਕੁੱਖ ਵਿਚ ਪਾਲਦਿਆਂ ਜੋ ਤਸੱਲੀ ਹੋਈ, ਮੈਨੂੰ ਇਸ ਵਧਦੇ ਭਾਰ ਤੋਂ ਜਿਹੜੀ ਖ਼ੁਸ਼ੀ ਮਿਲੀ ਉਹਨੂੰ ਮੈਂ ਸ਼ਬਦਾਂ ਵਿਚ ਕੀ ਕਹਾਂ। ਮਾਂ ਬਣਨ ਦੀ ਚਾਹ ਨੇ ਮੈਨੂੰ ਖੀਵਿਆਂ ਕਰ ਦਿਤਾ। ਮੇਰੇ ਮਨ ਵਿਚ ਜਿਹੜਾ ਉਤਸ਼ਾਹ ਹੋਇਆ, ਉਹਦਾ ਵਰਨਣ ਵੀ ਮੈਂ ਨਹੀਂ ਕਰ ਸਕਦੀ।......ਮੇਰੀ ਕੁੱਖ ਵਿਚ ਜਦੋਂ ਇਹਨੇ ਹਿਲਜੁਲ ਸ਼ੁਰੂ ਕੀਤੀ, ਤਾਂ ਮੈਨੂੰ ਇੰਝ ਲੱਗਿਆ ਜਿਸ ਤਰ੍ਹਾਂ ਸੰਸਾਰ ਦੀ ਸਾਰੀ ਚੇਤਨਤਾ ਮੇਰੇ ਵਿਚ ਅੰਗੜਾਈਆਂ ਲੈ ਰਹੀ ਹੈ। ਇਹਨੇ ਜਦੋਂ ਘੁੰਮਣਾ ਸ਼ੁਰੂ ਕੀਤਾ ਤਾਂ ਮੈਨੂੰ ਇਸ ਤਰ੍ਹਾਂ ਪ੍ਰਤੀਤ ਹੋਇਆ, ਜਿਵੇਂ ਤ੍ਰੈ-ਲੋਕ ਮੇਰੀ ਕੁੱਖ ਵਿਚ ਘੁੰਮ ਰਹੇ ਹਨ। ਜਣੇਪੇ ਦੀਆਂ ਪੀੜਾਂ ਨਾਲ ਮੈਨੂੰ ਜੇ ਇਕ ਪਾਸੇ ਦਰਦ ਦਾ ਇਹਸਾਸ ਹੋਇਆ ਤੇ ਦੂਜੇ ਪਾਸੇ ਮੇਰੇ ਦਿਲ ਵਿਚ ਖ਼ੁਸ਼ੀ ਦੀਆਂ ਲਹਿਰਾਂ ਉੱਠੀਆਂ। ਇਹਦਾ ਮੂੰਹ ਵੇਖ, ਅਤੇ...ਅਤੇ ਅਸਲ ਵਿਚ ਉਹ ਤੁਹਾਡਾ... ਤੁਹਾਡਾ ਰੂਪ ਸੀ। (ਉਹਦੇ ਅੱਥਰੂ ਵਗਣ ਲੱਗਦੇ ਨੇ)

(ਮਰਦ ਦੇ ਵੀ ਹੁਣ ਅਥਾਹ ਅੱਥਰੂ ਵਹਿੰਦੇ ਹਨ। ਉਹ ਦੋਨਾਂ ਹੱਥਾਂ ਨਾਲ ਆਪਣਾ ਖੱਬਾ ਗੋਡਾ ਪਕੜਦਾ ਹੈ। ਕੁਝ ਦੇਰ ਤਕ ਚੁੱਪ ਰਹਿੰਦੀ ਹੈ।)

ਪਤਨੀ: (ਅੰਤ ਦੇ ਹੌਲੇ ਸਵੱਰ ਨਾਲ) ਤੁਸਾਂ ਮੇਰੇ ਇਲਾਜ ਵਿਚ ਕੋਈ ਕਸਰ ਨਾ ਛੱਡੀ,

ਪ੍ਰਾਣਨਾਥ ? ਡਾਕਟਰ, ਵੈਦ, ਹਕੀਮ ਸਭ ਦਾ ਘਰ ਭਰ ਦਿਤਾ, ਪਰ ਪਰ ਜਿਹਦਾ ਜਾਣ ਦਾ ਵਕਤ ਆ ਜਾਂਦਾ ਹੈ, ਉਸ ਨੂੰ ਕੌਣ ਰੋਕ ਸਕਦਾ ਹੈ ?... ਸਭ ਨੇ ਜਾਣਾ ਹੈ, ਪ੍ਰਾਣਨਾਥ, ਕੋਈ ਵੱਡਾ ਹੋ ਕੇ ਜਾਂਦਾ ਹੈ ਕੋਈ ਛੋਟਾ ਹੀ, ਕੋਈ ਜਲਦੀ ਜਾਂਦਾ ਹੈ, ਕੋਈ ਦੇਰ ਨਾਲ। ਮੈਨੂੰ ਤੇ ਦੁਖ ਹੈ ਮੈਂ ਭਰ ਜੁਆਨੀ ਵਿਚ ਤੁਹਾਡੇ ਕੋਲੋਂ ਜਾ ਰਹੀ ਹਾਂ (ਕੁਝ ਸੋਚਦਿਆਂ ਹੋਇਆ) ਜੁਆਨੀ ਦੀ ਮੌਤ ਇਸ ਕਰ ਕੇ ਚੰਗੀ ਹੁੰਦੀ ਹੈ ਕਿ ਦਿਲ ਦੇ ਕਠੋਰ ਹੋਣ ਤੋਂ ਪਹਿਲਾਂ ਹੀ ਅਤੇ ਬੋਲੀ ਅਤੇ ਦੇਖਣੀ ਨੂੰ ਦੰਭੀ ਬਣਨ ਤੋਂ ਪਹਿਲਾਂ ਹੀ ਜੀਵ ਇਸ ਭੈੜੀ ਦੁਨੀਆਂ ਤੋਂ ਚਲਾ ਜਾਂਦਾ ਹੈ। ਮੈਨੂੰ ਜਾਣ ਦਾ ਦੁਖ ਨਹੀਂ, ਤੁਹਾਨੂੰ ਛੱਡਣ ਦਾ ਦੁਖ ਹੈ। ਮੈਂ ਤੇ ਸੁਹਾਗਣ ਜਾ ਰਹੀ ਹਾਂ......ਜਾਂਦਿਆਂ ਜਾਂਦਿਆ ਰੱਬ ਅੱਗੇ ਪ੍ਰਾਰਥਨਾ ਕਰਦੀ ਹਾਂ ਕਿ ਮੈਨੂੰ ਜਨਮ ਜਨਮ ਤੁਹਾਡੇ ਜਿਹਾ ਪਤੀ, ਤੁਹਾਡੇ ਮਾਤਾ ਪਿਤਾ ਵਰਗੇ ਸੱਸ ਸਹੁਰਾ ਅਤੇ ਤੁਹਾਡੇ ਘਰ ਵਰਗਾ ਹੀ ਘਰ ਮਿਲੇ। ਅਤੇ......ਅਤੇ, ਦਿਲ ਦੀ ਧੜਕਣ, ਤੁਹਾਨੂੰ......ਤੁਹਾਡੇ ਤੋਂ ਇਕ ਵਰਦਾਨ ਮੰਗਦੀ ਹਾਂ। ਉਹ......ਉਹ ਤੁਸੀਂ ਨਾ......ਤੁਸਾਂ ਨਾ ਦਿਤਾ ਤੇ ਉਸ...... ਉਸ ਸੁਖ ਨਾਲ ਨਾ ਜਾ ਸਕਾਂਗੀ, ਜਿਸ ਸੁਖ ਨਾਲ, ਤੁਹਾਡੇ ਨਾਲ ਰਹੀ ਹਾਂ (ਮਰਦ ਰੋਂਦਿਆਂ ਰੋਂਦਿਆਂ, ਉਤਸੁਕਤਾ ਨਾਲ ਪਤਨੀ ਵਲ ਵੇਖਦਾ ਹੈ ਅਤੇ ਆਪਣੇ ਸਿਰ ਨੂੰ ਦੋਹਾਂ ਹੱਥਾਂ ਵਿਚ ਲੈਂਦਾ ਹੈ।)

ਪਤਨੀ : ਵਰ ਦਿਓ, ਨਾਥ, ਕਿ ਘਰ ਸੁੰਨਾ ਨਹੀਂ ਰਖੋਗੇ, ਆਪਣਾ ਜੀਵਨ ਇਕੱਲਿਆਂ ਨਾ ਬਿਤਾਓਗੇ, ਇਸ ਬੱਚੇ ਨੂੰ ਮਾਂ ਮਹਿਟਰ ਨਾ ਰਖੋਗੇ......ਸਵੱਰਗ ਵਿਚ ਜਾ ਰਹੀ ਹਾਂ, ਦਿਲ ਦੇ ਮਾਲਕ, ਸਵੱਰਗ। ਨਰਕ ਨੂੰ ਕਿਉਂ ਜਾਵਾਂਗੀ ? ਸਵੱਰਗ ਵਿਚੋਂ ਤੁਹਾਡਾ ਵਿਆਹ ਵੇਖਾਂਗੀ। ਉਹਨੂੰ ਵੇਖ ਕੇ ਮੈਨੂੰ ਤੇ ਮੇਰੇ ਸੱਸ ਸਹੁਰੇ ਨੂੰ ਜੋ ਸੁਖ ਮਿਲੇਗਾ ਉਹਦੀ ਤੁਸੀਂ ਕਲਪਣਾ ਨਹੀਂ ਕਰ ਸਕਦੇ। 32-35 ਸਾਲ ਦੀ ਉਮਰ ਵਿਚ ਸੰਨਿਆਸੀ ਤੇ ਨਹੀਂ ਬਣਿਆ ਜਾ ਸਕਦਾ, ਹਾਂ ਸੱਚੀਂ ਸ਼ਾਸ਼ਤਰ ਤੇ 75 ਸਾਲ ਦੀ ਉਮਰ ਵਿਚ ਤਿਆਗ ਆਸ਼ਰਮ ਵਿਚ ਜਾਣ ਦੀ ਆਗਿਆ ਦੇਂਦੇ ਹਨ। (ਅੰਤ ਹੌਲੇ ਸੁਰ ਵਿਚ ਜਿਵੇਂ ਉਹ ਆਪਣੇ ਆਪ ਨਾਲ ਗੱਲਾਂ ਕਰਦੀ ਹੈ। ਰੁਕ ਕੇ) ਜੇਕਰ ਤੁਸੀਂ ਇਕੱਲੇ ਹੀ ਇਕੱਲੇ ਰਹੇ ਤੇ ਮੈਨੂੰ ਸਵੱਰਗ......ਸਵੱਰਗ ਵਿਚ ਵੀ ਤੁਹਾਡੀ......ਚਿੰਤਾ...ਲੱਗੀ... ਰਹੇਗੀ...ਕੌਣ ਤੁਹਾਨੂੰ...ਖੁਆਵੇਗਾ...ਪਿਆਏਗਾ ਕੌਣ...ਖੇਤ ਵਿਚ...ਤੁਹਾਡੀ ...ਰੋਟੀ ਲੈ ਕੇ ਜਾਵੇਗੀ ? ਕੌਣ ਰਾਤ ਨੂੰ...ਤੁਹਾਡੇ...ਪੈਰ...ਘੁੱਟੇਗਾ....? (ਅੱਖਾਂ ਖੁਲੀਆਂ ਰਖਣ ਦਾ ਯਤਨ ਕਰਦਿਆਂ ਹੋਇਆਂ, ਜੋ ਬੰਦ ਹੋ ਰਹੀਆਂ ਹਨ।) ਕੌਣ...ਕੌਣ ਇ-ਸ...ਬੱਚੇ..ਦਾ...ਦਾ..ਪਾ..ਪਾ..ਲ..ਨ..ਕਰੇ...ਵਰ..ਵ..

(ਪਤਨੀ ਦੀਆਂ ਅੱਖਾਂ ਬੰਦ ਹੋ ਜਾਂਦੀਆਂ ਹਨ, ਸਵਾਂਸ ਇਕ ਦਮ ਰੁਕਣ ਲੱਗਦੇ ਹਨ। ਮਰਦ ਜਲਦੀ ਨਾਲ ਉੱਠ ਕੇ ਉਸ ਹਲਦੀ ਦੀ ਲੀਕ ਨੂੰ ਮਿਟਾ ਕੇ ਪਤਨੀ ਦੀ ਮੰਜੀ ਦੇ ਨੇੜੇ ਪਹੁੰਚ ਜਾਂਦਾ ਹੈ। ਉਸ ਨੂੰ ਧਿਆਨ ਨਾਲ ਵੇਖਦਾ ਹੈ, ਫੁੱਟ ਫੁੱਟ ਕੇ ਰੋਣ ਲੱਗ ਪੈਂਦਾ ਹੈ ਅਤੇ ਉਹਦੇ ਸਰੀਰ ਨੂੰ ਕਲਾਵੇ ਵਿਚ ਲੈ ਲੈਂਦਾ ਹੈ। ਉਸੇ ਸਮੇਂ ਉਹਦੇ ਰੋਣ ਨਾਲ ਬੱਚਾ ਵੀ ਉਹਦਾ ਸਾਥ ਦੇਂਦਾ ਹੈ।)

(ਹੌਲੇ ਹੌਲੇ ਪਰਦਾ ਹੁੰਦਾ ਹੈ)

ਪਾਤਰ

ਬਸੰਤ

ਮਧੂ

ਸੁਰੇ

ਚਿੰਤੀ

ਮੰਗਲਾ

(**ਸਥਾਨ** : ਨਵੀਂ ਦਿੱਲੀ)

(ਪਰਦਾ ਉੱਠਣ ਤੇ ਬਸੰਤ ਦੇ ਡਰਾਇੰਗ ਰੂਮ ਦਾ ਦ੍ਰਿਸ਼ ਹੈ। ਡਰਾਇੰਗ ਰੂਮ ਨਾ ਬਹੁਤਾ ਵੱਡਾ ਹੈ ਅਤੇ ਨਾ ਹੀ ਛੋਟਾ, ਬਹੁਤਾ ਸਜਿਆ ਹੋਇਆ ਵੀ ਨਹੀਂ ਹੈ, ਬਸੰਤ ਢਾਈ ਸੌ ਮਹੀਨੇ ਦੀ ਤਨਖ਼ਾਹ ਲੈਂਦਾ ਹੈ, ਪਰ ਦਿੱਲੀ ਵਿਚ ਢਾਈ ਸੌ ਰੁਪਿਆ ਕੀ ਹੈ, ਪਰ ਕਿਉਂਕਿ ਉਹ ਇਕ ਫ਼ਰਮ ਦਾ ਮੈਨੇਜਰ ਹੈ। ਇਸੇ ਕਰ ਕੇ ਘਰ ਵਿਚ ਟੈਲੀਫ਼ੋਨ ਹੈ ਤੇ ਕਮਰਾ ਵੀ ਕੁਝ ਸਜਿਆ ਹੋਇਆ ਹੈ। ਸੱਜੇ ਹੱਥ ਕੰਧ ਨਾਲ ਇਕ ਮੇਜ਼ ਪਿਆ ਹੈ, ਜਿਸ ਉੱਤੇ ਕਾਗ਼ਜ਼ ਪੱਤਰਾਂ ਤੋਂ ਬਿਨਾਂ ਟੈਲੀਫ਼ੋਨ ਵੀ ਪਿਆ ਹੈ।

ਮੇਜ਼ ਦੇ ਇਕ ਪਾਸੇ ਬੂਹਾ ਹੈ, ਜੋ ਅੰਦਰਲੇ ਕਮਰੇ ਵਿਚ ਜਾਂਦਾ ਹੈ। ਮੇਜ਼ ਦੇ ਦੂਜੇ ਪਾਸੇ ਨੁੱਕਰ ਵਿਚ ਇਕ ਅੰਗੀਠੀ ਹੈ, ਪਰ ਲੱਗਦਾ ਇੰਝ ਹੈ ਕਿ ਇਸ ਵਿਚ ਅੱਗ ਕਦੀ ਨਹੀਂ ਬਾਲੀ ਗਈ। ਅੰਗੀਠੀ ਤੇ ਬਹੁਤ ਸੋਹਣਾ ਕਪੜਾ ਵਿਛਿਆ ਹੋਇਆ ਹੈ। ਉਸ ਉੱਤੇ ਕੁਝ ਸਜਾਵਟ ਦੀਆਂ ਚੀਜ਼ਾਂ ਪਈਆਂ ਹਨ, ਜਿਹੋ ਜਿਹੀਆਂ ਕਿ ਦਰਮਿਆਨੇ ਤਬਕੇ ਦੇ ਘਰ ਵਿਚ ਹੋ ਸਕਦੀਆਂ ਹਨ। ਚੀਜ਼ਾਂ ਬੜੇ ਤਰੀਕੇ ਨਾਲ ਸਜਾਈਆਂ ਹੋਈਆਂ ਹਨ। ਹੋਰ ਚੀਜ਼ਾਂ ਤੋਂ ਬਿਨਾਂ, ਦੋ ਪਿੱਤਲ ਦੇ ਫੁੱਲਦਾਨ ਅੰਗੀਠੀ ਦੇ ਦੋਹਾਂ ਨੁੱਕਰਾਂ ਉੱਤੇ ਪਏ ਹੋਏ ਹਨ। ਅੰਗੀਠੀ ਦੇ ਥੱਲੇ ਇਕ ਛੋਟੇ ਜਿਹੇ ਮੇਜ਼ ਤੇ ਰੇਡੀਓ ਪਿਆ ਹੈ। ਜਿਸ ਨੂੰ ਅੰਗੀਠੀ ਪੋਸ਼ ਦੀ ਝਾਲਰ ਛੋਂਹਦੀ ਪਈ ਹੈ। ਮੇਜ਼ਪੋਸ਼ ਤੇ ਅੰਗੀਠੀ ਪੋਸ਼ ਦਾ ਇਕ ਹੀ ਨਮੂਨਾ ਹੈ ਜੋ ਕਿ ਮਧੂ ਦੀਆਂ ਸੁਰੁਚੀਆਂ ਦੀ ਹਾਮੀ ਭਰਦਾ ਹੈ।

ਅੰਗੀਠੀ ਦੇ ਉੱਤੇ, ਕੰਧ ਤੇ ਇਕ ਕਲੰਡਰ ਲਟਕ ਰਿਹਾ ਹੈ। ਜੋ ਕਿ ਮੇਜ਼ ਅੱਗੇ ਬੈਠਣ ਵਾਲੇ ਵਿਅਕਤੀ ਦੇ ਐਨ ਸਾਹਮਣੇ ਪੈਂਦਾ ਹੈ। ਕਲੰਡਰ ਨੂੰ ਵੇਖ ਕੇ ਪਤਾ ਲੱਗਦਾ ਹੈ ਕਿ ਨਵੰਬਰ ਦਾ ਮਹੀਨਾ ਹੈ।

ਅੰਗੀਠੀ ਦੇ ਨਾਲ ਹੀ ਇਕ ਬੂਹਾ ਹੈ ਜੋ ਕਿ ਰਸੋਈ ਵਿਚ ਖੁਲ੍ਹਦਾ ਹੈ। ਇਸ ਬੂਹੇ ਤੋਂ ਜ਼ਰਾ ਕੁ ਪਰ੍ਹੇ ਸਾਹਮਣੀ ਕੰਧ ਨਾਲ, ਬੈਂਤ ਦਾ ਇਕ ਕਾਊਚ ਪਿਆ ਹੈ। ਕਾਊਚ ਦੇ ਅੱਗੇ ਇਕ ਛੋਟੀ ਤ੍ਰਿਪਾਈ ਪਈ ਹੈ। ਕਾਊਚ ਤੇ ਬੜੀਆਂ ਸੋਹਣੀਆਂ ਗੱਦੀਆਂ ਪਈਆਂ ਹਨ। ਤ੍ਰਿਪਾਈ ਦਾ ਕਪੜਾ ਵੀ ਅੰਗੀਠੀ ਪੋਸ਼ ਨਾਲ ਮੇਲ ਖਾਂਦਾ ਹੈ।

ਸਾਹਮਣੀ ਕੰਧ ਦੇ ਸੱਜੇ ਪਾਸੇ, ਕਾਊਚ ਤੋਂ ਥੋੜਾ ਪਰ੍ਹੇ ਇਕ ਹੋਰ ਬੂਹਾ ਹੈ ਜੋ ਗ਼ੁਸਲਖ਼ਾਨੇ ਵਿਚ ਖੁਲ੍ਹਦਾ ਹੈ।

ਸੱਜੇ ਹੱਥ ਦੀ ਕੰਧ ਨਾਲ ਇਕ ਸ਼ਿੰਗਾਰ ਮੇਜ਼ ਪਿਆ ਹੈ, ਜਿਸ ਨੂੰ ਬਸੰਤ ਤੇ ਮਧੂ ਦੋਵੇਂ ਵਰਤਦੇ ਹਨ। ਇਸ ਦੇ ਉੱਪਰ ਕਿੱਲੀਆਂ ਤੇ ਤੌਲੀਏ ਟੰਗੇ ਹੋਏ ਹਨ। ਮੇਜ਼ ਦੇ

ਦੋਹੀਂ ਪਾਸੀਂ ਇਕ ਦੋ ਕੁਰਸੀਆਂ ਪਈਆਂ ਹਨ ।

ਸੱਜੇ ਪਾਸੇ ਦੀ ਕੰਧ ਦੇ ਉਰਲੇ ਪਾਸੇ ਇਕ ਹੋਰ ਬੂਹਾ ਹੈ, ਜੋ ਬਾਹਰ ਜਾਂਦਾ ਹੈ ।

ਪਰਦਾ ਉੱਠਣ ਤੇ ਬਸੰਤ ਆਪਣੇ ਸ਼ਿੰਗਾਰ ਮੇਜ਼ ਦੇ ਸਾਹਮਣੇ ਬੈਠਾ, ਹਜਾਮਤ ਕਰ ਰਿਹਾ ਨਜ਼ਰ ਆਂਦਾ ਹੈ । ਅਸਲ ਵਿਚ ਉਹ ਹਜਾਮਤ ਕਰ ਬੈਠਾ ਹੈ, ਅਤੇ ਤੌਲੀਏ ਨਾਲ ਮੂੰਹ ਪੂੰਝ ਰਿਹਾ ਹੈ । ਉਸੇ ਵੇਲੇ ਰਸੋਈ ਦੇ ਬੂਹੇ ਵਲੋਂ ਸਵੈਟਰ ਉਣਦੀ ਹੋਈ ਮਧੂ ਪਰਵੇਸ਼ ਕਰਦੀ ਹੈ)

ਮਧੂ : ਤੁਸਾਂ ਫਿਰ ਮਦਨ ਦਾ ਤੌਲੀਆ ਲੈ ਲਿਆ । ਮੈਂ ਕਹਿੰਦੀ ਹਾਂ, ਤੁਸੀਂ......

ਬਸੰਤ : (ਮੂੰਹ ਪੂੰਝਦੇ ਪੂੰਝਦੇ ਰੁਕ ਕੇ) ਓਹ ਇਹ ਵਾਹਯਾਤ ਤੌਲੀਏ, ਮੈਨੂੰ ਤੇ ਧਿਆਨ ਹੀ ਨਹੀਂ ਰਹਿੰਦਾ (ਹੱਸਦਾ ਏ) ਗੱਲ ਇਹ ਹੈ ਸ੍ਰੀਮਤੀ ਜੀ, ਕਿ ਮਦਨ ਦੇ ਤੌਲੀਏ ਛੋਟੇ ਅਤੇ ਹਜਾਮਤ ਦੇ......

ਮਧੂ : (ਚਿੜ ਕੇ) ਹਜਾਮਤ ਦੇ ਤੌਲੀਏ, ਜੋ ਵੀ ਨੇ । ਜੀ, ਜ਼ਰਾ ਅੱਖਾਂ ਖੋਲ੍ਹ ਕੇ ਵੇਖਿਆ ਕਰੋ । ਹਜਾਮਤ ਵਾਲੇ ਤੌਲੀਏ ਕਿੰਨੇ ਸ਼ੋਖ਼ ਰੰਗਾਂ ਦੇ ਨੇ, ਪਤਾ ਨਹੀਂ ਉਨ੍ਹਾਂ ਵਿਚ ਵੀਹ ਧਾਰੀਆਂ ਪਈਆਂ ਨੇ, ਤੇ ਮਦਨ ਵਾਲੇ ਕਿੰਨੇ ਸਾਦੇ ਅਤੇ......

ਬਸੰਤ : ਪਰ ਬੁਰ ਵਾਲੇ ਤੇ......

ਮਧੂ : (ਵਿਅੰਗ ਨਾਲ) ਦੋਵੇਂ ਹੀ ਨੇ ਮਹਾਰਾਜ, ਮੈਂ ਕਹਿੰਦੀ ਹਾਂ ਆਦਮੀ ਅੱਖਾਂ ਬੰਦ ਕਰ ਕੇ ਵੀ ਦੋਹਾਂ ਤੌਲੀਆਂ ਦਾ ਫ਼ਰਕ ਦੱਸ ਸਕਦਾ ਹੈ ।

ਬਸੰਤ : (ਨਿਰ-ਉੱਤਰ ਹੋ ਕੇ) ਅਸਲ ਵਿਚ ਮੇਰਾ ਧਿਆਨ ਦੂਜੇ ਪਾਸੇ ਸੀ, ਹੁਣ ਲਿਆ ਮੈਨੂੰ ਹਜਾਮਤ ਵਾਲਾ ਤੌਲੀਆ ਦੇ ਦੇ ਉਹ ਕਿਥੇ ਏ ? ਮੈਨੂੰ ਤੇ ਦਿੱਸ ਹੀ ਨਹੀਂ ਰਿਹਾ ।

ਮਧੂ : (ਕਿੱਲੀ ਉਤੇ ਟੰਗਿਆ ਹੋਇਆ ਤੌਲੀਆ ਚੁੱਕ ਕੇ) ਇਹ ਤੇ ਟੰਗਿਆ ਪਿਆ ਏ ਸਾਹਮਣੇ । ਫਿਰ ਵੀ......

ਬਸੰਤ : ਬਈ ਤੈਨੂੰ ਪਤਾ ਏ, ਐਨਕ ਮੈਂ ਲਾਹੀ ਹੋਈ ਏ, ਤੇ ਐਨਕ ਤੋਂ ਬਿਨਾਂ ਸਾਡੀ ਦੁਨੀਆਂ......(ਸ਼ਰਮਸਾਰ ਹੋ ਕੇ ਹੱਸਦਾ ਹੈ)

ਮਧੂ : ਤੁਹਾਡੀ ਦੁਨੀਆਂ, ਕੀ ਪਤਾ ਤੁਸੀਂ ਕਿਸ ਦੁਨੀਆਂ ਵਿਚ ਰਹਿੰਦੇ ਹੋ ? ਹੁਣ ਤੇ ਭਲਾ ਐਨਕ ਨਹੀਂ ਸੀ । ਜੇ ਐਨਕ ਹੋਵੇ ਵੀ, ਤਾਂ ਵੀ ਤੁਹਾਨੂੰ ਕੀ ਦਿੱਸਦਾ ਏ ।

(ਮੂੰਹ ਮੋਟਾ ਕਰ ਕੇ ਧੜੰਮ ਕਰ ਕੇ ਕਾਊਚ ਵਿਚ ਧੱਸ ਜਾਂਦੀ ਏ ਤੇ ਚੁੱਪਚਾਪ ਸਵੈਟਰ ਉਣਨ ਲੱਗ ਜਾਂਦੀ ਏ । ਬਸੰਤ ਹਜਾਮਤ ਦਾ ਸਾਮਾਨ ਰਖਦਾ ਹੈ, ਅਚਾਨਕ ਮਧੂ ਵਲ ਵੇਖਦਾ ਹੈ ।)

ਬਸੰਤ : ਤੂੰ ਫਿਰ ਮੂੰਹ ਸੁਜਾ ਬੈਠੀ ਏਂ ? ਗੁੱਸੇ ਹੋ ਗਈ ਏਂ ?

ਮਧੂ : (ਵਿਅੰਗ ਨਾਲ) ਨਹੀਂ ਮੈਂ ਗੁੱਸੇ ਤੇ ਨਹੀਂ ?

ਬਸੰਤ : ਤੇਰਾ ਕੀ ਖ਼ਿਆਲ ਏ ਕਿ ਮੈਂ ਇੰਨਾ ਮੂਰਖ ਹਾਂ ਜੋ ਇਹ ਵੀ ਨਹੀਂ ਸਮਝ ਸਕਦਾ ?

ਮਧੂ : (ਉਸੇ ਤਰ੍ਹਾਂ ਹੱਸ ਕੇ) ਮੈਂ ਕਦੋਂ ਕਹਿੰਦੀ ਹਾਂ।

ਬਸੰਤ : (ਚੀਜ਼ਾਂ ਉਸੇ ਤਰ੍ਹਾਂ ਰਖ ਕੇ, ਕੁਰਸੀ ਨੂੰ ਮਧੂ ਵਲ ਮੋੜ ਕੇ) ਮੈਂ ਤੈਨੂੰ ਕਿੰਨੀ ਵਾਰ ਕਹਿ ਚੁਕਿਆ ਹਾਂ ਕਿ ਤੇਰੇ ਵਿਚ ਮਨੋਭਾਵਾਂ ਨੂੰ ਛੁਪਾਣ ਦੀ ਨਿਪੁੰਨਤਾ ਨਹੀਂ। ਤੇਰੀ ਤਰ੍ਹਾਂ, ਤੇਰਾ ਗੁੱਸਾ ਵੀ ਤੇਰੀਆਂ ਸਾਰੀਆਂ ਭਾਵਨਾਵਾਂ ਦੀ ਛਾਪ ਤੇਰੇ ਚਿਹਰੇ ਤੇ ਲਾ ਦਿੰਦਾ ਹੈ। ਤੈਨੂੰ ਮੇਰੀਆਂ ਆਦਤਾਂ ਪਸੰਦ ਨਹੀਂ, ਪਰ ਮੈਂ ਵੀ ਤੈਨੂੰ ਹਨੇਰੇ ਵਿਚ ਨਹੀਂ ਰਖਿਆ ਸੀ। ਮੈਂ ਤੈਨੂੰ ਆਪਣੇ ਬਾਰੇ, ਆਪਣੇ ਸੁਭਾ ਬਾਰੇ ਸਭ ਕੁਝ ਪਹਿਲਾਂ ਹੀ ਦੱਸ ਦਿਤਾ ਸੀ। ਮੈਂ ਆਪਣੇ ਬਾਰੇ ਸਾਰੇ ਪੱਤੇ......

ਮਧੂ : ਮੇਜ਼ ਤੇ ਰਖ ਦਿਤੇ ਸਨ (ਉਸੇ ਤਰ੍ਹਾਂ ਵਿਅੰਗਮਈ ਹਾਸਾ ਹੱਸ ਕੇ) ਮੈਂ ਕਦੋਂ ਨਾਂਹ ਕਰਦੀ ਹਾਂ ?

ਬਸੰਤ : ਤੇਰਾ ਇਹ ਹਾਸਾ ਕਿੰਨਾ ਜ਼ਹਿਰੀ ਏ। ਇਸੇ ਤਰ੍ਹਾਂ ਵਿਸ਼ ਘੋਲ ਘੋਲ ਕੇ ਤੂੰ ਆਪਣੀ ਸੇਹਤ ਦਾ ਨਾਸ ਕਰ ਲਿਆ ਏ।

ਮਧੂ : (ਚੁੱਪ ਰਹਿੰਦੀ ਹੈ)

ਬਸੰਤ : ਮੈਂ ਤੈਨੂੰ ਇਸ ਗੱਲ ਦਾ ਕਿਵੇਂ ਵਿਸ਼ਵਾਸ਼ ਦਿਵਾਵਾਂ ਕਿ ਮੈਂ ਆਪ ਬੜਾ ਸਫ਼ਾਈ ਪਸੰਦ ਹਾਂ।

ਮਧੂ : (ਹੱਸਦੀ ਹੈ) ਇਹਦੇ ਵਿਚ ਸ਼ੱਕ ਵੀ ਕੀ ਏ ?

ਬਸੰਤ : ਅਤੇ ਮੈਨੂੰ ਗੰਦਗੀ ਬਿਲਕੁਲ ਪਸੰਦ ਨਹੀਂ।

ਮਧੂ : (ਕੇਵਲ ਹੱਸਦੀ ਹੈ)

ਬਸੰਤ : ਪਰ ਮੈਂ ਤੇਰੀ ਤਰ੍ਹਾਂ ਅਰਿਸਟੋਕ੍ਰੇਟਿਕ ਆਲੇ ਦੁਆਲੇ ਵਿਚ ਨਹੀਂ ਪਲਿਆ ਤੇ ਨਾ ਮੈਨੂੰ ਨਖ਼ਰੇ ਆਉਂਦੇ ਨੇ। ਸਾਡੇ ਘਰ ਸਿਰਫ਼ ਇਕ ਹੀ ਤੌਲੀਆ ਹੁੰਦਾ ਸੀ ਤੇ ਅਸੀਂ ਛੇਵੇਂ ਭਰਾ ਉਹਨੂੰ ਵਰਤਦੇ ਸਾਂ।

ਮਧੂ : ਤੁਸੀਂ ਮੈਨੂੰ ਅਰਿਸਟੋਕ੍ਰੇਟ ਕਹਿ ਕੇ ਮੇਰਾ ਮਖ਼ੌਲ ਉਡਾਂਦੇ ਹੋ। ਮੈਂ ਕਦ ਕਿਹਾ ਹੈ ਕਿ ਜ਼ਰੂਰ ਦੱਸ ਦੱਸ ਤੌਲੀਏ ਹੀ ਹੋਣ ?

ਬਸੰਤ : ਫੇਰ ਦੱਸ, ਹੋਰ ਕਿਸ ਤਰ੍ਹਾਂ ਦੇ ਹੁੰਦੇ ਨੇ। ਨਹਾਉਣ ਵਾਸਤੇ ਵੱਖਰਾ, ਹਜਾਮਤ ਵਾਸਤੇ ਵੱਖਰਾ। ਹੱਥ ਮੂੰਹ ਪੂੰਝਨ ਵਾਲਾ ਵੱਖਰਾ। ਤੇ ਫਿਰ ਤੇਰੇ ਤੇ ਮਦਨ ਦੇ......

ਮਧੂ : (ਪਾਸਾ ਬਦਲ ਕੇ) ਪਰ ਮੈਂ ਪੁੱਛਦੀ ਹਾਂ, ਇਹਦੇ ਵਿਚ ਕੀ ਹਰਜ ਏ ਜਦੋਂ ਕਿ ਅਸੀਂ ਖ਼ਰੀਦਨ ਦੀ ਸਮਰੱਥਾ ਰਖਦੇ ਹਾਂ ਫਿਰ ਕਿਉਂ ਨਾ ਦੱਸ ਦੱਸ ਤੌਲੀਏ ਰਖੀਏ ? ਕਲ੍ਹ ਨੂੰ, ਜੇ ਪ੍ਰਮਾਤਮਾ ਨਾ ਕਰੇ, ਅਸੀਂ ਇਸ ਯੋਗ ਨਾ ਰਹੀਏ, ਤਾਂ ਵੀ ਮੈਂ ਤੁਹਾਨੂੰ ਵਿਖਾ ਦੇਵਾਂਗੀ ਕਿ ਕਿਸ ਤਰ੍ਹਾਂ ਗ਼ਰੀਬੀ ਵਿਚ ਵੀ ਸਫ਼ਾਈ ਰਖੀ ਜਾ ਸਕਦੀ ਏ। ਤੌਲੀਏ ਨਾ ਸਹੀ, ਖੱਦਰ ਦੇ ਪਰਨੇ ਸਹੀ। ਜੇ ਇਹ ਵੀ ਨਾ ਹੋਵੇ ਤਾਂ ਕਿਸੇ ਪੁਰਾਣੀ ਪਰ ਸਾਫ਼ ਚਾਦਰ ਜਾਂ ਧੋਤੀ ਦੇ ਟੋਟੇ ਹੀ ਸਹੀ, ਕੁਝ ਵੀ ਤਾਂ ਕੀਤਾ ਜਾ ਸਕਦਾ ਏ। ਪਰ ਤੁਸੀਂ ਹੀ ਦਸੋ ਜਿਸ ਤੌਲੀਏ ਨਾਲ ਕਿਸੇ ਇਕ ਨੇ ਪਿੰਡਾ ਪੂੰਝਿਆ ਹੋਵੇ ਦੂਸਰਾ ਕਿਵੇਂ ਪੂੰਝ ਸਕਦਾ ਏ ?

ਬਸੰਤ : ਮੈਂ ਕਹਿਨਾਂ ਹਾਂ, ਕਿ ਅਸੀਂ ਛੇਵੇਂ ਭਰਾ ਇਕ ਹੀ ਤੌਲੀਆ ਵਰਤਦੇ ਰਹੇ।

ਮਧੂ : ਪਰ ਬਿਮਾਰੀ......

ਬਸੰਤ : ਸਾਡੇ ਵਿਚੋਂ ਕਿਸੇ ਨੂੰ ਵੀ ਕੋਈ ਵੀ ਬਿਮਾਰੀ ਨਹੀਂ ਹੋਈ।

ਮਧੂ : ਪਰ ਚੰਮ ਰੋਗ......

ਬਸੰਤ : ਤੈਨੂੰ ਤੇ ਮਦਨ ਨੂੰ ਤਾਂ ਕੋਈ ਬਿਮਾਰੀ ਨਹੀਂ......ਨਾਲੇ ਰੋਗ ਇੰਝ ਨਹੀਂ ਲੱਗਦੇ, ਰੋਗ ਲੱਗਦੇ ਨੇ ਕਮਜ਼ੋਰੀ ਨਾਲ, ਨਾਲੇ ਜਦੋਂ ਸਾਡੇ ਸਰੀਰ ਵਿਚ ਬਿਮਾਰੀ ਦਾ ਮੁਕਾਬਲਾ ਕਰਨ ਵਾਲੇ ਕੀਟਾਣੂ ਘਟ ਜਾਂਦੇ ਹਨ ਤਾਂ ਬਿਮਾਰੀ ਲੱਗਦੀ ਏ। ਤੂੰ ਚੂਹਾ ਸ਼ੈਦਨਸ਼ਾਹ ਦੀ ਕਹਾਣੀ ਜਾਣਦੀ ਏਂ ?

ਮਧੂ : ਚੂਹਾ ਸ਼ੈਦਨਸ਼ਾਹ......

ਬਸੰਤ : ਸ਼ਿਕਾਰ ਕਰਨ ਦੇ ਖ਼ਿਆਲ ਨਾਲ ਕੁਝ ਅਫ਼ਸਰ ਚੂਹਾ ਸ਼ੈਦਨਸ਼ਾਹ ਗਏ। ਉਹਨਾਂ ਵਿਚ, ਅਮਰੀਕਾ ਦੇ ਰਾਕਫ਼ੈਲਰ ਟਰੱਸਟ ਦੇ ਕੁਝ ਡਾਕਟਰ ਵੀ ਸਨ। ਦੁਪਹਿਰ ਦੀ ਰੋਟੀ ਵੇਲੇ ਉਹਨਾਂ ਨੂੰ ਪਾਣੀ ਦੀ ਲੋੜ ਪਈ। ਨੌਕਰ ਨੇ ਆ ਕੇ ਦੱਸਿਆ ਕਿ ਪਿੰਡ ਵਿਚ ਕੋਈ ਖੂਹ ਨਹੀਂ। ਇਥੇ ਲੋਕ ਛੱਪੜ ਦਾ ਪਾਣੀ ਪੀਂਦੇ ਹਨ। ਡਾਕਟਰਾਂ ਨੂੰ ਯਕੀਨ ਨਾ ਆਇਆ ਕਿਉਂਕਿ ਛੱਪੜ ਦਾ ਪਾਣੀ ਬਿਲਕੁਲ ਮੈਲਾ ਚਿੱਕੜ ਸੀ। ਕੋਈ ਹੀ ਇਹੋ ਜਹੀ ਬਿਮਾਰੀ ਹੋਣੀ ਏ ਜਿਸ ਦੇ ਕੀਟਾਣੂ ਉਸ ਪਾਣੀ ਵਿਚ ਨਾ ਹੋਣ। ਪਰ ਚੂਹਾ ਸ਼ੈਦਨਸ਼ਾਹ ਦੇ ਜੱਟ ਰਿਸ਼ਟ ਪੁਸ਼ਟ, ਉੱਚੇ ਲੰਮੇ......

ਮਧੂ : ਤੇ ਤੁਸੀਂ ਚਾਹੁੰਦੇ ਹੋ ਕਿ ਅਸੀਂ ਵੀ ਛੱਪੜ ਦਾ ਪਾਣੀ ਪੀਣਾ ਸ਼ੁਰੂ ਕਰ ਲਈਏ? (ਹੱਸਦੀ ਹੈ)

ਬਸੰਤ : (ਉਠ ਕੇ ਕਮਰੇ ਵਿਚ ਘੁੰਮਦਾ ਹੋਇਆ) ਹਾਂ ਤੂੰ ਇਸ ਗੱਲ ਤੇ ਟਿਚਕਰੀ ਹਾਸਾ ਹੱਸ ਸਕਦੀ ਹੈਂ। (ਉਹਦੇ ਸਾਹਮਣੇ ਰੁਕ ਕੇ) ਹਾਂ ਤੈਨੂੰ ਮੈਂ ਦੱਸ ਦੇਵਾਂ ਕਿ

ਅਮਰੀਕਾ ਦੇ ਡਾਕਟਰ ਉੱਥੇ ਹੀ ਰਹੇ। ਇਕ ਜੱਟ ਦੇ ਖ਼ੂਨ ਦੀ ਉਹਨਾਂ ਘੋਖ ਕੀਤੀ ਪਤਾ ਲੱਗਾ ਕਿ ਉਹਦੇ ਵਿਚ ਰੋਗ ਦਾ ਮੁਕਾਬਲਾ ਕਰਨ ਵਾਲੇ ਲਾਲ ਕੀਟਾਣੂਆਂ ਦੀ ਗਿਣਤੀ ਰੋਗ ਫੈਲਾਉਣ ਵਾਲੇ ਕੀਟਾਣੂਆਂ ਤੋਂ ਕਈ ਗੁਣਾ ਬਹੁਤੀ ਸੀ। ਫਿਰ ਉਹਨਾਂ ਦੀ ਖ਼ੁਰਾਕ ਦਾ ਜਾਇਜ਼ਾ ਲਿਆ। ਪਤਾ ਲੱਗਾ ਉਹ ਲੋਕ ਬਹੁਤ ਕਰ ਕੇ ਦਹੀਂ ਲੱਸੀ ਦੀ ਵਰਤੋਂ ਕਰਦੇ ਨੇ ਤੇ ਦਹੀਂ ਵਿਚ ਬਹੁਤ ਸਾਰੀਆਂ ਬੀਮਾਰੀਆਂ ਦੇ ਕੀਟਾਣੂਆਂ ਨੂੰ ਮਾਰਨ ਸ਼ਕਤੀ ਹੈ। ਬਿਮਾਰੀਆਂ ਦਾ ਮੁਕਾਬਲਾ ਇਹਨਾਂ ਨਖਰਿਆਂ ਨਾਲ ਨਹੀਂ ਹੁੰਦਾ, ਸਗੋਂ ਸਰੀਰ ਵਿਚ ਐਸੀ ਤਾਕਤ ਪੈਦਾ ਕਰਨ ਨਾਲ ਹੁੰਦਾ ਹੈ ਜੋ ਕਿ ਰੋਗਾਂ ਦੇ ਹਮਲੇ ਨੂੰ ਭਾਂਜ ਦੇ ਸਕੇ। (ਫਿਰ ਉਠ ਕੇ ਚੱਲਣ ਲੱਗਦਾ ਹੈ।)

ਮਧੂ : ਤੁਹਾਡੀ ਗੱਲ ਮੈਂ ਸੁਣ ਲਈ ਏ। ਮੈਲੇ ਤੌਲੀਏ ਨਾਲ ਲਾਲ ਕੀਟਾਣੂ ਫੈਲਣ ਜਾਂ ਨਾ ਫੈਲਣ, ਮੈਨੂੰ ਇਸ ਨਾਲ ਕੋਈ ਵਾਸਤਾ ਨਹੀਂ। ਪਰ ਮੈਂ ਇਹ ਜਾਣਦੀ ਹਾਂ, ਮੈਂ ਬਚਪਨ ਤੋਂ ਹੀ ਸਫ਼ਾਈ ਪਸੰਦ ਹਾਂ। ਮਾਮਾ ਜੀ.. ...

ਬਸੰਤ : (ਮੇਜ਼ ਦੀ ਨੁੱਕਰ ਦਾ ਸਹਾਰਾ ਲੈ ਕੇ) ਤੂੰ ਫਿਰ ਆਪਣੇ ਮਾਮਾ ਜੀ ਤੇ ਮਾਸੜ ਜੀ ਦੀ ਕਹਾਣੀ ਸ਼ੁਰੂ ਕਰਨ ਲੱਗੀ ਏਂ। ਮੰਨਿਆ ਕਿ ਉਹ ਵਲੈਤੋਂ ਹੋ ਆਏ ਨੇ, ਪਰ ਇਸ ਦਾ ਇਹ ਮਤਲਬ ਨਹੀਂ ਕਿ ਜੋ ਉਹ ਕਹਿਣ ਉਹੀ ਰੱਬੀ ਬਾਣੀ ਏ। ਉਸ ਦਿਨ ਤੇਰੇ ਮਾਸੜ ਜੀ ਆਏ ਸਨ, ਉਹਨਾਂ ਨੇ ਹੱਥ ਧੋਤੇ......ਮੈਂ ਗ਼ਲਤੀ ਨਾਲ ਉਹਨਾਂ ਅੱਗੇ ਤੌਲੀਆ ਕਰ ਬੈਠਾ (ਮਧੂ ਕੋਲ ਜਾ ਕੇ) ਉਹਨਾਂ ਮੂੰਹ ਵੱਟ ਲਿਆ (ਨਕਲ ਲਾਂਦੇ ਹੋਏ) ਮੈਂ ਕਿਸੇ ਦੂਸਰੇ ਦੇ ਤੌਲੀਏ ਨਾਲ ਹੱਥ ਨਹੀਂ ਪੂੰਝਦਾ ਤੇ ਆਪਣੇ ਰੁਮਾਲ ਨਾਲ ਹੱਥ ਪੂੰਝਣ ਲੱਗ ਪਏ। ਮੈਂ ਕਹਿੰਦਾ ਹਾਂ ਜੇ ਉਹ ਉਸ ਤੌਲੀਏ ਨਾਲ ਹੱਥ ਪੂੰਝ ਲੈਂਦੇ ਤੇ ਉਹਨਾਂ ਨੂੰ ਕਿਹੜਾ ਰੋਗ ਚੰਮੜ ਜਾਣਾ ਸੀ ?

ਮਧੂ : ਹੁਣ ਇਹ......

ਬਸੰਤ : ਤੇ ਤੇਰੇ ਮਾਮਾ ਜੀ......(ਵਾਪਸ ਜਾ ਕੇ ਫਿਰ ਮੇਜ਼ ਤੇ ਬੈਠ ਜਾਂਦਾ ਹੈ) ਤੇਰੇ ਜਾਣ ਤੋਂ ਬਾਅਦ ਇਕ ਦਿਨ ਮੈਂ ਉਹਨਾਂ ਦੇ ਘਰ ਗਿਆ ਤੇ ਰਾਤ ਉੱਥੇ ਹੀ ਰਿਹਾ। ਦੂਸਰੇ ਦਿਨ ਮੈਂ ਸਿੱਧਾ ਦਫ਼ਤਰ ਜਾਣਾ ਸੀ, ਕਹਿਣ ਲੱਗੇ, ਹਜਾਮਤ, ਇਥੇ ਹੀ ਕਰ ਲੈ। ਮੈਂ ਕਿਹਾ, ਮੈਂ ਇਕ ਦਿਨ ਛੱਡ ਕੇ ਕਰਦਾ ਹਾਂ, ਮੈਨੂੰ ਖ਼ਾਸ ਲੋੜ ਨਹੀਂ। ਜਦੋਂ ਉਹਨਾਂ ਨੇ ਫਿਰ ਜ਼ੋਰ ਦਿਤਾ ਤੇ ਮੈਂ ਕਿਹਾ ਹੱਛਾ ਹਜਾਮਤ ਬਣਾ ਹੀ ਲੈਂਦਾ ਹਾਂ, ਤਾਂ ਉਹ ਇਕ ਮਾਮੂਲੀ ਜਿਹਾ ਉਸਤਰਾ ਲੈ ਆਏ ਤੇ ਪਤਾ ਈ ਕੀ ਕਹਿਣ ਲੱਗੇ, (ਨਕਲ ਲਾ ਕੇ) ਮੈਂ ਆਪਣਾ ਉਸਤਰਾ ਕਿਸੇ ਦੂਸਰੇ ਨੂੰ ਵਰਤਣ ਨਹੀਂ ਦੇਂਦਾ, ਤੇ ਇਸ ਕਰ ਕੇ ਆਏ

ਗਏ ਪ੍ਰਾਹੁਣਿਆਂ ਲਈ ਇਕ ਵੱਖਰਾ ਰਖਿਆ ਹੋਇਆ ਏ। ਗ਼ੁੱਸੇ ਨਾਲ ਮੇਰਾ ਲਹੂ ਉਬਾਲੇ ਖਾਣ ਲੱਗਾ, ਪਰ ਮੈਂ ਸਵੈ-ਕਾਬੂ ਕਰ ਕੇ ਬੋਲਿਆ, ਰਹਿਣ ਦਿਓ ਮੈਂ ਘਰ ਜਾ ਕੇ ਹਜਾਮਤ ਕਰ ਲਵਾਂਗਾ।

ਮਧੂ : ਮਾਮਾ ਜੀ... ..

ਬਸੰਤ : (ਆਪਣੀ ਗੱਲ ਸ਼ੁਰੂ ਰਖਦੇ ਹੋਏ) ਇਸ ਤੋਂ ਸ਼ਾਇਦ ਉਹਨਾਂ ਨੂੰ ਇਹ ਮਹਿਸੂਸ ਹੋਇਆ ਕਿ ਮੈਨੂੰ ਉਹਨਾਂ ਦੀ ਗੱਲ ਚੰਗੀ ਨਹੀਂ ਲੱਗੀ ਉਹਨਾਂ ਨੇ ਮੈਨੂੰ ਆਪਣਾ ਰੇਜ਼ਰ ਦੇ ਕੇ ਹਜਾਮਤ ਕਰਨ ਲਈ ਮਜਬੂਰ ਕੀਤਾ। ਪਰ ਬਾਅਦ ਵਿਚ ਮੇਰੇ ਸਾਹਮਣੇ ਹੀ ਉਹਨਾਂ ਨੇ ਉਹ ਬਲੇਡ ਬਾਹਰ ਲਾਅਨ ਵਿਚ ਸੁੱਟ ਦਿਤਾ ਤੇ ਨੌਕਰ ਨੂੰ ਕਿਹਾ ਕਿ ਰੇਜ਼ਰ ਨੂੰ ਦੁਆਈ ਵਾਲੇ ਪਾਣੀ ਵਿਚ ਉਬਾਲ ਲਿਆਏ (ਨਕਲ ਲਾਂਦੇ ਹੋਏ) ਮਾਮਾ ਜੀ......

ਮਧੂ : ਮੈਂ ਕਹਿੰਦੀ ਹਾਂ ਤੁਸੀਂ ਉਹਨਾਂ ਦਾ ਸੁਭਾ ਨਹੀਂ ਜਾਣਦੇ ਤਾਂ ਹੀ ਤੁਹਾਨੂੰ ਬੁਰਾ ਲੱਗਾ ਨਹੀਂ ਤੇ ਉਹਨਾਂ ਦੀ ਸਫ਼ਾਈ ਦੀ ਆਦਤ ਨੂੰ ਤੁਸੀਂ ਸਗੋਂ ਇਕ ਕਲਾ ਹੀ ਸਮਝਦੇ......

ਬਸੰਤ : (ਭਾਵਨਾ ਵਿਚ ਉਹਦੇ ਕੋਲ ਆ ਕੇ) ਤੂੰ ਕਲਾ ਨੂੰ ਕਿਉਂ ਆਪਣੀ ਇਸ ਨਫ਼ਰਤ ਵਾਲੀ ਆਦਤ ਵਿਚ ਘਸੀਟਦੀ ਏਂ। ਤੁਹਾਡੇ ਵਰਗੇ ਵਾਤਾਵਰਣ ਵਿਚ ਪਲੇ ਹੋਏ ਲੋਕਾਂ ਦੀਆਂ ਨਜ਼ਾਕਤਾਂ ਵਿਚ ਨਫ਼ਰਤ ਦੀ ਭਾਵਨ ਹੁੰਦੀ ਹੈ... ਸਰੀਰ ਵਿਚੋਂ, ਗੰਦਗੀ ਵਿਚੋਂ, ਜੀਵਨ ਵਿਚੋਂ ਨਫ਼ਰਤ ਹੀ......

ਮਧੂ : (ਚੁੱਪ ਰਹਿੰਦੀ ਹੈ।)

ਬਸੰਤ : ਤੇ ਮੈਨੂੰ ਜ਼ਿੰਦਗੀ ਨਾਲ ਨਫ਼ਰਤ ਨਹੀਂ, ਮੈਨੂੰ ਸਰੀਰ ਨਾਲ ਭੀ ਨਫ਼ਰਤ ਨਹੀਂ। ਤੇ ਮੈਂ ਸੱਚ ਕਹਿ ਦਿਆਂ, ਮੈਨੂੰ ਗੰਦਗੀ ਨਾਲ ਵੀ ਨਫ਼ਰਤ ਨਹੀਂ।

ਮਧੂ : (ਹੱਸਦੀ ਹੈ) ਫਿਰ ਕੂੜੇ ਦੇ ਢੇਰ ਤੇ ਜਾ ਬੈਠੋ।

(ਬਸੰਤ ਫੇਰ ਕੁਰਸੀ ਤੇ ਜਾ ਬੈਠਦਾ ਹੈ, ਤੇ ਕੁਰਸੀ ਉਹਦੇ ਹੋਰ ਨੇੜੇ ਲੈ ਆਉਂਦਾ ਹੈ।)

ਬਸੰਤ : ਮੈਨੂੰ ਗੰਦਗੀ ਨਾਲ ਨਫ਼ਰਤ ਨਹੀਂ, ਪਰ ਮੈਂ ਗੰਦਗੀ ਪਸੰਦ ਨਹੀਂ ਕਰਦਾ ਬੜਾ ਅਜੀਬ ਫ਼ਰਕ ਏ। ਜੇਕਰ ਅਸਾਂ ਗੰਦਗੀ ਦਾ ਮੁਕਾਬਲਾ ਕਰਨਾ ਏ ਤੇ ਗੰਦਗੀ ਵਿਚੋਂ ਲੰਘਣਾ ਹੀ ਪਏਗਾ, ਫੇਰ ਇਸ ਤੋਂ ਨਫ਼ਰਤ ਕਿਹੀ ? ਜਿਨ੍ਹਾਂ ਗ਼ਰੀਬਾਂ ਨੂੰ ਤੂੰ ਆਪਣੇ ਬਰਾਂਡੇ ਦੇ ਫ਼ਰਸ਼ ਤੇ ਪੈਰ ਨਹੀਂ ਰੱਖਣ ਦੇਂਦੀ, ਮੈਂ ਉਹਨਾਂ ਲੋਕਾਂ ਕੋਲ ਘੰਟਿਆਂ ਬੱਧੀ ਬੈਠ ਸਕਦਾ ਹਾਂ।

ਮਧੂ : (ਹੱਸਦੀ ਹੈ।)

ਬਸੰਤ : ਤੇ ਮੈਂ ਇਹੋ ਜਿਹੇ ਗੰਦੇ ਇਲਾਕਿਆਂ ਵਿਚ ਲਗਾਤਾਰ ਜ਼ਿੰਦਗੀ ਦੇ ਕਈ

ਸਾਲ ਗੁਜ਼ਾਰੇ ਨੇ, ਜਿਥੋਂ ਤੈਨੂੰ ਤੇਰੀ ਸਫ਼ਾਈ ਦੀ ਸਣਕ ਲੰਘਣ ਤਕ ਨਾ ਦੇਵੇ, ਸੁਣਿਆ ਈ ?

ਮਧੂ : (ਉੱਥੇ ਹੀ ਬੈਠੇ ਸਵੈਟਰ ਉਣਦੇ ਹੋਏ) ਪਰ ਹੁਣ ਤੇ ਤੁਸੀਂ ਗੰਦੇ ਪਾਸਿਆਂ ਵਲ ਨਹੀਂ ਰਹਿੰਦੇ ?

ਬਸੰਤ : ਤੇਰੇ ਖ਼ਿਆਲ ਵਿਚ ਤਾਂ ਮੇਰੇ ਸੁਭਾ ਵਿਚ ਹੀ ਗੰਦਗੀ ਏ।

ਮਧੂ : (ਉਸੇ ਟਿਚਕਰੀ ਹਾਸੇ ਨਾਲ) ਮੈਂ ਕਦੋਂ ਕਹਿੰਦੀ ਹਾਂ ?

ਬਸੰਤ : (ਖੜਾ ਹੋ ਜਾਂਦਾ ਹੈ) ਮੇਰੇ ਉੱਤੇ ਇਹੋ ਜਿਹੇ ਦਿਨ ਵੀ ਆਏ ਨੇ, ਜਦੋਂ ਇਕ ਬਨੈਣ ਮੈਂ ਕਈ ਕਈ ਦਿਨ ਪਾਂਦਾ ਸਾਂ। ਉਸ ਨੂੰ ਧੋਣ ਦਾ ਵੀ ਵਕਤ ਨਹੀਂ ਸੀ ਮਿਲਦਾ। ਪਰ ਹੁਣ ਮੈਂ ਦਿਨ ਵਿਚ ਦੋ ਦੋ ਵਾਰ ਵੀ ਬਨੈਣ ਬਦਲ ਲੈਂਦਾ ਹਾਂ। ਜੇਕਰ ਇਹ ਗੰਦਗੀ ਦੀ ਆਦਤ ਹੈ......

ਮਧੂ : (ਉਸੇ ਹਾਸੇ ਨਾਲ) ਮੈਂ ਕਦੋਂ ਕਹਿੰਦੀ ਹਾਂ।

ਬਸੰਤ : ਸਫ਼ਾਈ ਬੁਰੀ ਨਹੀਂ, ਪਰ ਤੂੰ ਤੇ ਸਣਕ ਦੀ ਹੱਦ ਤਕ ਪੁਜ ਜਾਂਦੀ ਹੈਂ। ਤੇ ਸਣਕ ਨਾਲ ਮੈਨੂੰ ਚਿੜ ਹੈ (ਫਿਰ ਕਮਰੇ ਵਿਚ ਤੁਰਨ ਫਿਰਨ ਲੱਗਦਾ ਹੈ) ਬਨੈਣਾਂ ਤੇ ਤੌਲੀਏ ਦੀ ਕੈਦ ਤਾਂ ਭਲਾ ਮੈਂ ਮੰਨ ਲਈ, ਪਰ ਕਦੀ ਗ਼ਲਤੀ ਨਾਲ ਜੇ ਬਨੈਣ ਨਾ ਬਦਲ ਸਕਾਂ ਜਾਂ ਗ਼ਲਤ ਤੌਲੀਆ ਵਰਤ ਲਵਾਂ ਤਾਂ ਇਸ ਦਾ ਇਹ ਮਤਲਬ ਨਹੀਂ ਕਿ ਤੂੰ ਮੂੰਹ ਸੁਜਾ ਕੇ ਬੈਠ ਜਾਏਂ, ਜਾਂ ਆਪਣਾ ਇਹ ਮਾਰ ਦੇਣ ਵਾਲਾ ਟਿਚਕਰੀ ਹਾਸਾ ਹੱਸੇਂ।

ਮਧੂ : (ਚੁੱਪ ਰਹਿੰਦੀ ਹੈ।)

ਬਸੰਤ : (ਰੇਡੀਓ ਦੇ ਕੋਲ ਹੋ ਕੇ) ਤੂੰ ਆਪਣੇ ਆਪ ਨੂੰ ਇਹਨਾਂ ਝੂਠੇ ਬੰਧਨਾਂ ਵਿਚ ਏਨਾ ਫਸਾ ਲਿਆ ਏ ਕਿ ਮੇਰਾ ਖੁਲ੍ਹਾ ਡੁੱਲ੍ਹਾ ਸੁਭਾ ਵੀ ਤੈਨੂੰ ਚੁਭਦਾ ਏ। ਆਪਣੇ ਸਿਧਾਂਤਾਂ ਨੂੰ ਤੂੰ ਸਣਕ ਦੀ ਹੱਦ ਤਕ ਪਹੁੰਚਾ ਦਿਤਾ ਏ। ਊਸ਼ੀ ਤੇ ਨਿਮੋ......

ਮਧੂ : (ਉਣਨਾ ਛੱਡ ਕੇ) ਤੁਸਾਂ ਫਿਰ ਊਸ਼ੀ ਤੇ ਨਿਮੋ ਦੀ ਗੱਲ ਛੇੜੀ ਏ। ਊਸ਼ੀ ਅਤੇ ਨਿਮੋ......

ਬਸੰਤ : (ਹੱਸਦਿਆਂ ਹੋਇਆਂ) ਕਲ੍ਹ ਬਜ਼ਾਰ ਵਿਚ ਮਿਲ ਪਈ। ਮੈਂ ਕਿਹਾ......ਨਿਮੋ ਤੂੰ ਬੜੇ ਦਿਨਾਂ ਤੋਂ ਘਰ ਨਹੀਂ ਆਈ ? ਕਹਿਣ ਲੱਗੀ ਮੈਨੂੰ ਚਾਚੀ ਕੋਲੋਂ ਡਰ ਲੱਗਦਾ ਏ। (ਹੱਸਦਾ ਹੈ।)

ਮਧੂ : (ਉਸੇ ਟਿਚਕਰੀ ਹਾਸੇ ਨਾਲ) ਮੈਂ ਉਹਨੂੰ ਖਾ ਜਾਂਦੀ ਹਾਂ ?

ਬਸੰਤ : (ਮੇਜ਼ ਦੇ ਕੋਲ ਹੋ ਕੇ) ਤੂੰ ਉਹਨਾਂ ਨੂੰ ਕੀ ਖਾਏਂਗੀ, ਪਰ ਉਹ ਬੱਚੀਆਂ ਨੇ।

ਮਧੂ : ਬੱਚੀਆਂ (ਫੇਰ ਟਿਚਕਰੀ ਹਾਸਾ ਹੱਸਦੀ ਹੈ।)

ਬਸੰਤ : (ਉਸ ਦੇ ਕਟਾਖਸ਼ ਵਲੋਂ ਬੇਧਿਆਨਾ ਹੋ ਕੇ ਤਿਪਾਈ ਤੇ ਬੈਠ ਜਾਂਦਾ ਹੈ।) ਹੱਸਣਾ ਉਹਨਾਂ ਦਾ ਸੁਭਾ ਹੈ। ਉਹ ਜੇ ਹੱਸਣਗੀਆਂ ਤਾਂ ਕਈ ਵਾਰੀ ਐਵੇਂ ਹੀ ਹੱਸ ਪੈਣਗੀਆਂ, ਪਰ ਤੇਰਾ ਇਹ ਐਟੀਕੇਟ......ਬਸ ਦਬੇ ਦਬੇ ਰਵੋ, ਘੁੱਟੇ ਘੁੱਟੇ ਰਵੋ (ਬੇਬਸੀ ਨਾਲ ਸਿਰ ਹਿਲਾ ਕੇ ਉਠਾਂਦਾ ਹੈ।) ਜਿਹੜਾ ਮਨੁੱਖ ਜੀਅ ਭਰ ਕੇ ਖਾ ਪੀ ਨਹੀਂ ਸਕਦਾ ? ਖੁਲ੍ਹ ਕੇ ਹੱਸ ਨਹੀਂ ਸਕਦਾ, ਉਹ ਭਲਾ ਜ਼ਿੰਦਗੀ ਵਿਚ ਕੀ ਕਰ ਸਕਦਾ ਹੈ ? ਜ਼ਿੰਦਗੀ ਵਿਚ ਚਿੰਤਾ ਅਤੇ ਮੁਸੀਬਤਾਂ ਅੱਗੇ ਕਿਹੜੀਆਂ ਘਟ ਨੇ ਜੋ ਇਸ ਨੂੰ ਹੋਰ ਸ਼ਿਸ਼ਟਾਚਾਰ ਦੇ ਬੰਧਨਾਂ ਵਿਕ ਜਕੜ ਦਿਤਾ ਜਾਵੇ ? ਇਹ ਨਾ ਕਰੋ, ਉਹ ਨਾ ਕਰੋ, ਇੰਝ ਨਾ ਬੋਲੋ, ਉਂਝ ਨਾ ਬੋਲੋ. ਕੀ ਇਹਨਾਂ ਆਦੇਸ਼ਾਂ ਦਾ ਕਿਧਰੇ ਅੰਤ ਵੀ ਹੈ ?

ਮਧੂ : (ਚੁੱਪ ਰਹਿੰਦੀ ਹੈ।)

ਬਸੰਤ : ਤੇਰੇ ਇਸ ਸ਼ਿਸ਼ਟਾਚਾਰ ਵਿਚ ਅਪਣੱਤ ਕਿਥੇ ਏ ? ਤੇਰੇ ਆਉਣ ਤੋਂ ਪਹਿਲੇ ਮੈਂ ਦੇਵ ਅਤੇ ਨਰਾਇਣ, ਇਕ ਹੀ ਰਜ਼ਾਈ ਵਿਚ ਬੈਠ ਜਾਂਦੇ ਸਾਂ। ਤੂੰ ਜ਼ਰਾ ਕਲਪਨਾ ਕਰ......ਸਰਦੀਆਂ ਦੀ ਸਵੇਰ ਜਾਂ ਸ਼ਾਮ। ਇਕ ਹੀ ਮੰਜੀ ਤੇ ਇਕ ਹੀ ਰਜ਼ਾਈ ਵਿਚ ਅਸੀਂ ਚਾਰ ਪੰਜ ਦੋਸਤ ਬੈਠੇ ਹਾਂ, ਗੱਪਾਂ ਚਲ ਰਹੀਆਂ ਨੇ। ਦੁਖ ਸੁਖ ਦੀਆਂ ਗੱਲਾਂ ਹੋ ਰਹੀਆਂ ਨੇ। ਚਾਹ ਵੀ ਉਥੇ ਆ ਜਾਂਦੀ ਏ। ਨਾਲ ਨਾਲ ਗੱਲਾਂ ਹੋ ਰਹੀਆਂ ਨੇ ਨਾਲ ਚਾਹ ਦਾ ਸੁਆਦ ਲਿਆ ਜਾ ਰਿਹਾ ਏ। ਇਸ ਕਲਪਨਾ ਵਿਚ ਕਿੰਨਾ ਮਜ਼ਾ ਏ, ਕਿੰਨਾ ਪਿਆਰ ਏ। ਹੁਣ ਦੋਸਤ ਆਉਂਦੇ ਨੇ, ਵੱਖਰੀਆਂ ਵੱਖਰੀਆਂ ਕੁਰਸੀਆਂ ਤੇ ਬੈਠ ਜਾਂਦੇ ਨੇ, ਇੰਝ ਲੱਗਦਾ ਏ ਕਿ ਅਸੀਂ ਇਕ ਦੂਸਰੇ ਤੇ ਭਾਰ ਬਣ ਗਏ ਹਾਂ। (ਜੋਸ਼ ਵਿਚ) ਤੇ ਤੂੰ, ਆਪਣੇ ਬਿਸਤਰੇ ਦੇ ਨੇੜੇ ਚਿੜੀ ਤਕ ਨਹੀਂ ਫੜਕਣ ਦੇਂਦੀ। ਮੈਂ ਇਹਨਾਂ ਪਾਬੰਦੀਆਂ ਤੋਂ ਤੰਗ ਆ ਗਿਆ ਹਾਂ।

(ਜਾ ਕੇ ਕੁਰਸੀ ਤੇ ਬੈਠ ਜਾਂਦਾ ਹੈ ਅਤੇ ਹਜਾਮਤ ਦਾ ਸਮਾਨ ਠੀਕ ਕਰ ਕੇ ਰਖਦਾ ਹੈ।)

ਮਧੂ : ਮੈਂ ਆਪ ਇਹਨਾਂ ਰੀਤਾਂ ਜਾਂ ਪਾਬੰਦੀਆਂ ਨੂੰ ਪਸੰਦ ਨਹੀਂ ਕਰਦੀ। ਪਰ ਜਦੋਂ ਦੂਸਰਿਆਂ ਦੀ ਸਫ਼ਾਈ ਦਾ ਕੁਝ ਵੀ ਖ਼ਿਆਲ ਨਾ ਕੀਤਾ ਜਾਵੇ ਤਾਂ ਮਜਬੂਰ ਹੋ ਕੇ ਇਸ ਤੋਂ ਕੰਮ ਲੈਣਾ ਹੀ ਪੈਂਦਾ। ਤੁਸੀਂ ਹੀ ਦੱਸ......ਕਿੰਨੇ ਲੋਕ ਹਨ ਜਿਨ੍ਹਾਂ ਨੂੰ ਸਫ਼ਾਈ ਦੀ ਆਦਤ ਹੈ। ਕਿੰਨੇ ਹੁਣ ਉਹ ਜੋ ਸਾਡੀ ਤਰ੍ਹਾਂ ਪੈਰ ਧੋ ਕੇ ਰਜ਼ਾਈ ਵਿਚ ਬੈਠਦੇ ਹਨ।

ਬਸੰਤ : (ਉਥੋਂ ਈ) ਪੈਰ ਧੋਣ ਦੀ ਮੁਸੀਬਤ, ਰਜ਼ਾਈ ਵਿਚ ਬੈਠਣ ਦਾ ਸਾਰਾ ਸੁਆਦ ਹੀ ਖ਼ਰਾਬ ਕਰ ਦੇਂਦੀ ਹੈ।

ਮਧੂ : ਕੁੱਤਾ ਵੀ ਜਦੋਂ ਬੈਠਦਾ ਏ, ਪੂਛਲ ਹਿਲਾ ਕੇ ਬੈਠਣ ਵਾਲੀ ਥਾਂ ਸਾਫ਼ ਕਰਦਾ ਏ । ਇਨਸਾਨ ਸੁਭਾ ਤੋਂ ਹੀ ਸਫ਼ਾਈ ਪਸੰਦ ਹੈ, ਮੈਂ ਗੰਦੇ ਲੋਕਾਂ ਨੂੰ ਨਫ਼ਰਤ ਕਰਦੀ ਹਾਂ (ਫਿਰ ਸਵੈਟਰ ਬੁਨਣ ਲੱਗ ਜਾਂਦੀ ਹੈ ।)

ਬਸੰਤ : ਨਫ਼ਰਤ — ਇਹੀ ਤੇ ਮੈਂ ਕਹਿੰਦਾ ਹਾਂ, ਕਿ ਤੈਨੂੰ ਮੇਰੇ ਨਾਲ ਵੀ ਨਫ਼ਰਤ ਹੈ ਕਿਉਂਕਿ ਮੇਰੀਆਂ ਆਦਤਾਂ ਤੈਨੂੰ ਪਸੰਦ ਨਹੀਂ । ਤੇਰਾ ਆਲਾ ਦੁਆਲਾ ਤੇਰੇ ਆਲੇ ਦੁਆਲੇ ਨਾਲ ਨਫ਼ਰਤ ਕਰਦਾ ਹੈ ।

ਮਧੂ : (ਉਸੇ ਟਿਚਕਰੀ ਹਾਸੇ ਨਾਲ) ਹਾਂ, ਇਹ ਸਭ ਤੁਸੀਂ ਕਹਿ ਸਕਦੇ ਹੋ ।

ਬਸੰਤ : ਤੈਨੂੰ ਮੇਰੀ ਹਰ ਆਦਤ ਨਾਲ ਨਫ਼ਰਤ ਏ......ਮੇਰੇ ਖਾਣ ਪੀਣ, ਉੱਠਣ ਬੈਠਣ ਨਾਲ, ਹੱਸਣ ਬੋਲਣ ਨਾਲ । ਮੈਂ ਜਦੋਂ ਵੀ ਹੱਸਣਾ ਹਾਂ ਛਾਤੀ ਫੁਲਾ ਕੇ, ਹੱਸਣਾ ਹਾਂ । ਇਸੇ ਕਰ ਕੇ ਉਸ਼ੀ ਤੇ ਨਿਮੋ......

ਮਧੂ : (ਸਵੈਟਰ ਨੂੰ ਸੁੱਟ ਕੇ) ਤੁਸਾਂ ਫਿਰ ਉਸ਼ੀ ਨਿਮੋ ਦੀ ਕਹਾਣੀ ਸੁਰੂ ਕੀਤੀ ਹੈ । ਮੈਨੂੰ ਹਾਸਾ ਮਾੜਾ ਨਹੀਂ ਲੱਗਦਾ, ਪਰ ਵਕਤ, ਬੇਵਕਤ ਦਾ ਵੀ ਕੁਝ ਖ਼ਿਆਲ ਹੋਣਾ ਜ਼ਰੂਰੀ ਹੈ, ਉਸ ਦਿਨ ਪਾਰਟੀ ਵਿਚ ਆਂਦਿਆਂ ਹੀ ਉਸ਼ੀ ਨੇ ਮੇਰੇ ਕੰਨ ਨੂੰ ਛੇੜਿਆ ਤੇ ਨਿਮੋ ਨੇ ਮੇਰੀਆਂ ਅੱਖਾਂ ਬੰਦ ਕਰ ਦਿਤੀਆਂ, ਉਹ ਕੋਈ ਵਕਤ ਸੀ, ਇਸ ਤਰ੍ਹਾਂ ਦੇ ਹਾਸੇ ਮਖ਼ੌਲ ਦਾ । ਮੈਨੂੰ ਹਾਸਾ ਮਖ਼ੌਲ ਮਾੜਾ ਨਹੀਂ ਲੱਗਦਾ, ਪਰ ਇਸ ਤਰ੍ਹਾਂ ਦੀਆਂ ਅਸੱਭਯ ਗੱਲਾਂ ਨਾਲ ਮੈਨੂੰ ਨਫ਼ਰਤ ਹੈ ।

ਬਸੰਤ : ਉਸ਼ੀ......

ਮਧੂ : ਪਰਲੇ ਦਰਜੇ ਦੀ ਅਸੱਭਯ ਕੁੜੀ ਹੈ, ਉਸ ਨੂੰ ਉੱਠਣ ਬੈਠਣ ਦਾ ਕੋਈ ਸਲੀਕਾ ਹੀ ਨਹੀਂ ਆਉਂਦਾ । ਮਦਨ ਦੇ ਜਨਮ ਦਿਨ ਤੇ ਸਭ ਆਏ, ਨਿਮੋ, ਇੰਨੀ ਸ਼ੈਤਾਨ ਏ, ਪਰ ਉਹ ਤੇ ਇਕ ਪਾਸੇ ਬੈਠ ਗਈ, ਤੇ ਉਸ਼ੀ ਨਵਾਬਜ਼ਾਦੀ ਮੇਰੇ ਸਾਹਮਣੇ ਲੱਤਾਂ ਪਸਾਰ ਕੇ ਬੈਠ ਗਈ, ਉਹਦੇ ਗੰਦੇ ਸੈਂਡਲ ਮੇਰੀ ਸਾੜ੍ਹੀ ਨਾਲ ਲੱਗਣ ਲੱਗ ਪਏ । ਤੁਸੀਂ ਇਸ ਬਦਤਮੀਜ਼ੀ ਨੂੰ ਬੇਸ਼ੱਕ ਪਸੰਦ ਕਰੋ, ਪਰ ਮੈਂ ਤੇ ਕਦੇ ਵੀ ਬਰਦਾਸ਼ਤ ਨਹੀਂ ਕਰ ਸਕਦੀ । ਜਿਸ ਨੂੰ ਬੈਠਣ ਉੱਠਣ, ਗੱਲ ਕਰਨ ਦੀ ਜਾਚ ਨਹੀਂ, ਉਹ ਇਨਸਾਨ ਨਹੀਂ ਡੰਗਰ ਏ ।

ਬਸੰਤ : (ਗਰਜ ਕੇ) ਡੰਗਰ ! ਤੇ ਤੂੰ ਮੈਨੂੰ ਡੰਗਰ ਸਮਝਦੀ ਏਂ ? ਤੂੰ ਇਨਸਾਨ ਦੀਆਂ ਕੁਦਰਤੀ ਭਾਵਨਾਵਾਂ ਨੂੰ, ਉਹਦੀਆਂ ਰੀਝਾਂ ਨੂੰ ਬੰਨ੍ਹ ਕੇ ਰੱਖਣਾ ਚਾਹੁੰਦੀ ਏਂ, ਸਿਧਾਂਤਾਂ ਦੀਆਂ ਸਖ਼ਤ ਜ਼ੰਜੀਰਾਂ ਨਾਲ ਜਕੜਨਾ ਚਾਹੁੰਦੀ ਏਂ, ਤਾਂ ਜੋ ਉਹਦੀ ਰੂਹ ਹੀ ਖ਼ਤਮ ਹੋ ਜਾਏ । ਅਤੇ ਕਿਉਂਕਿ ਇਹ ਸਭ ਕੁਝ ਮੈਂ ਪਸੰਦ ਨਹੀਂ ਕਰਦਾ, ਇਸ ਕਰ ਕੇ ਤੂੰ ਮੇਰੇ ਨਾਲ ਨਫ਼ਰਤ ਕਰਦੀ ਏਂ । ਤੇਰੇ ਇਸ

ਟਿਚਕਰੀ ਹਾਸੇ ਵਿਚ, ਮੇਰੇ ਲਈ ਪਤਾ ਨਹੀਂ ਕਿੰਨੀ ਕੁ ਨਫ਼ਰਤ ਛੁਪੀ ਹੋਈ ਹੈ, ਤੇ ਮੈਨੂੰ ਡਰ ਹੈ ਕਿਸੇ ਦਿਨ ਸੱਚਮੁੱਚ ਹੀ ਮੈਂ ਡੰਗਰ ਨਾ ਬਣ ਜਾਵਾਂ। ਹੁਣ ਮੇਰਾ ਦਿਲ ਤੇ ਇਹ ਕਰਦਾ ਹੈ ਕਿ ਇਸ ਭੈੜੇ ਜਿਹੇ ਤੌਲੀਏ ਨੂੰ ਫੜ ਕੇ ਬਾਹਰ ਸੁੱਟ ਦੇਵਾਂ ਤੇ......ਤੇ ਤੇਰੇ ਇਸ ਹਾਸੇ ਦਾ ਗਲਾ ਘੁਟ ਦੇਵਾਂ। ਨਫ਼ਰਤ......ਹਾਂ ਤੂੰ ਮੇਰੀ ਹਰ ਗੱਲ ਨੂੰ ਨਫ਼ਰਤ ਕਰਦੀ ਏਂ......ਮੈਨੂੰ ਡੰਗਰ ਸਮਝਦੀ ਏਂ ?

ਮਧੂ : (ਸਵੈਟਰ ਚੁਕ ਕੇ, ਭਰੇ ਗਲੇ ਨਾਲ) ਤੁਸੀਂ ਤੇ ਖ਼ਾਹ-ਮਖ਼ਾਹ ਹਰ ਗੱਲ ਨੂੰ ਆਪਣੇ ਵਲ ਲੈ ਜਾਂਦੇ ਹੋ। ਆਪਣੇ ਹੀ ਅੰਦਾਜ਼ੇ ਨਾਲ ਮੇਰੇ ਦਿਲ ਵਿਚ ਅਜਿਹੀਆਂ ਗੱਲਾਂ ਚਿਤਵਦੇ ਹੋ, ਜਿਨ੍ਹਾਂ ਦਾ ਮੈਨੂੰ ਸੁਫ਼ਨੇ ਵਿਚ ਵੀ ਚਿੱਤ ਚੇਤਾ ਨਹੀਂ। ਤੁਹਾਡੇ ਨਾਲ ਨਫ਼ਰਤ ਹੈ ਜਾਂ ਨਹੀਂ, ਇਹ ਮੈਂ ਹੀ ਜਾਣਦੀ ਹਾਂ, ਪਰ ਲੱਗਦਾ ਏ, ਤੁਹਾਨੂੰ ਮੇਰੇ ਨਾਲ ਨਫ਼ਰਤ ਜ਼ਰੂਰ ਏ। ਮੈਂ ਜਾਣਦੀ ਹਾਂ ਤੁਸੀਂ ਮੇਰੇ ਨਾਲ ਵਿਆਹ ਕਰ ਲਿਆ। ਪਰ ਇਹ ਵਿਆਹ ਕਿਉਂ ਕਰ ਲਿਆ, ਇਹ ਵੀ ਮੈਂ ਹੀ ਜਾਣਦੀ ਹਾਂ। ਪਰ ਵਿਆਹ ਵਾਸਤੇ ਤੁਹਾਡਾ ਇਸ ਤਰ੍ਹਾਂ ਤਿਆਰ ਹੋ ਜਾਣਾ ਇਹ ਨਹੀਂ ਸਾਬਤ ਕਰਦਾ ਕਿ ਤੁਸਾਂ ਨੂੰ ਮੇਰੇ ਨਾਲ ਨਫ਼ਰਤ ਨਹੀਂ। ਇਸ ਗੱਲ ਨਾਲ ਹੁਣ ਕੋਈ ਫ਼ਰਕ ਨਹੀਂ ਪੈਂਦਾ ਕਿ ਇਹ ਗ਼ੁੱਸਾ ਹੁਣ ਤੁਸੀਂ ਮੇਰੀ ਸਫ਼ਾਈ ਤੇ ਕਢੋ, ਜਾਂ ਮੇਰੀ ਪੋਸ਼ਾਕ ਤੇ ਕਢੋ ਜਾਂ ਮੇਰੇ ਸੁਭਾ ਤੇ ਕਢੋ।

ਬਸੰਤ : ਤੂੰ......

ਮਧੂ : ਮੇਰਾ ਖ਼ਿਆਲ ਸੀ, ਮੈਂ ਤੁਹਾਨੂੰ ਕੁਝ ਸੁਖ ਦੇਵਾਂਗੀ, ਤੁਹਾਡੇ ਬੇ-ਤਰਤੀਬੇ ਜੀਵਨ ਵਿਚ ਕੋਈ ਤਰਤੀਬ ਲਿਆ ਸਕਾਂਗੀ, ਪਰ ਮੈਂ ਵੇਖਦੀ ਹਾਂ ਕਿ ਮੇਰੇ ਸਾਰੇ ਯਤਨ ਨਿਸਫਲ ਹੋ ਗਏ ਹਨ। ਤੁਹਾਨੂੰ ਇਸ ਗੰਦਗੀ, ਇਸ ਬੇ-ਤਰਤੀਬੀ ਵਿਚ ਸੁਖ ਮਿਲਦਾ ਏ। ਤੁਹਾਨੂੰ ਮੇਰੀ ਤਰਤੀਬ, ਮੇਰੀ ਸਫ਼ਾਈ, ਮੇਰਾ ਸਲੀਕਾ ਭੈੜਾ ਲੱਗਦਾ ਏ, ਮੈਂ ਤੁਹਾਡੀ ਦੁਨੀਆਂ ਤੋਂ ਦੂਰ ਚਲੀ ਜਾਵਾਂਗੀ। ਮੈਂ ਅੱਜ ਹੀ ਚਲੀ ਜਾਵਾਂਗੀ।

(ਉਠ ਕੇ ਖਲੋ ਜਾਂਦੀ ਹੈ, ਟੈਲੀਫ਼ੋਨ ਦੀ ਘੰਟੀ ਖੜਕਦੀ ਹੈ। ਬਸੰਤ ਜਲਦੀ ਨਾਲ ਚੋਂਗਾ ਫੜਦਾ ਹੈ)

ਬਸੰਤ : ਹੈਲੋ, ਹੈਲੋ, ਜੀ, ਜੀ।

ਮਧੂ : (ਨੌਕਰਾਨੀ ਨੂੰ ਆਵਾਜ਼ ਦੇਂਦੀ ਹੈ) ਮੰਗਲਾ।

ਮੰਗਲਾ : (ਗ਼ੁਸਲਖ਼ਾਨੇ ਦੇ ਦਰਵਾਜ਼ੇ ਵਲੋਂ ਆਉਂਦੀ ਹੈ) ਜੀ, ਬੀਬੀ ਜੀ।

ਮਧੂ : ਮੇਰਾ ਬਿਸਤਰਾ ਤਿਆਰ ਕਰ ਦੇ ਤੇ ਨਾਲੇ ਮੇਰਾ ਟਰੰਕ ਇਸ ਕਮਰੇ ਵਿਚ

ਲੈ ਆ ।

ਮੰਗਲਾ : ਬੀਬੀ ਜੀ, ਤੁਸੀਂ.....

ਮਧੂ : ਮੈਂ ਜੋ ਕਹਿੰਦੀ ਹਾਂ, ਚੁਕ ਲਿਆ ।
(ਮੰਗਲਾ, ਚਲੀ ਜਾਂਦੀ ਹੈ । ਬਸੰਤ ਜੀ, ਜੀ, ਬਹੁਤ ਅੱਛਾ, ਕਹਿ ਕੇ ਚੋਂਗਾ ਰਖ ਦੇਂਦਾ ਹੈ ।)

ਬਸੰਤ : ਸ੍ਰੀਮਤੀ ਜੀ, ਤੁਸੀਂ ਆਪਣਾ ਸਮਾਨ ਤਿਆਰ ਕਰਨ ਦੀ ਸੋਚ ਰਹੇ ਹੋ, ਪਹਿਲੇ ਮੇਰਾ ਸਮਾਨ ਤੇ ਠੀਕ ਕਰ ਦਿਓ । ਮੈਨੂੰ ਪਹਿਲੀ ਗੱਡੀ ਹੀ ਬਨਾਰਸ ਜਾਣਾ ਪੈ ਗਿਆ ਹੈ । ਮੇਰੇ ਸਾਹਬ ਨੇ ਹੁਕਮ ਦਿਤਾ ਏ, ਤੁਸੀਂ ਆਪਣਾ ਸਮਾਨ ਪਿਛੋਂ ਤਿਆਰ ਕਰਨਾ । (ਹੱਸਦਾ ਏ)

(ਪਰਦਾ ਡਿਗਦਾ ਹੈ)

(ਕੁਝ ਦੇਰ ਬਾਅਦ ਜਦੋਂ ਫੇਰ ਪਰਦਾ ਉਠਦਾ ਹੈ । ਕਮਰਾ ਉਹੀ ਹੈ, ਸਮਾਨ ਵੀ ਉਹੀ ਹੈ, ਪਰ ਫ਼ਰਕ ਸਿਰਫ ਏਨਾ ਹੈ ਕਿ ਜਿਥੇ ਮੇਜ਼ ਸੀ, ਉਥੇ ਪਲੰਘ ਵਿਛਿਆ ਹੋਇਆ ਹੈ । ਟੈਲੀਫ਼ੋਨ ਉਹਦੇ ਸਿਰਹਾਣੇ ਇਕ ਛੋਟੇ ਮੇਜ਼ ਤੇ ਪਿਆ ਹੈ । ਮੇਜ਼, ਸ਼ਿੰਗਾਰ ਮੇਜ਼ ਦੀ ਜਗ੍ਹਾ ਚਲੀ ਗਈ ਹੈ ਤੇ ਸ਼ਿੰਗਾਰ ਮੇਜ਼, ਆਪਣੀ ਕੁਰਸੀ ਦੇ ਕੋਲ ਖੱਬੀ ਨੁੱਕਰ ਵਲ ਖਿਸਕ ਗਈ ਹੈ ।

ਪਲੰਘ ਤੇ ਮਧੂ ਰਜ਼ਾਈ ਨੂੰ ਗੋਡਿਆਂ ਤੱਕ ਲਈ ਕੰਧ ਦੇ ਸਹਾਰੇ ਜਾਗੋਮੀਟੀ ਹਾਲਤ ਵਿਚ ਲੇਟੀ ਹੋਈ ਹੈ । ਕੁਝ ਦੇਰ ਬਾਅਦ ਉਹ ਕੰਧ ਤੇ ਲੱਗੇ ਕੈਲੰਡਰ ਵਲ ਵੇਖਦੀ ਹੈ। ਉਥੋਂ ਵੇਖਿਆਂ ਪਤਾ ਲੱਗਦਾ ਹੈ ਕਿ ਹੁਣ ਜਨਵਰੀ ਦਾ ਮਹੀਨਾ ਹੈ। ਅਤੇ ਨਵਾਂ ਸਾਲ ਚੜ੍ਹ ਗਿਆ ਹੈ ਜਿਸ ਦਾ ਮਤਲਬ ਇਹ ਹੈ ਕਿ ਮਧੂ ਨੂੰ ਅਸੀਂ ਦੋ ਮਹੀਨੇ ਬਾਅਦ ਵੇਖ ਰਹੇ ਹਾਂ ।

ਬਾਹਰ ਵਾਲਾ ਬੂਹਾ ਖੁਲ੍ਹਾ ਹੈ ਤੇ ਬੜੀ ਤੇਜ਼ ਹਵਾ ਅੰਦਰ ਆ ਰਹੀ ਹੈ । ਰਜ਼ਾਈ ਨੂੰ ਮੋਢਿਆਂ ਤਕ ਖਿਚਦਿਆਂ ਹੋਇਆਂ, ਮਧੂ ਨੌਕਰਾਨੀ ਨੂੰ ਆਵਾਜ਼ ਦੇਂਦੀ ਹੈ...... "ਮੰਗਲਾ ਮੰਗਲਾ", ਪਰ ਉਹਦੀ ਆਵਾਜ਼ ਏਨੀ ਹੌਲੀ ਹੈ ਕਿ ਲੱਗਦਾ ਹੈ ਮੰਗਲਾ ਸੁਣ ਹੀ ਨਹੀਂ ਰਹੀ । ਮਧੂ ਰਜ਼ਾਈ ਲੈ ਕੇ ਲੇਟ ਜਾਂਦੀ ਹੈ । ਕੁਝ ਦੇਰ ਬਾਅਦ ਮੰਗਲਾ ਉਂਝ ਹੀ ਆਪਣੇ ਆਪ ਅੰਦਰ ਆਉਂਦੀ ਹੈ ।)

ਮੰਗਲਾ : ਬੀਬੀ ਜੀ, ਤੁਸੀਂ ਉਦਾਸ ਉਦਾਸ ਕਿਉਂ ਹੋ ?

ਮਧੂ : (ਲੇਟੇ ਲੇਟੇ ਹੀ ਜ਼ਰਾ ਸਿਰ ਝੁਕਾ ਕੇ) ਮੰਗਲਾ ਇਹ ਬੂਹਾ ਬੰਦ ਕਰ ਦੇ, ਠੰਢੀ ਹਵਾ ਅੰਦਰ ਆਉਂਦੀ ਪਈ ਏ ।

ਮੰਗਲਾ : (ਬੂਹਾ ਬੰਦ ਕਰਦਿਆਂ ਹੋਇਆਂ) ਬੀਬੀ ਜੀ, ਤੁਸੀਂ ਮੇਰੀ ਗੱਲ ਦਾ ਜੁਆਬ ਨਹੀਂ ਦਿਤਾ ।

ਮਧੂ : ਮੰਗਲਾ, ਬਸ ਉਂਝ ਹੀ ਕੁਝ ਦਿਲ ਉਦਾਸ ਏ।
ਮੰਗਲਾ : ਕੀ ਬਾਬੂ ਜੀ ਦੀ ਕੋਈ ਚਿੱਠੀ ਆਈ ਏ ?
ਮਧੂ : ਆਈ ਸੀ, ਸ਼ਾਇਦ ਅੱਜ ਜਾਂ ਕਲ੍ਹ ਆ ਜਾਣ।
ਮੰਗਲਾ : ਤਾਂ ਫਿਰ......
ਮਧੂ : (ਉਦਾਸੀ ਨਾਲ ਹੱਸ ਕੇ) ਸ਼ਾਇਦ ਸਰਦੀ ਕਰ ਕੇ ਮੇਰੀ ਤਬੀਅਤ ਕੁਝ ਠੀਕ ਨਹੀਂ।
(ਬੂਹੇ ਦੇ ਖੜਕਣ ਦੀ ਆਵਾਜ਼ ਆਉਂਦੀ ਹੈ।)
ਮਧੂ : (ਜ਼ਰਾ ਉਠ ਕੇ) ਕੌਣ ?
ਸੁਰੋ : (ਬਾਹਰੋਂ ਹੀ) ਬੂਹਾ ਤੇ ਖੋਲ੍ਹ।
ਮਧੂ : (ਬੈਠ ਕੇ) ਮੰਗਲਾ, ਜ਼ਰਾ ਬੂਹਾ ਖੋਲ੍ਹੀਂ।
(ਮੰਗਲਾ ਬੂਹਾ ਖੋਲ੍ਹਦੀ ਹੈ ਸੁਰੋ ਤੇ ਚਿੰਤੀ ਪਰਵੇਸ਼ ਕਰਦੀਆਂ ਹਨ।
ਮਧੂ : (ਰਜ਼ਾਈ ਪਰ੍ਹੇ ਕਰ ਕੇ) ਨੀਂ, ਸੁਰੋ, ਚਿੰਤੀ, ਤੁਸੀਂ ਇਥੇ ਕਿਸ ਤਰ੍ਹਾਂ ?
ਸੁਰੋ : ਅੱਜ ਹੀ ਸਵੇਰੇ ਇਥੇ ਆਈਆਂ ਹਾਂ।
ਚਿੰਤੀ : ਮਾਤਾ ਜੀ, ਪ੍ਰਯਾਗ ਰਹੇ ਸਨ, ਭੈਣ ਸਰੀਤਾ ਨੇ ਕਿਹਾ ਚਲੋ ਦਿੱਲੀ ਵੀ ਵੇਖਦੇ ਜਾਈਏ।
ਮਧੂ : ਠਹਿਰੇ ਕਿਥੇ ਹੋ ?
ਚਿੰਤੀ : ਕਨਾਟ ਪਲੇਸ, ਮਲਕ ਚਾਚਾ ਜੀ ਦੇ ਘਰ, ਉਹ ਬੜੇ ਚਿਰ ਤੋਂ ਕਹਿ ਰਹੇ ਸੀ ਦਿੱਲੀ ਆਓ ਤੇ......
ਮਧੂ : ਮੈਨੂੰ ਚਿੱਠੀ ਤਕ ਨਹੀਂ ਲਿਖੀ ? ਇੰਨੇ ਚਿਰ ਤੋਂ ਮੈਂ ਵੀ ਕਹਿ ਰਹੀ ਸਾਂ ਕਿ ਦਿੱਲੀ ਆਓ ਤਾਂ......
ਸੁਰੋ : ਸਾਰਿਆਂ ਤੋਂ ਪਹਿਲੇ ਹੁਣ ਤੈਨੂੰ ਹੀ ਮਿਲਣ ਆਏ ਹਾਂ, ਭਾਵੇਂ ਮਾਤਾ ਜੀ, ਕਹਿੰਦੇ ਸੀ ਕੁਤਬ ਮੀਨਾਰ ਚਲੋ।
ਚਿੰਤੀ : ਅਸਾਂ ਕਿਹਾ ਕੁਤਬ ਮੀਨਾਰ ਇਕ ਪਾਸੇ, ਤੇ ਮਧੂ ਭੈਣ ਇਕ ਪਾਸੇ......
(ਮਧੂ ਉੱਚੀ ਹੱਸਦੀ ਹੈ।)
ਸੁਰੋ : ਦੋ ਘੰਟਿਆਂ ਤੋਂ ਤੇਰੀ ਭਾਲ ਵਿਚ ਖੱਜਲ ਹੁੰਦੀਆਂ ਫਿਰਦੀਆਂ ਰਹੀਆਂ ਹਾਂ, ਸ਼ੁਕਰ ਏ ਤੂੰ ਲੱਭੀ ਏਂ।
ਮਧੂ : ਪਰ ਮੇਰਾ ਪਤਾ ਤੇ......
ਚਿੰਤੀ : ਸੁਰੋ ਭੈਣ, ਪਤਾ ਭੁੱਲ ਗਈ ਸੀ, ਟਾਂਗੇ ਵਾਲੇ ਨੂੰ ਭੈਰੋਂ ਮੰਦਰ ਕੋਲ ਜਾਣ ਵਾਸਤੇ ਕਹਿ ਦਿਤਾ।
ਮਧੂ : (ਹੈਰਾਨੀ ਨਾਲ) ਭੈਰੋਂ ਮੰਦਿਰ......

ਚਿੰਤੀ : ਤੇ ਟਾਂਗੇ ਵਾਲਾ ਲੇ ਗਿਆ ਸਬਜ਼ੀ ਮੰਡੀ, ਤੀਸ ਹਜ਼ਾਰੀ ਦੇ ਗਿਰਜੇ ਕੋਲ ।

ਮਧੂ : ਗਿਰਜੇ ਕੋਲ (ਠਾਹ ਕਰ ਕੇ ਹੱਸਦੀ ਹੈ ।

ਚਿੰਤੀ : (ਆਪਣੀ ਗੱਲ ਕਰਦਿਆਂ ਹੋਇਆਂ) ਫੇਰ ਇਹਨੂੰ ਖ਼ਿਆਲ ਆਇਆ ਹਨੂੰਮਾਨ ਮੰਦਰ ਸੀ । ਫੇਰ ਨਵੀਂ ਦਿੱਲੀ ਵਾਪਸ ਆਏ ।
(ਮਧੂ ਫੇਰ ਜ਼ੋਰ ਦੀ ਹੱਸਦੀ ਹੈ ।)

ਸੁਰੋ : ਬਾਅਦ ਵਿਚ ਪਤਾ ਲੱਗਾ ਕਿ ਅਸੀਂ ਐਵੇਂ ਖੱਜਲ ਹੁੰਦੇ ਰਹੇ ਹਾਂ, ਘਰ ਤੇ ਨਾਲ ਹੀ ਸੀ ।

ਮਧੂ : ਮੈਂ ਕਹਿੰਦੀ ਹਾਂ, ਤੁਸੀਂ ਵੀ ਹੱਦ ਹੋ (ਜ਼ੋਰ ਨਾਲ ਹੱਸਦੀਆਂ ਨੇ)

ਸੁਰੋ : ਨੀਂ ਭੈੜੀਏ ਤੂੰ ਏਨਾ ਹਸਣਾ ਕਿਥੋਂ ਸਿਖ ਗਈ ਏਂ ? ਤੂੰ ਤੇ ਜਨਮ ਤੋਂ ਹੀ ਘੁੱਟੀ ਹੋਈ ਸੀ ।

ਚਿੰਤੀ : ਜੀਜਾ ਜੀ ਨੇ ਸਿਖਾ ਦਿਤਾ ਹੋਣੈ ਇੰਨੇ ਜ਼ੋਰ ਦਾ ਹੱਸਣਾ । ਨੀਂ ਕਿਥੇ ਨੇ ਉਹ ?

ਮਧੂ : ਦੋ ਮਹੀਨਿਆਂ ਦੇ ਬਨਾਰਸ ਗਏ ਹੋਏ ਨੇ । ਉਥੋਂ ਦੀ ਫ਼ਰਮ ਦਾ ਮੈਨੇਜਰ ਬਿਮਾਰ ਹੋ ਗਿਆ ਸੀ । ਬਸ ਅੱਜ ਕਲ੍ਹ, ਆਉਣ ਹੀ ਵਾਲੇ ਨੇ ।

ਚਿੰਤੀ : ਠੀਕ ਠਾਕ ਹੀ ਨੇ ਨਾ ?

ਮਧੂ : ਠੀਕ ਨੇ ਮੌਜ ਵਿਚ ਨੇ, ਪਰ ਤੁਸੀਂ ਖੜੀਆਂ ਕਿਉਂ ਹੋ, ਇਧਰ ਆ ਜਾਓ ਬਿਸਤਰੇ ਤੇ । (ਨੌਕਰਾਣੀ ਨੂੰ ਆਵਾਜ਼ ਦੇਂਦੀ ਹੈ) ਮੰਗਲਾ, ਮੰਗਲਾ ।

ਮਧੂ : ਨੀਂ ਕੁਰਸੀਆਂ ਛੱਡੋ ਪਰ੍ਹਾਂ, ਇਥੇ ਰਜ਼ਾਈ ਲੈ ਕੇ ਬੈਠਦੇ ਹਾਂ ।

ਸੁਰੋ : ਪਰ ਮੇਰੇ ਪੈਰ...... (ਹੱਸ ਕੇ) ਇਸ ਵੇਲੇ ਮੈਂ ਧੋ ਨਹੀਂ ਸਕਦੀ ।

ਮਧੂ : ਨੀਂ ਕੀ ਹੋਇਆ ਏ ਤੇਰੇ ਪੈਰਾਂ ਨੂੰ ਜੁਰਾਬਾਂ ਜੂ ਪਾਈਆਂ ਹੋਈਆਂ ਨੇ ।

ਚਿੰਤੀ : ਪਰ ਤੁਹਾਡਾ ਬਿਸਤਰਾ ?

ਮਧੂ : ਕੁਝ ਨਹੀਂ ਹੁੰਦਾ ਬਿਸਤਰੇ ਨੂੰ । ਇਹਦਾ ਖ਼ਿਆਲ ਛੱਡੋ । ਬਸ ਆ ਜਾਓ ਇਥੇ ਤੇ ਇਹ ਬੂਹਾ ਬੰਦ ਕਰ ਦਿਓ ਕਿੰਨੀ ਠੰਡੀ ਹਵਾ ਅੰਦਰ ਆਉਂਦੀ ਪਈ ਏ ?
(ਮੰਗਲਾ ਆਉਂਦੀ ਹੈ)

ਮੰਗਲਾ : ਬੀਬੀ ਜੀ, ਤੁਸੀਂ ਆਵਾਜ਼ ਦਿਤੀ ਏ ?

ਮਧੂ : ਮੰਗਲਾ ਚਾਹ ਬਣਾ ਕੇ ਲੈ ਆ ।
(ਚਿੰਤੀ ਬੂਹਾ ਬੰਦ ਕਰ ਦਿੰਦੀ ਹੈ । ਤਿੰਨੇ ਗੋਡਿਆਂ ਤਕ ਰਜ਼ਾਈ ਲੈ ਕੇ ਆਰਾਮ ਨਾਲ ਬਿਸਤਰੇ ਤੇ ਬੈਠ ਜਾਂਦੀਆਂ ਹਨ ।)

ਸੁਰੋ : ਪੁਸ਼ਪਾ ਦਾ ਵਿਆਹ ਹੋ ਰਿਹਾ ਏ, ਅਗਲੇ ਮਹੀਨੇ ।

ਮਧੂ : (ਖ਼ੁਸ਼ੀ ਨਾਲ ਉਤਸੁਕ ਹੋ ਕੇ) ਲੈਫ਼ਟੀਨੈਂਟ ਵੀਰੇਂਦਰ ਦੇ ਨਾਲ।

ਚਿੰਤੀ : (ਹੱਸ ਕੇ) ਸਭ ਤੇਰੇ ਵਰਗੇ ਨਹੀਂ, ਉਹ ਪਿਆਰ ਤੇ ਭਾਵੇਂ ਜ਼ਿੰਦਗੀ ਭਰ ਵਿਰੇਂਦਰ ਨੂੰ ਹੀ ਕਰੇਗੀ, ਪਰ ਵਿਆਹ ਉਹਦਾ ਪ੍ਰੋਫ਼ੈਸਰ ਮੁਨਸ਼ੀ ਰਾਮ ਨਾਲ ਹੋਵੇਗਾ।

ਮਧੂ : ਪਰ ਮੁਨਸ਼ੀ ਰਾਮ......

ਸੁਰੋ : ਖੜ੍ਹੇ ਦਾ ਨਾਂ ਖ਼ਾਲਸਾ ਭਾਈ, ਲੈਫ਼ਟੀਨੈਂਟ ਸਾਹਿਬ ਨੇ ਤੇ ਆਉਣਾ ਹੋਇਆ ਕਦੀ ਕਦੀ। ਸਾਲ ਵਿਚ ਇਕ ਦੋ ਵਾਰੀ, ਪਰ ਪ੍ਰੋਫ਼ੈਸਰ ਸਾਹਿਬ ਤੇ ਹਰ ਵੇਲੇ ਭੈੜੇ ਪਰਛਾਵੇਂ ਦੀ ਤਰ੍ਹਾਂ ਸਿਰ ਤੇ ਸੁਆਰ ਰਹਿਣਗੇ।

ਚਿੰਤੀ : ਉਹ ਤੇ ਲੰਮ ਸਲੰਮਾ, ਲੰਮਢੀਂਗ ਜਿਹਾ ਆਦਮੀ। ਹਵਾ ਜੇ ਤੇਜ਼ ਚਲੇ ਤੇ ਉੱਡ ਜਾਏ। ਮੈਨੂੰ ਸਮਝ ਨਹੀਂ ਆਉਂਦੀ, ਉਹਨੂੰ ਪੁਸ਼ਪਾ ਜਿਹੀ ਮੋਟੀ ਠੁਲ੍ਹੀ ਕੁੜੀ ਨਾਲ ਪਿਆਰ ਹੋਇਆ ਵੀ ਤੇ ਕਿਸ ਤਰ੍ਹਾਂ ਹੋਇਆ ?

ਮਧੂ : ਤੇ ਮੈਂ ਹੈਰਾਨ ਹਾਂ, ਕਿ ਪੁਸ਼ਪਾ ਉਹਨੂੰ ਪਸੰਦ ਕਿਸ ਤਰ੍ਹਾਂ ਕਰਦੀ ਏ। ਮੈਂ ਉਹਨੂੰ ਪੰਜ ਮਿੰਟ ਵੀ ਬਰਦਾਸ਼ਤ ਨਾ ਕਰ ਸਕਾਂ ਉਹਦਾ ਚਿਹਰਾ ਤੇ ਮਨਹੂਸ ਜਿਹਾ ਏ, ਇਸ ਤਰ੍ਹਾਂ ਲੱਗਦਾ ਏ ਜਿਵੇਂ......

ਸੁਰੋ : ਬਰਦਾਸ਼ਤ ਤੇ ਉਹਨੂੰ ਕਰਨਾ ਹੀ ਪੈਂਦਾ ਏ। ਉਹਦੇ ਪਿਤਾ ਜੀ ਪ੍ਰੋਫ਼ੈਸਰ ਮੁਨਸ਼ੀ ਰਾਮ ਤੇ ਬੜੇ ਖ਼ੁਸ਼ ਨੇ। ਉਹਨਾਂ ਨੇ ਪ੍ਰੋਫ਼ੈਸਰ ਸਾਹਬ ਨੂੰ ਪੜ੍ਹਾਇਆ ਲਿਖਾਇਆ ਤੇ ਆਪਣੇ ਹੀ ਕਾਲਜ ਵਿਚ ਲਗਵਾ ਦਿਤਾ। ਵਿਰੇਂਦਰ ਨੇ ਤੇ ਬੀ.ਏ. ਵਿਚ ਚਾਰ ਸਾਲ ਲਾਏ, ਪਰ ਮੁਨਸ਼ੀ ਰਾਮ ਹੁਰਾਂ ਨੇ ਰਿਕਾਰਡ ਤੋੜਿਆ।

(ਮੰਗਲਾ ਚਾਹ ਲੈ ਕੇ ਆਉਂਦੀ ਹੈ।)

ਮੰਗਲਾ : ਬੀਬੀ ਜੀ, ਚਾਹ ਕਿਥੇ ਰੱਖਾਂ ?

ਮਧੂ : ਮੇਜ਼ ਤੇ ਰੱਖ ਲੈ ਤੇ ਇਕ ਇਕ ਪਿਆਲਾ ਬਣਾ ਕੇ ਸਾਨੂੰ ਫੜਾ ਫੜਾ ਦੇ। ਤਿਪਾਈ ਖਿਚ ਕੇ ਇਥੇ ਲੈ ਆ ਤੇ ਬਿਸਕੁਟ ਇਸ ਉਤੇ ਰਖ ਦੇ।

ਸੁਰੋ : (ਹੈਰਾਨਗੀ ਨਾਲ) ਮਧੂ ?

ਮਧੂ : ਨੀਂ ਉਠ ਕੇ ਕਿਥੇ ਜਾਉਗੀਆਂ, ਇਥੇ ਹੀ ਬੈਠੀਆਂ ਰਹੋ, ਗਰਮ ਬਿਸਤਰੇ ਵਿਚੋਂ ਉਠ ਕੇ ਖਾਣ ਵਾਲੀ ਮੇਜ਼ ਤੇ ਚਾਹ ਪੀਣ ਦਾ ਸੁਆਦ ਨਹੀਂ ਆਣਾ।

ਚਿੰਤੀ : (ਉੱਠਣ ਦੀ ਕੋਸ਼ਿਸ਼ ਕਰਦਿਆਂ ਹੋਇਆਂ, ਮਿਠੇ ਗ਼ੁੱਸੇ ਨਾਲ) ਮਧੂ......

ਮਧੂ : ਬਸ ਕਰੋ, ਹੁਣ ਇਥੇ ਹੀ ਬੈਠੀਆਂ ਰਵ੍ਹੋ ਨੀ......

ਚਿੰਤੀ : (ਟਕੋਰ ਨਾਲ) ਹੱਛਾ ਤੇ ਵਿਆਹ ਪਿਛੋਂ ਰਾਨੀ ਮਧੂਮਤੀ ਨੇ ਆਪਣੇ ਸਾਰੇ ਅਸੂਲ ਬਦਲ ਲਏ ਨੇ। ਹੁਣ ਖਾਣੇ ਵਾਲੀ ਮੇਜ਼ ਦੀ ਜਗ੍ਹਾ ਬਿਸਤਰੇ ਵਿਚ ਹੀ

ਚਾਹ ਪੀਂਦੀ ਹੈ, ਤੇ ਰੋਟੀ ਵੀ ਇਥੇ ਖਾਂਦੀ ਏ ਸੁਖ ਨਾਲ।

ਸੁਰੋ : ਤੂੰ ਤੇ ਪਾਣੀ ਦਾ ਗਲਾਸ ਪੀਣਾ ਹੁੰਦਾ ਤੇ ਉਹ ਵੀ ਖਾਣ ਵਾਲੇ ਕਮਰੇ ਵਿਚ ਜਾ ਕੇ ਪੀਂਦੀ ਤੇ ਕਿਧਰੇ ਹੁਣ......

ਮਧੂ : ਨੀਂ ਕੀ ਰਖਿਆ ਏ ਇਹਨਾਂ ਖ਼ਾਹ-ਮਖ਼ਾਹ ਦੀਆਂ ਬਨਾਵਟਾਂ ਵਿਚ। ਸੱਚ ਤੇ ਇਹ ਹੈ ਕਿ ਇਸ ਵੇਲੇ ਇਸ ਗਰਮ ਬਿਸਤਰੇ ਵਿਚੋਂ ਉਠ ਕੇ ਖਾਣੇ ਵਾਲੇ ਮੇਜ਼ ਤੇ ਜਾਣ ਤੇ ਕਿਸ ਦਾ ਦਿਲ ਕਰਦਾ ਹੈ ? ਲਵੋ ਬਿਸਕੁਟ, ਤੇ ਚਾਹ ਪੀਵੋ ਠੰਡੀ ਹੋ ਜਾਏਗੀ।

(ਸਭ ਚਾਹ ਲੈ ਕੇ ਪੀਂਦੀਆਂ ਹਨ ਅਤੇ ਨਾਲ ਨਾਲ ਗੱਲਾਂ ਕਰਦੀਆਂ ਹਨ।)

ਸੁਰੋ : ਜੇ ਚਾਹ ਬਿਸਤਰੇ ਤੇ ਡੁਲ੍ਹ ਜਾਏ ?

ਮਧੂ : ਫੇਰ ਕੀ ਹੋਇਆ, ਚਾਦਰ ਧੋਤੀ ਜਾਏਗੀ। ਇਹੋ ਜਿਹੀ ਘਟਨਾ ਵਾਪਰਨ ਦੇ ਡਰੋਂ, ਕੋਈ ਸੁਖ ਆਰਾਮ ਛੱਡ ਕੇ ਐਵੇਂ ਔਖੇ ਪਏ ਹੋਈਏ।

ਸੁਰੋ : ਸੁਖ ਆਰਾਮ ? (ਟਿਚਕਰੀ ਹਾਸਾ ਹੱਸਦੀ ਹੈ) ਤੂੰ, ਬਿਸਤਰੇ ਵਿਚ ਚਾਹ ਪੀਣ ਨੂੰ ਵੱਡਾ ਸੁਖ ਆਰਾਮ ਸਮਝਦੀ ਏਂ ? (ਫਿਰ ਹੱਸਦੀ ਹੈ।)

ਚਿੰਤੀ : ਤੇ ਤੇਰੀਆਂ ਉਹ ਸਭਿਅਤਾ ਦੀਆਂ ਗਲਾਂ......

ਮਧੂ : ਮਨੁੱਖ ਦੀਆਂ ਹਰ ਦਿਨ ਬਦਲਦੀਆਂ, ਕਦਰਾਂ ਅਤੇ ਉਹਨਾਂ ਦਾ ਵਿਕਾਸ ਹੀ ਤਾਂ ਸਭਿਅਤਾ ਹੈ। ਸੋਸਾਇਟੀ ਦੇ ਇਕ ਵਰਗ ਦੀ ਨਜ਼ਰ ਵਿਚ ਦੂਜਾ ਵਰਗ ਹਮੇਸ਼ਾ ਅਸੱਭਯ ਸਮਝਿਆ ਜਾਂਦਾ ਹੈ, ਫੇਰ ਕੋਈ ਕਿਉਂ ਇਸ ਕਥਿਤ-ਸਭਿਅਤਾ ਦੀਆਂ ਕੀਮਤਾਂ ਪਿਛੇ ਭੱਜੇ ਤੇ ਖਵਾਰ ਹੋਵੇ।

ਸੁਰੋ : ਇਹ ਤੂੰ ਕੀ ਕਹਿ ਰਹੀ ਏਂ ? ਤੂੰ ਚਾਹੁੰਦੀ ਏਂ ਮਨੁੱਖ ਇੰਨਾ ਕੁਝ ਸਿਖ ਸਮਝ ਕੇ ਫਿਰ ਪਹਿਲੇ ਦੀ ਤਰ੍ਹਾਂ ਅਸੱਭਯ ਹੋ ਜਾਵੇ।

ਮਧੂ : ਨਹੀਂ ਅਸੱਭਯ ਬਨਣ ਦੀ ਕੀ ਲੋੜ ਏ। ਮਨੁੱਖ ਨੂੰ ਸਿਖਰਾਂ ਨਹੀਂ ਛੋਹਣੀਆਂ ਚਾਹੀਦੀਆਂ ਸਗੋਂ ਵਿਚਕਾਰਲਾ ਰਸਤਾ ਹੀ ਅਪਨਾਣਾ ਚਾਹੀਦਾ ਹੈ। ਨਾ ਹੀ ਏਨੀ ਖੁਲ੍ਹ ਕਿ ਅਸੱਭਯ ਹੀ ਲੱਗੇ ਤੇ ਨਾ ਹੀ ਏਨਾ ਕੱਟੜ ਸ਼ਿਸ਼ਟਾਚਾਰੀ ਬਣੇ ਕਿ ਉਹ ਸਣਕ ਦੀ ਹੱਦ ਤਕ ਪਹੁੰਚ ਜਾਏ। ਮਹਾਤਮਾ ਬੁੱਧ ਨੇ ਕਿਹਾ ਸੀ...

ਸੁਰੋ : (ਹੱਸ ਕੇ) ਮਹਾਤਮਾ ਬੁੱਧ। ਮੈਂ ਹੈਰਾਨ ਹਾਂ ਤੈਨੂੰ ਹੋ ਕੀ ਗਿਆ ਏ, ਸਦੀਆਂ ਪੁਰਾਣੇ ਘਸੇ ਹੋਏ ਵਿਚਾਰ ਅੱਜ ਦੀ ਸਭਿਅਤਾ ਤੇ ਠੋਸਨਾ ਚਾਹੁੰਦੀ ਏਂ ?

ਚਿੰਤੀ : ਮਨੁੱਖ ਹਰ ਪਲ ਤਰੱਕੀ ਦੇ ਰਾਹ ਤੇ ਜਾ ਰਿਹਾ ਹੈ। ਇਸੇ ਕਰ ਕੇ ਅੱਜ ਦੇ ਸਿਧਾਂਤ ਕਲ੍ਹ ਨੂੰ ਬਹੇ ਲੱਗਣਗੇ ਤੇ ਕਲ੍ਹ ਦੇ ਪਰਸੋਂ ਨੂੰ। ਬਰਨਾਰਡ ਸ਼ਾਹ...

ਮਧੂ : ਬਰਨਾਰਡ ਸ਼ਾਹ, ਛੱਡੋ ਪਰ੍ਹੇ...ਕੀ ਰੁੱਖੀ ਜਿਹੀ ਬਹਿਸ ਵਿਚ ਪੈ ਗਈਆਂ ਹ, ਮੰਗਲਾ ਚਾਹ ਦਾ ਇਕ ਇਕ ਕਪ ਹੋਰ ਬਨਾ।

ਚਿੰਤੀ : ਬਸ, ਬਈ, ਹੁਣ ਅਸੀਂ ਚਲਦੀਆਂ ਹਾਂ। ਕਾਫ਼ੀ ਦੇਰ ਹੋ ਗਈ ਏ ਇਥੇ ਆਇਆਂ ? ਮੰਗਲਾ, ਲਿਆ ਸਾਡੇ ਹੱਥ ਧੁਆ।

ਮਧੂ : ਨੀਂ ਠਹਿਰੋ, ਇਕ ਇਕ ਪਿਆਲਾ ਤੇ ਹੋਰ ਪੀਓ ਨਾ ?

ਸੁਰੋ : ਨਹੀਂ ਮਧੂ ਹੁਣ ਅਸੀਂ ਚਲਦੀਆਂ ਹਾਂ, ਸਭ ਸਾਨੂੰ ਉਡੀਕ ਰਹੇ ਹੋਣਗੇ ਅਸੀਂ ਤੇ ਕਹਿ ਕੇ ਆਈਆਂ ਸਾਂ ਕਿ ਸਿਰਫ਼ ਮਧੂ ਦਾ ਘਰ ਹੀ ਵੇਖਣ ਜਾ ਰਹੀਆਂ ਹਾਂ, ਹੁਣੇ ਘੰਟੇ, ਅੱਧੇ ਘੰਟੇ ਅੰਦਰ ਅੰਦਰ ਆਈਆਂ ਖਲੋਤੀਆਂ ਇਥੇ ਤੇ ਆਉਂਦਿਆਂ ਆਉਂਦਿਆਂ ਹੀ ਦੋ ਘੰਟੇ ਲੱਗ ਗਏ।

ਚਿੰਤੀ : ਗ਼ੁਸਲਖ਼ਾਨਾ ਕਿਥੇ ਹੈ ? ਅਸੀਂ ਉਥੇ ਹੀ ਹੱਥ ਧੋ ਲੈਂਦੀਆਂ ਹਾਂ।

ਮਧੂ : ਏਨੀ ਸਰਦੀ ਵਿਚ ਭਲਾ ਹੱਥ ਕੀ ਧੋਣੇ ਹੋਏ ?

ਸੁਰੋ : ਨਹੀਂ ਬਈ, ਹੱਥ ਜ਼ਰੂਰ ਧੋਣੇ ਨੇ, ਪਿਚਪਿਚ ਕਰ ਰਹੇ ਨੇ।

ਮਧੂ : ਮਰੋ ਫਿਰ....ਮੰਗਲਾ, ਇਹਨਾਂ ਦੇ ਹੱਥ ਧੁਆ ਦੇ।

ਸੁਰੋ : ਬਾਥ ਰੂਮ......

ਮਧੂ : ਉਥੇ ਜਾ ਕੇ ਕੀ ਕਰੋਗੀਆਂ, ਬਰਾਂਡੇ ਵਿਚ ਹੀ ਧੁਆ ਦੇਂਦੀ ਏ।
(ਦਰਵਾਜ਼ਾ ਖੋਲ੍ਹ ਕੇ ਦੋਵੇਂ ਹੱਥ ਧੋਂਦੀਆਂ ਹਨ। ਮਧੂ ਚੁੱਪਚਾਪ ਆਪਣੇ ਪਿਆਲੇ ਵਿਚਲੀ ਬਚੀ ਚਾਹ ਪੀਂਦੀ ਹੈ।)

ਸੁਰੋ : (ਗਿੱਲੇ ਹੱਥਾਂ ਨਾਲ) ਤੌਲੀਆ ਕਿਥੇ ਏ ?

ਮਧੂ : ਮੰਗਲਾ, ਤੌਲੀਆ ਨਹੀਂ ਦੇ ਗਈ ? ਚੰਗਾ, ਉਹ ਕਿੱਲੀ ਤੇ ਟੰਗਿਆ ਹੈ ਲਾਹ ਲਉ।

ਸੁਰੋ : (ਗ਼ੁੱਸੇ ਨਾਲ) ਮਧੂ ਤੂੰ ਚੰਗੀ ਤਰ੍ਹਾਂ ਜਾਣਦੀ ਏਂ ?......

ਮਧੂ : ਮੰਗਲਾ, ਇਹਨਾਂ ਲਈ ਅੰਦਰੋਂ ਧੋਤਾ ਹੋਇਆ ਤੌਲੀਆ ਲਿਆ ਦੇ, (ਚਿੰਤੀ (ਗਿੱਲੇ ਹੱਥਾਂ ਨਾਲ ਆਉਂਦੀ ਹੈ, ਮੰਗਲਾ ਤੌਲੀਆ ਦੇਂਦੀ ਹੈ ਤੇ ਦੋਵੇਂ ਹੱਥ ਪੂੰਝਦੀਆਂ ਹਨ।)

ਮਧੂ : ਮੈਂ ਤੇ ਕਹਿੰਦੀ ਹਾਂ, ਥੋੜੀ ਦੇਰ ਹੋਰ ਬੈਠ ਜਾਂਦੀਆਂ।

ਚਿੰਤੀ : ਨਹੀਂ ਕਲ੍ਹ ਆਣ ਦੀ ਕੋਸ਼ਿਸ਼ ਕਰਾਂਗੀਆਂ (ਹੱਥ ਪੂੰਝ ਕੇ ਤੌਲੀਆ ਕੁਰਸੀ ਤੇ ਰਖ ਦੇਂਦੀਆਂ ਹਨ।)

ਮਧੂ : ਕੋਸ਼ਿਸ਼ ਨਹੀਂ, ਜ਼ਰੂਰ ਆਉਣਾ। ਭੁੱਲਣਾ ਨਾ, ਤੇ ਰੋਟੀ ਇਥੇ ਹੀ ਖਾਣੀ।

ਸੁਰੋ : ਹੱਛਾ ਜ਼ਰੂਰ ਆਵਾਂਗੀਆਂ।
(ਮਧੂ ਉੱਠਣ ਦੀ ਕੋਸ਼ਿਸ਼ ਕਰਦੀ ਹੈ।)

ਸੁਰੋ : ਹੁਣ ਉੱਠਣ ਦੀ ਖੇਚਲ ਨਾ ਕਰ ਤੇ ਆਪਣੇ ਗਰਮ ਬਿਸਤਰੇ ਵਿਚ ਬੈਠੀ ਰਹੁ। ਬੂਹਾ ਅਸੀਂ ਬੰਦ ਕਰ ਜਾਂਦੀਆਂ ਹਾਂ, ਕਿੰਨੀ ਠੰਢੀ ਹਵਾ ਅੰਦਰ ਆ

ਰਹੀ ਏ ।

(ਹੱਸਦੀਆਂ ਹੋਈਆਂ ਬੂਹਾ ਬੰਦ ਕਰ ਕੇ ਚਲੀਆਂ ਜਾਂਦੀਆਂ ਹਨ ।)

ਮਧੂ : ਮੰਗਲਾ, ਮੈਨੂੰ ਚਾਹ ਦਾ ਇਕ ਪਿਆਲਾ ਹੋਰ ਬਣਾ ਦੇ ।

ਮੰਗਲਾ : (ਚਾਹ ਦੇਂਦੇ ਹੋਏ) ਬੀਬੀ ਜੀ, ਇਹ ਕੌਣ ਸਨ ?

ਮਧੂ : ਮੇਰੀਆਂ ਸਹੇਲੀਆਂ ਸਨ, ਕਾਲਜ ਵਿਚ ਅਸੀਂ ਇਕੱਠੀਆਂ ਪੜ੍ਹਦੀਆਂ ਸਾਂ ਤੇ ਬੋਰਡਿੰਗ ਵਿਚ ਵੀ ਇਕੱਠੀਆਂ ਹੀ ਸਾਂ ।

(ਥੋੜੀ ਦੇਰ ਚੁੱਪਚਾਪ ਚਾਹ ਪੀਂਦੀ ਹੈ, ਫਿਰ)

ਮਧੂ : ਮੰਗਲਾ......

ਮੰਗਲਾ : ਜੀ, ਬੀਬੀ ਜੀ ।

ਮਧੂ : ਜ਼ਰਾ ਮੇਰੇ ਵਲ ਵੇਖ ਕੇ ਦੱਸ ਕਿ ਮੈਂ ਸੱਚਮੁੱਚ ਬਦਲ ਗਈ ਹਾਂ ?

ਮੰਗਲਾ : (ਚੁੱਪ ਰਹਿੰਦੀ ਹੈ)

ਮਧੂ : (ਆਪਣੇ ਆਪ ਨਾਲ) ਮੇਰੀਆਂ ਸਹੇਲੀਆਂ ਕਹਿੰਦੀਆਂ ਨੇ ਮੈਂ ਬਦਲ ਗਈ ਆਂ, ਹਾਂ, ਆਂਢੀ ਗੁਆਂਢੀ ਵੀ ਇਹੀ ਕਹਿੰਦੇ ਹਨ । ਮੰਗਲਾ ਤੂੰ ਮੇਰੇ ਵਲ ਵੇਖ ਕੇ ਦੱਸ ਕਿ ਮੈਂ ਬਦਲ ਸਕੀ ਹਾਂ ?

ਮੰਗਲਾ : ਮੈਂ ਤਾਂ ਸਾਰਾ ਵਕਤ ਤੁਹਾਡੇ ਕੋਲ ਹੀ ਹੋਨੀ ਆਂ, ਮੈਂ ਕੀ ਜਾਣਾਂ ?

ਮਧੂ : (ਆਪਣੀ ਗੱਲ ਚਾਲੂ ਰਖਦਿਆਂ ਹੋਇਆਂ) ਮੇਰੀਆਂ ਅੱਖਾਂ ਵਲ ਵੇਖ ਕੇ ਦੱਸ ਮੰਗਲਾ ਕਿ ਇਹ ਬਦਲ ਸਕੀਆਂ ਨੇ ? ਇਹਨਾਂ ਵਿਚ ਨਫ਼ਰਤ ਦੀ ਝਲਕ ਤੇ ਨਹੀਂ ਕਿਧਰੇ ?

ਮੰਗਲਾ : (ਹੈਰਾਨੀ ਨਾਲ) ਨਫ਼ਰਤ......

ਮਧੂ : ਮੇਰੇ ਬੋਲ ਚਾਲ ਦੇ ਢੰਗ ਵਿਚ ਓਪਰਾਪਨ ਜਾਂ ਬਨਾਵਟ ਤੇ ਨਹੀਂ ।

ਮੰਗਲਾ : (ਉਸੇ ਹੈਰਾਨੀ ਨਾਲ) ਬਨਾਵਟ, ਓਪਰਾਪਨ......

ਮਧੂ : ਓਪਰਾਪਨ, ਨਫ਼ਰਤ ਤੇ ਬਨਾਵਟ ਤਿੰਨਾਂ ਨੂੰ ਮੈਂ ਆਪਣੇ ਵਿਚੋਂ ਕੱਢ ਦੇਣਾ ਚਾਹੁੰਦੀ ਹਾਂ । (ਆਪਣੇ ਆਪ ਨਾਲ) ਦੋ ਮਹੀਨੇ ਪਹਿਲੇ ਉਹ ਇਹਨਾਂ ਗੱਲਾਂ ਕਰ ਕੇ ਹੀ ਮੇਰੇ ਨਾਲ ਗੁੱਸੇ ਹੋ ਕੇ ਚਲੇ ਗਏ ਸੀ ।

ਮੰਗਲਾ : ਬੀਬੀ ਜੀ, ਤੁਸੀਂ ਕੀ ਕਹਿ ਰਹੇ ਹੋ ? ਬਾਊ ਜੀ ਤਾਂ......

ਮਧੂ : (ਖਿਲਾਅ ਵਿਚ ਦੇਖਦੇ ਹੋਏ) ਉਹਨਾਂ ਦਾ ਗੁੱਸਾ ਹਾਲੀਂ ਤਕ ਨਹੀਂ ਲੱਥਾ, ਇਹਨਾਂ ਦੋ ਮਹੀਨਿਆਂ ਵਿਚ ਮੈਨੂੰ ਇਕ ਚਿੱਠੀ ਵੀ ਨਹੀਂ ਲਿਖੀ ।

ਮੰਗਲਾ : ਇਕ ਚਿੱਠੀ ਵੀ ਨਹੀਂ ਲਿਖੀ, ਪਰ......

ਮਧੂ : (ਵਿਅੰਗ ਨਾਲ) ਮੈਂ ਰਾਜ਼ੀ ਖ਼ੁਸ਼ੀ ਹਾਂ, ਆਪਣੀ ਰਾਜ਼ੀ ਖ਼ੁਸ਼ੀ ਦਾ ਪਤਾ ਦੇਣਾ। ਜਾਂ ਮੈਨੇਜਰ ਹਾਲੀਂ ਠੀਕ ਨਹੀਂ ਹੋਇਆ, ਜਦੋਂ ਠੀਕ ਹੋਇਆ ਵਾਪਸ ਆ

ਜਾਵਾਂਗਾ ਇਸ ਨੂੰ ਚਿੱਠੀ ਲਿਖਣਾ ਕਹਿੰਦੇ ਨੇ ? ਉਹ ਮੇਰੇ ਨਾਲ ਗੁੱਸੇ ਨੇ। ਉਹਨਾਂ ਦਾ ਖ਼ਿਆਲ ਏ, ਮੈਂ ਉਹਨਾਂ ਨੂੰ ਨਫ਼ਰਤ ਕਰਦੀ ਹਾਂ।

ਮੰਗਲਾ : (ਕੁਝ ਵੀ ਨਾ ਸਮਝਦਿਆਂ ਹੋਇਆਂ) ਨਫ਼ਰਤ ਨਫ਼ਰਤ......

ਮਧੂ : ਮੈਂ ਇਹੋ ਜਿਹੇ ਵਾਤਾਵਰਣ ਵਿਚ ਪਲੀ ਹਾਂ ਜਿਥੇ ਸਫ਼ਾਈ ਤੇ ਉੱਠਣ ਬੈਠਣ ਦੇ ਤੌਰ ਤਰੀਕਿਆਂ ਦਾ ਖ਼ਾਸ ਖ਼ਿਆਲ ਰਖਿਆ ਜਾਂਦਾ ਸੀ, ਤੇ ਇਸ ਵਿਚ ਮੇਰਾ ਕੀ ਕਸੂਰ (ਭਰੇ ਹੋਏ ਗਲੇ ਨਾਲ) ਉਹ ਮੇਰੀ ਇਸ ਆਦਤ ਨੂੰ ਨਫ਼ਰਤ ਦੱਸਦੇ ਨੇ। ਮੈਂ ਬਥੇਰੀ ਕੋਸ਼ਿਸ਼ ਕਰਦੀ ਆਂ ਕਿ ਆਪਣੀਆਂ ਇਹ ਸਫ਼ਾਈ ਵਗ਼ੈਰਾ ਦੀਆਂ ਆਦਤਾਂ ਨੂੰ ਛੱਡ ਦਿਆਂ, ਇਹਨਾਂ ਫ਼ੈਲ ਸੂਫੀਆਂ ਨੂੰ ਤਲਾਂਜਲੀ ਦੇ ਦੇਵਾਂ, ਮੈਂ ਯਤਨ ਕਰ ਰਹੀ ਹਾਂ ਤੇ ਕਦੀ ਕਦੀ ਮੈਨੂੰ ਆਪਣੇ ਆਪ ਨਾਲ ਨਫ਼ਰਤ ਹੋ ਜਾਂਦੀ ਹੈ। (ਹਉਕਾ ਭਰ ਕੇ) ਜੋ ਸੰਸਕਾਰ ਮੈਨੂੰ ਬਚਪਨ ਤੋਂ ਮਿਲੇ ਨੇ, ਉਹਨਾਂ ਤੋਂ ਛੁਟਕਾਰਾ ਪਾਣਾ ਕੋਈ ਸੌਖਾ ਨਹੀਂ (ਅਚਾਨਕ ਦ੍ਰਿੜ੍ਹਤਾ ਨਾਲ) ਪਰ ਨਹੀਂ ਮੈਂ ਸਾਰੇ ਵਹਿਮ ਦਿਲੋਂ ਕੱਢ ਦਿਆਂਗੀ, ਪੁਰਾਣੀਆਂ ਆਦਤਾਂ ਤੋਂ ਛੁਟਕਾਰਾ ਪਾਵਾਂਗੀ, ਉਹ ਸਮਝਦੇ ਨੇ ਮੈਂ ਉਨ੍ਹਾਂ ਨੂੰ ਨਫ਼ਰਤ ਕਰਦੀ ਹਾਂ।

ਮੰਗਲਾ : ਬੀਬੀ ਜੀ, ਤੁਸੀਂ ਕਿਹੋ ਜਿਹੀਆਂ ਗੱਲਾਂ ਕਰਦੇ ਹੋ ?

ਮਧੂ : ਉਹ ਸਮਝਦੇ ਨੇ ਮੈਂ ਉਹਨਾਂ ਨਾਲ, ਉਹਨਾਂ ਦੇ ਸੁਭਾਅ ਨਾਲ, ਤੇ ਉਹਨਾਂ ਦੇ ਵਾਤਾਵਰਣ ਨਾਲ, ਉਹਨਾਂ ਦੀ ਹਰ ਗੱਲ ਨਾਲ ਨਫ਼ਰਤ ਕਰਦੀ ਹਾਂ। ਇਨ੍ਹਾਂ ਦੋ ਮਹੀਨਿਆਂ ਵਿਚ ਮੈਂ ਆਪਣੇ ਆਪ ਨੂੰ ਬਿਲਕੁਲ ਬਦਲ ਦਿਤਾ ਏ। (ਬੂਹਾ ਅਚਾਨਕ ਖੁਲ੍ਹਦਾ ਹੈ ਅਤੇ ਬਸੰਤ ਪਰਵੇਸ਼ ਕਰਦਾ ਹੈ।)

ਬਸੰਤ : ਹੈਲੋ ਮਧੂ, ਕੀ ਹਾਲ ਚਾਲ ਏ ਹਜ਼ੂਰ ਦਾ (ਮੰਗਲਾ ਨੂੰ) ਮੰਗਲਾ ਟਾਂਗੇ ਤੋਂ ਸਮਾਨ ਉਤਰਵਾ ਦੇ ਅਤੇ (ਜੇਬ ਵਿਚੋਂ ਪੈਸੇ ਕੱਢਦੇ ਹੋਇਆਂ) ਇਹ ਲੈ ਡੇਢ ਰੁਪਿਆ, ਟਾਂਗੇ ਵਾਲੇ ਨੂੰ ਦੇ ਦੇ। (ਮੰਗਲਾ ਪੈਸੇ ਲੈ ਕੇ ਜਾਂਦੀ ਹੈ)

ਬਸੰਤ : (ਫੇਰ ਮਧੂ ਕੋਲ ਆਉਂਦਿਆਂ ਹੋਇਆਂ) ਸੁਣਾਓ ਮਹਾਰਾਜ ਕੀ ਹਾਲ ਚਾਲ ਏ ? ਇਹ ਤੂੰ ਕਿਹੀ ਰੋਣੀ ਸ਼ਕਲ ਬਣਾਈ ਹੋਈ ਏ, ਠੀਕ ਤੇ ਹੈ ਨਾ ?

ਮਧੂ : (ਪਲੰਘ ਤੋਂ ਉਤਰ ਆਉਂਦੀ ਹੈ। ਹੱਸਣ ਦਾ ਯਤਨ ਕਰਦੀ ਹੈ) ਸੁੱਕੀ ਸਰਦੀ ਪੈ ਰਹੀ ਹੈ। ਇਸ ਕਰ ਕੇ ਤਿੰਨ ਚਾਰ ਦਿਨ ਤੋਂ ਜ਼ੁਕਾਮ ਹੋ ਗਿਆ।

ਬਸੰਤ : ਮੈਂ ਤੈਨੂੰ ਕਿੰਨੀ ਵਾਰੀ ਕਹਿ ਚੁਕਾ ਹਾਂ, ਕਿ ਆਪਣੀ ਸੇਹਤ ਦਾ ਖ਼ਿਆਲ ਰਖਿਆ ਕਰ। ਸੇਹਤ – ਸੇਹਤ – ਸੇਹਤ। ਦੁਨੀਆਂ ਵਿਚ ਜੋ ਕੁਝ ਹੈ ਉਹ ਸੇਹਤ ਹੀ ਹੈ। ਜ਼ਿੰਦਗੀ ਵਿਚ ਇਹ ਸਫ਼ਾਈ, ਇਹ ਸਿਆਣਪ, ਇਹ ਨਖ਼ਰੇ ਇੰਨਾ ਕੰਮ ਨਹੀਂ ਆਉਂਦੇ, ਜਿੰਨੀ ਸੇਹਤ। ਜੇਕਰ ਸੇਹਤ ਹੀ ਨਾ ਠੀਕ ਹੋਵੇ

ਤੇ ਇਹ ਸਭ ਕੁਝ ਕਿਸੇ ਕੰਮ ਨਹੀਂ ਤੇ ਜੇ ਸੇਹਤ ਠੀਕ ਹੈ ਤਾਂ ਫਿਰ ਇਹਨਾਂ ਚੀਜ਼ਾਂ ਦੀ ਕੋਈ ਲੋੜ ਨਹੀਂ। (ਆਪਣੀ ਕਹੀ ਗੱਲ ਦਾ ਆਪ ਹੀ ਸੁਆਦ ਲੈਂਦਾ ਹੈ। ਫਿਰ ਜਿਵੇਂ ਕਿ ਕਮਰੇ ਨੂੰ ਪਹਿਲੀ ਵਾਰ ਦੇਖ ਰਿਹਾ ਹੋਵੇ) ਵਾਹ ਇਹ ਸਭ ਬਦਲਿਆ ਕਿਸ ਤਰ੍ਹਾਂ। ਇਹ ਪਲੰਘ ਡਰਾਇੰਗ ਰੂਮ ਵਿਚ ਕਿਵੇਂ ਆ ਗਿਆ ਤੇ ਨਾਲੇ ਇਹ ਟ੍ਰੇ ਇਹ ਪਿਆਲੇ......

ਮਧੂ : ਇਹ ਪਲੰਘ ਮੈਂ ਇਥੇ ਹੀ ਲੈ ਆਈ ਹਾਂ, ਤਾਂਕਿ ਤੁਹਾਨੂੰ ਤੇ ਤੁਹਾਡੇ ਮਿੱਤਰਾਂ ਨੂੰ ਜ਼ਰਾ ਵੀ ਤਕਲੀਫ਼ ਨਾ ਹੋਵੇ। ਮਜ਼ੇ ਨਾਲ ਰਜ਼ਾਈ ਵਿਚ ਬੈਠ ਸਕਣ। ਟੈਲੀਫ਼ੂਨ ਵੀ ਤੁਹਾਡੇ ਸਿਰਹਾਣੇ ਹੈ।

ਬਸੰਤ : (ਖ਼ੁਸ਼ੀ ਵਿਚ) ਵਾਹ ! ਮੈਂ ਕਹਿੰਦਾ ਹਾਂ, ਤੂੰ ਬਹੁਤ ਚੰਗੀ ਏਂ।

ਮਧੂ : ਮੈਂ ਆਪ ਵੀ ਆਪਣੀਆਂ ਸਹੇਲੀਆਂ ਨਾਲ ਇਸੇ ਰਜ਼ਾਈ ਵਿਚ ਬੈਠੀ ਰਹੀ ਹਾਂ।

ਬਸੰਤ : (ਅਸਚਰਜਤਾ ਤੇ ਖ਼ੁਸ਼ੀ ਨਾਲ) ਸੱਚੀਂ।

ਮਧੂ : (ਪ੍ਰਸੰਸਾ ਲੈਣ ਦੀ ਇੱਛਾ ਨਾਲ, ਪਿਆਰ ਭਰੀ ਨਜ਼ਰ ਨਾਲ ਵੇਖਦਿਆਂ ਹੋਇਆਂ) ਅਤੇ ਚਾਹ ਵੀ ਅਸਾਂ ਇਥੇ ਹੀ ਪੀਤੀ।

ਬਸੰਤ : (ਖ਼ੁਸ਼ੀ ਨਾਲ) ਵਾ...ਹ...। ਮੈਂ ਕਹਿੰਦਾ ਹਾਂ ਹੁਣ ਤੈਨੂੰ ਜ਼ਿੰਦਗੀ ਦਾ ਭੇਤ ਲੱਭਾ ਏ ਜੀਵਨ ਦਾ ਭੇਤ ਉਪਰਲੀ ਤੜਕ ਮੜਕ ਵਿਚ ਨਹੀਂ ਹੈ। ਸਗੋਂ ਆਪਣਾ ਅੰਦਰ ਦ੍ਰਿੜ੍ਹ ਕਰਨ ਵਿਚ ਹੈ।

ਮਧੂ : ਹੁਣ ਚਾਹ ਇਥੇ ਹੀ ਆਪਣੇ ਨਰਮ ਨਰਮ ਬਿਸਤਰੇ ਤੇ ਪੀਣੀ ਕਰਨੀ।

ਬਸੰਤ : (ਅਤਿਅੰਤ ਖ਼ੁਸ਼ੀ ਵਿਚ) ਵਾਹ...ਵਾ...ਹ..., ਹੁਣ ਇਸੇ ਖ਼ੁਸ਼ੀ ਵਿਚ ਮੰਗਲਾ ਨੂੰ ਕਹੋ ਕਿ ਮੇਰੇ ਵਾਸਤੇ ਚਾਹ ਦਾ ਪਾਣੀ ਰਖੇ।

ਮਧੂ : ਹੁਣ ਤੇ ਤੁਸੀਂ ਗ਼ੁੱਸੇ ਨਹੀਂ ਨਾ ?

ਬਸੰਤ : (ਹੈਰਾਨ ਹੋ ਕੇ) ਗ਼ੁੱਸੇ ?

ਮਧੂ : ਤੁਸੀਂ ਇੰਨੇ ਚਿਰ ਤਕ ਆਪਣੇ ਮਨ ਵਿਚ ਗ਼ੁੱਸਾ ਰਖ ਸਕਦੇ ਹੋ। ਮੈਂ ਕਦੀ ਸੁਫ਼ਨੇ ਵਿਚ ਵੀ ਨਹੀਂ ਸੀ ਸੋਚਿਆ।

ਬਸੰਤ : (ਹੋਰ ਹੈਰਾਨੀ ਨਾਲ) ਗ਼ੁੱਸਾ ?

ਮਧੂ : ਦੋ ਮਹੀਨਿਆਂ ਤੋਂ ਇਕ ਵੀ ਸੁਆਦ ਦੀ ਚਿੱਠੀ ਨਹੀਂ ਲਿਖੀ।

ਬਸੰਤ : ਪਰ ਮੈਂ ਤੇ......

ਮਧੂ : ਮੈਂ ਠੀਕ ਠਾਕ ਹਾਂ। ਆਪਣੀ ਰਾਜ਼ੀ ਖ਼ੁਸ਼ੀ ਦੀ ਖ਼ਬਰ ਦੇਣੀ। ਕੀ ਇਸ ਨੂੰ ਚਿੱਠੀ ਲਿਖਣਾ ਕਹਿੰਦੇ ਨੇ ?

ਬਸੰਤ : (ਜ਼ੋਰ ਦੀ ਹੱਸਦਾ ਹੋਇਆ) ਤੇ ਤੂੰ ਇਹਦਾ ਕਾਰਨ ਇਹ ਸਮਝਿਆ ਹੈ ਕਿ ਮੈਂ ਤੇਰੇ ਨਾਲ ਗ਼ੁੱਸੇ ਹਾਂ। ਝੱਲੀ......ਤੇਰੇ ਨਾਲ ਵੀ ਕਦੀ ਕੋਈ ਗ਼ੁੱਸੇ ਹੋ

ਸਕਦਾ ਏ ?

ਮਧੂ : ਪਰ ਦੋ ਲਾਈਨਾਂ।

ਬਸੰਤ : ਦੋ ਲਾਈਨਾਂ ਲਿਖਣ ਦੀ ਵਿਹਲ ਮਿਲੀ ਤੂੰ ਇਸ ਨੂੰ ਹੀ ਬਹੁਤ ਸਮਝ।

ਮਧੂ : ਹੱਛਾ ਤੁਸੀਂ ਪਹਿਲੇ ਹੱਥ ਮੂੰਹ ਧੋਵੋ, ਮੈਂ ਚਾਹ ਲਿਆਉਂਦੀ ਹਾਂ।

ਬਸੰਤ : ਮੈਂ ਕਹਿੰਦਾ ਹਾਂ ਤੂੰ ਕਿੰਨੀ......ਤੂੰ ਕਿੰਨੀ ਚੰਗੀ ਏਂ।

ਮਧੂ : (ਮੁਸਕਰਾਂਦੇ ਹੋਇਆਂ) ਹੱਛਾ, ਹੱਛਾ ਚਲੋ ਪਹਿਲੇ ਮੂੰਹ ਹੱਥ ਧੋਵੋ, ਕਪੜੇ ਬਦਲੋ।

ਬਸੰਤ : ਇਹ ਫਿਰ ਤੂੰ ਕੀ ਕਪੜੇ ਬਦਲਣ ਦੀ ਰੱਟ ਲਾ ਰਖੀ ਏ ?

ਮਧੂ : ਕਿਉਂ, ਕਪੜੇ ਨਹੀਂ ਬਦਲਨੇ ? ਇਕ ਰਾਤ ਇਕ ਦਿਨ ਗੱਡੀ ਵਿਚ ਸਫ਼ਰ ਕਰ ਕੇ ਆਏ ਹੋ। ਰਸਤੇ ਦੀ ਮਿੱਟੀ ਸਾਰੇ ਸਰੀਰ ਤੇ ਪਈ ਹੋਈ ਏ। ਚਲੋ, ਚਲੋ, ਜਲਦੀ ਹੱਥ ਮੂੰਹ ਧੋ ਕੇ ਕਪੜੇ ਬਦਲੋ, ਮੈਂ ਇੰਨੇ ਵਿਚ ਚਾਹ ਤਿਆਰ ਕਰਨੀ ਆਂ। (ਬਸੰਤ ਨੂੰ ਗ਼ੁਸਲਖ਼ਾਨੇ ਵਲ ਧੱਕ ਦੇਂਦੀ ਹੈ ਤੇ ਨੌਕਰਾਨੀ ਨੂੰ ਆਵਾਜ਼ ਦੇਂਦੀ ਹੈ।) ਮੰਗਲਾ ਮੰਗਲਾ।

ਮੰਗਲਾ : (ਦੂਜੇ ਕਮਰੇ ਦੇ ਦਰਵਾਜ਼ੇ ਵਿਚੋਂ ਝਾਕਦੀ ਹੈ।) ਜੀ, ਬੀਬੀ ਜੀ।

ਮਧੂ : ਸਮਾਨ ਰਖਵਾ ਲਿਆ ਕਿ ਨਹੀਂ ?

ਮੰਗਲਾ : ਜੀ, ਬੀਬੀ ਜੀ।

ਮਧੂ : ਇਹ ਟ੍ਰੇ ਤੇ ਪਿਆਲੀਆਂ ਚੁੱਕ। ਪਾਣੀ ਤੇ ਚਾਹ ਦਾ ਠੰਡਾ ਵੀ ਹੋ ਗਿਆ ਹੋਵੇਗਾ। ਬਾਬੂ ਜੀ ਉਧਰ ਹੱਥ ਮੂੰਹ ਧੋਣ ਗਏ ਨੇ। ਮੈਂ ਹੋਰ ਪਾਣੀ ਰਖਦੀ ਹਾਂ। ਤੂੰ ਏਨੇ ਵਿਚ ਚਾਹ ਦਾਨੀ ਤੇ ਪਿਆਲੀਆਂ ਸਾਫ਼ ਕਰ (ਮੰਗਲਾ, ਟ੍ਰੇ ਵਗ਼ੈਰਾ ਚੁੱਕ ਕੇ ਜਾਂਦੀ ਹੈ। ਇਕ ਚਿਮਚਾ ਡਿੱਗ ਪੈਂਦਾ ਹੈ।)

ਮਧੂ : (ਕੁਝ ਗ਼ੁੱਸੇ ਨਾਲ) ਇਹ ਚਿਮਚਾ ਫੇਰ ਡੇਗ ਦਿਤਾ ਈ ਫ਼ਰਸ਼ ਤੇ। ਵੀਹ ਵਾਰੀ ਕਿਹਾ ਏ ਚਮਚਾ ਨਾ ਡੇਗਿਆ ਕਰ ਫ਼ਰਸ਼ ਤੇ, ਚਿਪ ਚਿਪ ਹੋਣ ਲੱਗ ਜਾਂਦੀ ਏ। ਹੁਣ ਟ੍ਰੇ ਬਾਹਰ ਰਖ ਕੇ ਇਸ ਜਗ੍ਹਾ ਤੇ ਗਿੱਲਾ ਕਪੜਾ ਮਾਰ ਦੇ।

ਬਸੰਤ : (ਗ਼ੁਸਲਖ਼ਾਨੇ ਵਿਚੋਂ) ਉਹ ਬਈ, ਸਾਬਣ ਕਿਥੇ ਏ ?

ਮਧੂ : ਧਿਆਨ ਨਾਲ ਵੇਖੋ, ਉਥੇ ਫੱਟੀ ਤੇ ਹੀ ਪਿਆ ਏ।

ਬਸੰਤ : ਤੇ ਤੌਲੀਆ ?

ਮਧੂ : ਮੂੰਹ ਹੱਥ ਧੋ ਆਓ ਤੇ ਇਧਰ ਕਮਰੇ ਵਿਚ ਨਵੇਂ ਸੁਕੇ ਤੌਲੀਏ ਨਾਲ ਆ ਕੇ ਪੂੰਝ ਲਓ। (ਮੰਗਲਾ ਕਪੜਾ ਗਿੱਲਾ ਕਰ ਕੇ ਲਿਆਂਦੀ ਹੈ ਤੇ ਚੁੱਪਚਾਪ ਫ਼ਰਸ਼ ਸਾਫ਼ ਕਰਨ ਲੱਗ ਜਾਂਦੀ ਹੈ।)

ਮਧੂ : ਤੂੰ ਫ਼ਰਸ਼ ਸਾਫ਼ ਕਰ ਕੇ ਚਾਹ ਦਾਨੀ ਤੇ ਪਿਆਲੀ ਧੋ ਤੇ ਮੈਂ ਚਾਹ ਦਾ ਪਾਣੀ

ਰਖਦੀ ਹਾਂ। (ਰਸੋਈ ਦੇ ਦਰਵਾਜ਼ੇ ਵਿਚੋਂ ਚਲੀ ਜਾਂਦੀ ਹੈ। ਬਸੰਤ ਮੂੰਹ ਹੱਥ ਧੋ ਕੇ, ਕੁੜਤੇ ਦੀਆਂ ਬਾਹਾਂ ਟੁੰਗਦਾ ਹੋਇਆ, ਗੁਨਗੁਨਾਂਦਾ ਆਉਂਦਾ ਹੈ। ਅਤੇ ਆਪਣੇ ਧਿਆਨ ਵਿਚ ਕੁਰਸੀ ਦੀ ਪਿੱਠ ਤੇ ਪਏ ਤੌਲੀਏ ਨਾਲ ਮੂੰਹ ਪੂੰਝਦਾ ਹੈ ਜਿਸ ਨਾਲ ਸੁਰੋ ਤੇ ਚਿੰਤੀ ਹੱਥ ਪੂੰਝ ਕੇ ਗਈਆਂ ਸਨ।

ਮਧੂ : (ਰਸੋਈ ਖ਼ਾਨੇ ਵਿਚੋਂ) ਮੰਗਲਾ, ਤੂੰ ਚਾਹ ਦਾਨੀ ਦਾ ਕੀ ਹਾਲ ਕੀਤਾ ਹੋਇਆ ਹੈ। ਵੇਖ ਕਿੰਨੀ ਮੈਲ ਜੰਮੀ ਹੋਈ ਇਹਦੇ ਹੈਂਡਲ ਤੇ (ਕੇਤਲੀ ਹੱਥ ਵਿਚ ਲਈ ਆ ਜਾਂਦੀ ਹੈ।) ਮੰਗਲਾ. ਤੈਨੂੰ ਭਾਂਡੇ ਸਾਫ਼ ਕਰਨੇ ਕਦੀ ਨਹੀਂ ਆਣੇ ਕਿੰਨੀ ਵਾਰੀ ਕਿਹਾ ਹੈ ਕਿ ਸਫ਼ਾਈ ਦਾ......(ਅਚਾਨਕ ਬਸੰਤ ਨੂੰ ਸੁਰੋ ਵਾਲੇ ਤੌਲੀਏ ਨਾਲ ਮੂੰਹ ਪੂੰਝਦਿਆਂ ਵੇਖ ਕੇ, ਚੀਕਦਿਆਂ ਹੋਇਆਂ) ਇਹ ਸੁੱਕਾ ਨਵਾਂ ਤੌਲੀਆ ਲਿਆ ਤੁਸਾਂ ਮੈਂ ਪੁੱਛਦੀ ਹਾਂ ਤੁਹਾਨੂੰ ਸੁੱਕੇ ਤੇ ਗਿੱਲੇ ਦੀ ਵੀ ਪਛਾਣ ਨਹੀਂ। ਹੁਣੇ ਹੀ ਤੇ ਸੁਰੋ ਚਿੰਤੀ ਇਹਦੇ ਨਾਲ ਹੱਥ ਪੂੰਝ ਕੇ ਗਈਆਂ ਹਨ।

ਬਸੰਤ : (ਘਬਰਾ ਕੇ) ਪਰ ਨਵਾਂ......

ਮਧੂ : ਨਵਾਂ ਤੌਲੀਆ ਉਥੇ ਕਮਰੇ ਵਿਚ ਟੰਗਿਆ ਹੋਇਆ ਏ।

ਬਸੰਤ : ਉਹੋ, ਇਹ ਭੈੜੇ ਤੌਲੀਏ। ਮੈਨੂੰ ਖ਼ਿਆਲ ਹੀ ਨਹੀਂ ਰਹਿੰਦਾ। ਅਸਲ ਵਿਚ ਦੋਵੇਂ ਹੀ ਤੌਲੀਏ ਸਾਫ਼ ਨੇ, ਮੈਨੂੰ...

ਮਧੂ : ਜੀ ਸਾਫ਼ ਨੇ, ਜ਼ਰਾ ਵੇਖੋ ਤੇ ਸਹੀ, ਗਿੱਲੇ ਤੇ ਸੁੱਕੇ ਵਿਚ ਵੀ ਤੁਹਾਨੂੰ ਪਛਾਣ ਨਹੀਂ....

ਬਸੰਤ : ਮੈਂ ਐਨਕ ਨਹੀਂ ਪਾਈ ਹੋਈ ਅਤੇ ਤੈਨੂੰ ਪਤਾ ਹੀ ਏ ਕਿ ਐਨਕ ਬਿਨਾਂ ਸਾਡੀ ਦੁਨੀਆ (ਕੱਚਾ ਜਿਹਾ ਹੋ ਕੇ ਹੱਸਦਾ ਹੈ)

ਮਧੂ : ਤੁਹਾਡੀ ਦੁਨੀਆਂ, ਪਤਾ ਨਹੀਂ ਤੁਸੀਂ ਕਿਸ ਦੁਨੀਆਂ ਵਿਚ ਰਹਿੰਦੇ ਹੋ ਹੁਣ ਤੇ ਐਨਕ ਨਹੀਂ। ਜੇ ਹੋਵੇ ਵੀ ਤਾਂ....ਤੁਹਾਨੂੰ ਕਿਹੜਾ ਕੁਝ ਦਿੱਸਦਾ ਹੈ (ਮੂੰਹ ਫੁਲਾ ਲੈਂਦੀ ਹੈ।)

ਬਸੰਤ : ਤੂੰ ਫੇਰ ਮੂੰਹ ਬਨਾ ਲਿਆ ਏ। ਗੁੱਸੇ ਹੋ ਗਈ ਏਂ ਕਿ....

ਮਧੂ : (ਵਿਅੰਗ ਨਾਲ ਹੱਸ ਕੇ) ਨਹੀਂ, ਮੈਂ ਗੁੱਸੇ ਤੇ ਨਹੀਂ।

ਬਸੰਤ : (ਉੱਚੀ ਸਾਰੀ) ਤੇਰਾ ਖ਼ਿਆਲ ਏ, ਮੈਂ ਇੰਨਾ ਮੂਰਖ ਹਾਂ ਕਿ ਇਹ ਵੀ ਨਹੀਂ ਪਛਾਣ ਸਕਦਾ....

(ਦੋਨੋਂ ਖੜੇ ਇਕ ਦੂਜੇ ਵਲ ਵੇਖਦੇ ਹਨ ਤੇ ਪਰਦਾ ਡਿਗਦਾ ਹੈ)

ਪਾਤਰ

(ਪਹਿਲਾ ਦ੍ਰਿਸ਼)

ਮਰਦ
ਇਸਤਰੀ

(ਦੂਸਰਾ ਦ੍ਰਿਸ਼)

ਤਿੰਨ ਮਰਦ
ਇਕ ਨੌਜਵਾਨ

(ਤੀਸਰਾ ਦ੍ਰਿਸ਼)

ਪਹਿਲੇ ਦ੍ਰਿਸ਼ ਵਾਲਾ ਮਰਦ
ਦੂਸਰੇ ਦ੍ਰਿਸ਼ ਦਾ ਨੌਜਵਾਨ

## (ਪਹਿਲਾ ਦ੍ਰਿਸ਼)

(ਇਕ ਵਿਚਲੇ ਦਰਜੇ ਦੇ ਲੋਕਾਂ ਦੇ ਬੰਗਲੇ ਦਾ ਖਾਣ ਵਾਲਾ ਕਮਰਾ ਹੈ, ਜੋ ਬਰਾਂਡੇ ਦੇ ਇਕ ਪਾਸੇ ਪਰਦਾ ਲਾ ਕੇ ਬਣਾਇਆ ਹੋਇਆ ਹੈ। ਇਕ ਵੱਡਾ ਸਾਰਾ ਸਾਈਡ ਟੇਬਲ ਜਿਸ ਉਤੇ ਚੀਨੀ ਦੇ ਭਾਂਡੇ, ਪਲੇਟਾਂ, ਪਿਆਲੇ ਇਸ ਤਰ੍ਹਾਂ ਲੱਗੇ ਹਨ, ਜਿਸ ਤਰ੍ਹਾਂ ਕੋਈ ਪਰਦਰਸ਼ਨੀ ਹੋ ਰਹੀ ਹੋਵੇ। ਨਾਲ ਇਕ ਛੋਟੀ ਮੇਜ਼ ਤੇ ਫ਼ੋਰਸ, ਕਵੈਕਰ ਓਟਸ, ਪਾਲਸਨ ਬਟਰ ਅਤੇ ਅਚਾਰ ਦੇ ਦੋ ਬਿਆਮ ਸਜੇ ਹੋਏ ਹਨ। ਖਾਣ ਵਾਲੀ ਮੇਜ਼, ਅੰਡੇ ਦੀ ਸ਼ਕਲ ਵਾਲੀ ਹੈ। ਇਸ ਦੇ ਚਾਰੇ ਪਾਸੇ ਕੁਰਸੀਆਂ ਪਈਆਂ ਹਨ। ਦੋ ਕੁਰਸੀਆਂ ਤੇ ਇਕ ਇਸਤਰੀ ਤੇ ਮਰਦ ਬੈਠੇ ਹਨ।)

(ਇਸਤਰੀ ਬਗ਼ੈਰ ਕੁਝ ਬੋਲੇ ਘਟ ਤੋਂ ਘਟ ਦੱਸ ਮਿੰਟਾਂ ਤੋਂ ਚੁੱਪ ਚਾਹ ਪੀ ਰਹੀ ਹੈ।)

ਇਸਤਰੀ : (ਚਾਹ ਦਾ ਪਿਆਲਾ ਘੁਮਾਂਦੇ ਹੋਏ) ਤਾਂ ਸਰਦਾਰ ਸਾਹਿਬ ਬਹੁਤ ਹੈਰਾਨ ਹੋ ਕੇ ਬੋਲੇ ?

ਮਰਦ : (ਬਿਨਾਂ ਬਹੁਤਾ ਧਿਆਨ ਕੀਤੇ) ਹੋਰ ਕੀ......

ਇਸਤਰੀ : (ਕੁਝ ਕਹਿਣ ਲਈ ਹਾਉਕਾ ਭਰ ਕੇ ਰਹਿ ਜਾਂਦੀ ਹੈ।)

ਮਰਦ : ਤੇ ਅੱਜ ਦੋਵੇਂ ਨੌਕਰ ਛੁੱਟੀ ਲੈ ਗਏ ਹਨ......

ਇਸਤਰੀ : (ਦੋ ਘੁਟ ਚਾਹ ਪੀ ਕੇ, ਰੁਮਾਲ ਨਾਲ ਮੂੰਹ ਪੂੰਝਦੀ ਹੋਈ) ਸਰਦਾਰ ਸਾਹਿਬ ਦੀ ਡਾਇਰੈਕਟਰਾਂ ਵਿਚ ਤਾਂ ਖ਼ੂਬ ਚਲਦੀ ਹੈ......

ਮਰਦ : (ਉਤਸ਼ਾਹ ਨਾਲ) ਹਾਂ ਇਹੀ, ਇਹੀ ਗੱਲ ਤਾਂ ਇਨ੍ਹਾਂ ਨੂੰ ਮਿਟਾ ਦੇਂਦੀ ਹੈ। ਇਹ ਸਮਝਦੇ ਹਨ ਕਿ ਬਹੁ-ਗਿਣਤੀ ਇਹਨਾਂ ਨੂੰ ਖੋਤੇ ਤੋਂ ਵੱਛਾ ਬਣਾ ਦੇਵੇਗੀ। ਇਹ ਮੂਰਖ ਇਹ ਨਹੀਂ ਸਮਝਦੇ ਕਿ ਹੁਣ ਬਹੁ-ਗਿਣਤੀ ਦੇ ਅਰਥ ਹੀ ਬਦਲ ਗਏ ਹਨ। ਬਹੁ-ਗਿਣਤੀ ਕੋਈ ਬਹੁਤ ਥੋੜੇ ਜਿਹੇ ਬੇਜ਼ਾਰ, ਅੱਧ ਮੋਏ ਕੀੜਿਆਂ ਦਾ ਨਾਂ ਥੋੜਾ ਹੈ ? ਇਹ ਸ਼ਕਤੀ ਹੈ, ਹਾਂ ਦੁਨੀਆਂ ਨੂੰ ਹਿਲਾ ਦੇਣ ਵਾਲੀ ਸ਼ਕਤੀ ਦਾ ਨਾਂ ਹੈ। ਅਤੇ ਉਹ ਹਮੇਸ਼ਾ ਇਕ ਆਦਮੀ – ਤੇ ਕੇਵਲ ਇਕ ਆਦਮੀ ਵਿਚ ਹੁੰਦੀ ਹੈ।

(ਇਸਤਰੀ ਚੁੱਪ ਚੁਪੀਤੇ ਚਾਹ ਪਾਂਦੀ ਹੈ ਅਤੇ ਦੁੱਧ ਪਾ ਕੇ ਧਿਆਨ ਨਾਲ ਪਿਆਲੇ ਨੂੰ ਵੇਖ ਰਹੀ ਹੈ। ਮਰਦ ਰੋਟੀ ਤੇ ਬੜੀ ਬੇਤਰਸੀ ਨਾਲ ਮੱਖਣ ਲਗਾ ਰਿਹਾ ਹੈ। ਕੁਝ ਦੇਰ ਲਈ ਚੁੱਪ ਜਿਹੀ ਰਹਿੰਦੀ ਹੈ।)

ਮਰਦ : ਸਰਦਾਰ ਸਾਹਿਬ, ਰਾਜਾ ਸਾਹਿਬ, ਬਾਬੂ ਸਾਹਿਬ, ਸਭ ਨਾਲ ਇਹੀ ਮੁਸ਼ਕਲ ਹੈ । ਮੂਰਖ ਜੀਣ ਦੀ ਕਲਾ ਨੂੰ ਤਾਂ ਜਾਣਦੇ ਤਕ ਨਹੀਂ, ਬਸ ਮੌਤ ਵਲ ਕੀੜਿਆਂ ਵਾਂਗ ਰੀਂਗਦੇ ਹੀ ਜਾਂਦੇ ਹਨ । ਜਦੋਂ ਉਹਨਾਂ ਵੇਖਿਆ ਮੈਂ ਉਹਨਾਂ ਤੋਂ ਭਿੱਖ ਨਹੀਂ ਮੰਗਦਾ । ਉਹਨਾਂ ਦੀਆਂ ਤਲੀਆਂ ਨਹੀਂ ਮਲਦਾ, ਝੋਲੀ ਨਹੀਂ ਚੁੱਕਦਾ, ਸ਼ੜਿਅੰਤਰ ਨਹੀਂ ਰਚਦਾ ਤੇ ਉਹ ਸਾਰੇ ਮੂੰਹ ਬਣਾ ਕੇ ਬੈਠ ਗਏ (ਪਿਆਲਾ ਰਖ ਕੇ ਹੱਸਦਾ ਹੈ) ਉਹ ਕੁਝ ਜਾਣਦੇ ਸਮਝਦੇ ਤੇ ਹੈ ਹੀ ਨਹੀਂ । ਜਦੋਂ ਕਦੀ ਇਹਨਾਂ ਨੂੰ ਠੋਕਰ ਲੱਗਦੀ ਹੈ ਤੇ ਖਲੋ ਕੇ ਮੂੰਹ ਬਣਾ ਲੈਂਦੇ ਨੇ (ਆਵਾਜ਼ ਹੌਲੀ ਕਰਦਾ ਹੈ) ਪਰ ਅਸਲ ਵਿਚ ਇਹ ਇੱਜ਼ਤਦਾਰ ਲੋਕ ਕਪੜਿਆਂ ਥੱਲੇ ਮੋਟੇ ਘੋੜ-ਮੂੰਹੇ ਗਧੇ ਨੇ, ਹਾਂ ਗਧੇ । ਪਰ ਇਸ ਸਮਾਜ ਵਿਚ ਇਹਨਾਂ ਦਾ ਇਕ ਲਾਭ ਜ਼ਰੂਰ ਹੈ...ਇਹ ਠੋਕਰਾਂ ਖ਼ੂਬ ਝੱਲ ਲੈਂਦੇ ਹਨ । ਡਿਵੀਡੈਂਟ ਘਟ ਹੋਇਆ, ਇਹਨਾਂ ਦੇ ਹੱਥ ਪੈਰ ਫੁੱਲ ਗਏ । ਕਿਸੇ ਕਾਲਿਜ ਦੇ ਪੜ੍ਹੇ ਲਿਖੇ ਕਿਤਾਬੀ ਜਹੀ ਅੰਗਰੇਜ਼ੀ ਲਿਖ ਕੇ ਸਟਰਾਈਕ ਦੀ ਧਮਕੀ ਦਿਤੀ, ਇਹਨਾਂ ਦੇ ਹੱਥ ਪੈਰ ਫੁੱਲ ਗਏ । ਇਹ ਘਬਰਾ ਗਏ । (ਹੱਥਾਂ ਨੂੰ ਨਾਟਕੀ ਢੰਗ ਨਾਲ ਚਲਾਂਦਿਆਂ ਹੋਇਆਂ) ਮੈਂ ਕਹਿ ਦਿਤਾ ਏ ਕਿ ਮੈਂ ਤਿੰਨ ਸਾਲ ਤਕ ਕੋਈ ਡਿਵੀਡੈਂਟ ਨਹੀਂ ਵੰਡਾਂਗਾ । ਅੰਗੂਠਾ ਲਵਾ ਲਉ ਮੇਰਾ (ਭੈੜੀ ਤਰ੍ਹਾਂ ਅੰਗੂਠਾ ਵਿਖਾਂਦਾ ਹੈ)

(ਇਸਤਰੀ ਚਾਹ ਖ਼ਤਮ ਕਰ ਕੇ ਘੜੀ ਵਲ ਵੇਖਦੀ ਹੈ ਅਤੇ ਭਵਾਂ ਨੂੰ ਚੜ੍ਹਾਂਦੀ ਹੈ, ਮਰਦ ਇਸ ਅਦਾ ਨੂੰ ਨਹੀਂ ਸਮਝਦਾ, ਉਹ ਬਰਾਬਰ ਖਾਂਦਾ ਪਿਆ ਹੈ । ਕਮਰੇ ਵਿਚ ਫਿਰ ਚੁੱਪ ਹੋ ਗਈ ਹੈ)

ਮਰਦ : (ਅੱਕ ਕੇ) ਤੇ ਅੱਜ ਦੋਵੇਂ ਨੌਕਰ ਗ਼ਾਇਬ । ਮੇਮ ਸਾਹਿਬ ਨੇ ਚਾਹ ਬਨਾਈ ਹੈ, ਪਰ ਸ਼ਾਮ ਨੂੰ ਕੀ ਹੋਵੇਗਾ ? ਮੇਰੀ ਤੇ ਮੀਟਿੰਗ ਸ਼ਾਇਦ ਅੱਠ ਵਜੇ ਖ਼ਤਮ ਹੋਵੇ ।

ਇਸਤਰੀ : (ਰੁਮਾਲ ਨਾਲ ਉਂਗਲੀਆਂ ਮਲਦਿਆਂ) ਮੈਂ......ਮੈਂ (ਅਚਾਨਕ) ਤੇ ਜਾ ਰਹੀ ਹਾਂ ।

ਮਰਦ : ਕਿਥੇ ਜਾ ਰਹੀ ਏਂ ? ਹਾਂ ਕਿਥੇ ?

(ਬਾਹਰ ਵਲ ਰੁਮਾਲ ਹਿਲਾਂਦਿਆਂ) ਕੀ ਉਥੇ ਹੀ ?

ਮਰਦ : (ਬਾਹਰ ਵਲ ਵੇਖਦਾ ਹੈ) ਉਥੇ ਬਜ਼ਾਰ ਸ਼ਾਪਿੰਗ ਵਾਸਤੇ ?

ਇਸਤਰੀ : ਨਹੀਂ, ਮੈਂ ਤੇ ਲਖਨਊ ਜਾ ਰਹੀ ਹਾਂ । ਆਖ਼ਰੀ ਜੀ. ਆਈ. ਪੀ. ਤੇ ਵਾਪਸ ਆ ਜਾਵਾਂਗੀ ।

ਮਰਦ : (ਆਪਣੀ ਹੈਰਾਨੀ ਛੁਪਾਉਂਦਿਆਂ) ਲਖਨਊ ? ਜੀ. ਆਈ. ਪੀ. ? ਪਰ

ਕਿਸ ਵਾਸਤੇ ?

ਇਸਤਰੀ : (ਚਾਹ ਖ਼ਤਮ ਕਰ ਚੁਕੀ ਹੈ) ਕੁਝ ਨਹੀਂ, ਐਵੇਂ ਫਿਰਨ ਟੁਰਨ ਸਰਦਾਰ ਸਾਹਿਬ ਦੀ ਪਤਨੀ ਹੈ, ਮਿਸਿਜ਼ ਨਿਹਾਲ ਹੈ ਤੇ ਮੈਂ, ਮਿਸ ਮਿੱਤਰ ਏ — ਉਹਨਾਂ ਨੂੰ ਹੀ ਕੁਝ ਕੰਮ ਏ । ਮੈਨੂੰ ਪਤਾ ਨਹੀਂ ਸ਼ਾਇਦ ਰੇਡੀਓ ਲੈਣ ਜਾ ਰਹੀਆਂ ਨੇ ।

ਮਰਦ : (ਉਂਗਲੀ ਪੂੰਝ ਰਿਹਾ ਹੈ) ਤਾਂ ਫਿਰ ਇਸ ਤਰ੍ਹਾਂ ਕਹੋ ਨਾ (ਰੁਕ ਕੇ) ਪਰ ਕਾਰ ਕਿਉਂ ਨਹੀਂ ਲੈ ਜਾਂਦੀ ?

ਇਸਤਰੀ : ਨਹੀਂ ਕਾਰ......ਕਾਰ ਨਹੀਂ । ਵੱਧ ਤੋਂ ਵੱਧ ਜੀ. ਆਈ. ਪੀ. ਤੇ ਵਾਪਸ ਆ ਜਾਵਾਂਗੇ । ਉਹੀ ਸ਼ਾਇਦ ਅਖ਼ੀਰੀ ਗੱਡੀ ਏ ।

ਮਰਦ : (ਬੋਝੇ ਵਿਚੋਂ, ਸੋਨੇ ਦੀ ਜੇਬ ਘੜੀ ਕੱਢਦਾ ਹੈ । ਉਹਨੂੰ ਵਾਸਕਿਟ ਨਾਲ ਪੂੰਝਦਾ ਹੈ) ਤੇ ਜੀ. ਆਈ. ਪੀ. ਇਥੇ ਆਉਂਦੀ ਹੈ ਸਵਾ ਦੱਸ ਵਜੇ, ਤੂ ਇਥੇ ਦੱਸ ਪੰਝੀ ਤੇ ਆ ਜਾਏਂਗੀ । ਮੈਂ ਕਾਰ ਪੰਪ ਤੇ ਛੱਡ ਜਾਵਾਂਗਾ... ਹਾਂ ਮਿਲਖੀ ਰਾਮ ਦੇ ਪੈਟਰੋਲ ਪੰਪ ਤੇ । ਖਾਣ ਵਾਸਤੇ ਇੰਝ ਕਰਨਾ ਕਿ ਮੈਂ ਕਾਰ ਵਿਚ ਹੀ ਆਪਣਾ ਟਿਫ਼ਨ ਕੈਰੀਅਰ ਰਖ ਲਵਾਂਗਾ, ਤੂੰ ਸਟੇਸ਼ਨ ਤੋਂ ਸਬਜ਼ੀ ਵਗ਼ੈਰਾ ਲੈ ਆਵੀਂ ਹੋਰ ਕੁਝ ਨਾ ਹੋਇਆ ਤੇ ਫੁਲਕੇ ਇਥੇ ਬਣ ਜਾਣਗੇ । (ਬੋਝੇ ਵਿਚ ਘੜੀ ਰਖ ਲੈਂਦਾ ਹੈ, ਤੇ ਬੋਝੇ ਨੂੰ ਫਰੋਲ ਕੇ ਸਸਤਾ ਸਿਗਰੇਟ ਕੇਸ ਕੱਢਦਾ ਹੈ । ਅਤੇ ਇਕ ਸਿਗਰੇਟ ਬਾਲਦਾ ਹੈ, ਅਤੇ ਮੂੰਹ ਵਿਚੋਂ ਧੂੰਆਂ ਕੱਢਦਾ ਹੈ) ਹੁਣ ਸਰਦਾਰ ਸਾਹਿਬ ਦੀ ਅਕਲ ਟਿਕਾਣੇ ਆ ਜਾਏਗੀ । ਕੋਈ ਅਸੂਲ ਉਹਦਾ ਨਹੀਂ, ਕੁਝ ਕਰਨ ਦਾ ਹੌਸਲਾ ਨਹੀਂ, ਭਲਾ ਇਸ ਨੂੰ ਜੀਣਾ ਕਹਿੰਦੇ ਨੇ ?

ਇਸਤਰੀ : ਤੇ ਜੀ. ਆਈ. ਪੀ. ਇਥੇ ਸਾਢੇ ਦੱਸ ਵਜੇ ਆਉਂਦੀ ਏ ਨਾ ?

ਮਰਦ : (ਫਿਰ ਘੜੀ ਕੱਢਦਾ ਹੈ ਅਤੇ ਫਿਰ ਪੂੰਝਦਾ ਹੈ) ਨਹੀਂ ਸਵਾ ਦੱਸ ਅਤੇ ਜੀ. ਆਈ. ਪੀ. ਦੀਆਂ ਗੱਡੀਆਂ ਕਦੀ ਲੇਟ ਨਹੀਂ ਹੁੰਦੀਆਂ, ਇਹ ਈ. ਆਈ. ਆਰ. ਨਹੀਂ ਹੈ । (ਜਿਵੇਂ ਕੋਈ ਆਪਣੀ ਹੀ ਚੀਜ਼ ਦੀ ਪ੍ਰਦਰਸ਼ਨੀ ਕਰ ਰਿਹਾ ਹੋਵੇ) ਦੁਨੀਆਂ ਦਾ ਭਵਿੱਖ, ਠੀਕ ਵਕਤ ਤੇ ਠੀਕ ਕੰਮ ਕਰਨ ਵਾਲਿਆਂ ਦੇ ਹੱਥ ਵਿਚ ਹੈ । ਦੁਨੀਆਂ ਦੀ ਸਾਰੀ ਦੌਲਤ, ਸਾਰਾ ਅਰਾਮ, ਸਾਰਾ ਜਸ ਉਹਦਾ ਹੀ ਹੈ ਜੋ ਆਪਣੀ ਥਾਂ ਤੇ ਕਾਇਮ ਹੈ, ਅਤੇ ਕੰਮ ਦਾ ਉਹ ਛੋਟਾ ਜਿਹਾ ਭਾਗ ਜੋ ਉਸ ਦੇ ਜ਼ਿੰਮੇ ਹੈ, ਉਹਨੂੰ ਮਸ਼ੀਨ ਦੀ ਤਰ੍ਹਾਂ ਪੂਰਿਆਂ ਕਰ ਰਿਹਾ ਹੈ । ਅਮਰੀਕਾ ਦਾ ਇਕ ਬਹੁਤ ਵੱਡਾ ਲੇਖਕ ਹੈ, ਬਰਨਾਰਡ ਸ਼ਾਅ, ਉਹਨੇ ਕਿਹਾ ਹੈ......

ਇਸਤਰੀ : (ਅਚਾਨਕ ਅੱਕਿਆਂ ਹੋਇਆਂ ਵਾਕੁਨ) ਮਿਸੇਜ਼ ਨਿਹਾਲ ਨੇ ਕਿਹਾ ਸੀ ਕਿ ਉਹ ਆਪਣੀ ਕਾਰ ਭੇਜੇਗੀ। ਤੁਸਾਂ ਮੀਟਿੰਗ ਵਿਚ ਕਦ ਜਾਣਾ ਹੈ ?

ਮਰਦ : (ਤ੍ਰਬਕ ਕੇ ਘੜੀ ਵਲ ਵੇਖਦਾ ਹੈ) ਸਾਢੇ ਚਾਰ, ਤੇ ਲਉ ਮੈਂ ਚਲਿਆ (ਗੁਨਗੁਨਾਉਂਦਾ ਹੈ।) ਚਾਰ ਵੱਜ ਕੇ ਸਤਾਰਾਂ......ਤਿੰਨ ਜਾਂ ਚਾਰ ਮਿੰਟ ਮੈਨੂੰ ਡੀਊਨ ਕੰਪਨੀ ਵਿਚ ਲੱਗਣਗੇ, ਚਾਰ ਇਕੀ......ਖ਼ੈਰ, ਤੇ ਚਲ ਤੈਨੂੰ ਪਿੰਡੀ ਕੋਲ ਛੱਡ ਦੇਵਾਂਗਾ, ਉਥੋਂ...ਜਾਂ ਆ ਤੈਨੂੰ ਨਿਹਾਲ ਦੇ ਘਰ ਤਕ ਹੀ ਛੱਡ ਆਵਾਂ ਮਿੰਟ ਦੋ ਦੀ ਤਾਂ ਗੱਲ ਹੈ।

ਇਸਤਰੀ : (ਆਕੜ ਲੈਂਦਿਆਂ ਹੋਇਆਂ) ਚੰਗਾ, (ਖੜੀ ਹੋ ਜਾਂਦੀ ਹੈ।) ਇਹੋ ਸਾੜ੍ਹੀ ਪਾਈ ਰੱਖਾਂ ਜਾਂ ਦੂਸਰੀ ਪਾਵਾਂ...(ਮੁੜ ਕੇ ਸਾੜ੍ਹੀ ਵਲ ਵੇਖ ਰਹੀ ਹੈ)

ਮਰਦ : (ਸਿਗਰਟ ਦੇ ਦੋ ਤਿੰਨ ਕੱਸ਼ ਲਾ ਕੇ, ਸੁਟਦਿਆਂ ਹੋਇਆਂ) ਜਿਵੇਂ ਤੇਰਾ ਦਿਲ ਕਰੇ। ਪਰ ਤੈਨੂੰ ਮੇਰੇ ਸਿਰ ਦੀ ਸਹੁੰ, ਦੱਸ ਤੇ ਦੇ ਲਖਨਊ ਕੰਮ ਕੀ ਹੈ ?

ਇਸਤਰੀ : (ਮੁਸਕਰਾਂਦੀ ਹੈ) ਲਖਨਊ ਵਿਚ......ਬਹੁਤ ਸਾਰੀਆਂ ਚੀਜ਼ਾਂ ਨੇ...... ਛੋਟਾ ਵੱਡਾ ਇਮਾਮਵਾੜਾ, ਚਿੜੀਆ ਘਰ, ਹਜ਼ਰਤ ਗੰਜ, ਅਮੀਨਾ......

ਮਰਦ : ਨਹੀਂ ਬਈ, ਮੈਂ ਪੁੱਛਦੀ ਹਾਂ ਅੱਜ ਸ਼ਾਮ ਨੂੰ ਖ਼ਾਸ ਗੱਲ ਕੀ ਹੈ ?

ਇਸਤਰੀ : (ਜਾਂਦਿਆਂ ਹੋਇਆਂ) ਅੱਜ ਸ਼ਾਮ ਨੂੰ ਖ਼ਾਸ ਗੱਲ ? ਕੋਈ ਖ਼ਾਸ ਗੱਲ ਤਾਂ ਨਹੀਂ।

ਮਰਦ : (ਜਿਵੇਂ ਕਿਸੇ ਵੱਡੀ ਮੁਹਿੰਮ ਲਈ ਤਿਆਰ ਹੋ ਰਿਹਾ ਹੈ) ਇਥੇ ਆ, ਇਧਰ ਬੈਠ, (ਇਸਤਰੀ ਘੁੰਮ ਕੇ ਖੜੀ ਹੋ ਜਾਂਦੀ ਹੈ) ਇਥੇ ਬੈਠ, ਮੈਨੂੰ ਦਿੱਸਦਾ ਪਿਆ ਏ, ਤੂੰ ਕੁਝ ਦਿਨਾਂ ਤੋਂ ਉੱਖੜੀ ਉੱਖੜੀ ਏਂ। ਇਹ ਮੈਂ ਜਾਣਦਾ ਹਾਂ, ਕਿ ਤਰਾ ਦਿਲ ਨਹੀਂ ਲੱਗਦਾ, ਪਰ ਛੁੱਟੀਆਂ ਵਿਚ ਨਿਰਮਲ ਆ ਜਾਵੇਗਾ, ਮੋਨੀ ਵੀ ਸ਼ਾਇਦ ਇਥੇ ਹੀ ਆ ਜਾਵੇ, ਹਾਂ ਤੈਨੂੰ ਦੱਸਾਂ ਮੋਨੀ ਐਤਕੀਂ ਬੀ.ਏ. ਵਿਚੋਂ ਫ਼ਸਟ ਆਈ ਏ। ਪਰ ਤੂੰ ਦੱਸ ਤੈਨੂੰ ਇਹ ਹੋਇਆ ਕੀ ਏ ?

ਇਸਤਰੀ : ਹੋਣਾ ਕੀ ਏ ? ਕੁਝ ਨਹੀਂ ਹੋਇਆ, ਤੁਸੀਂ ਜੇਕਰ ਮੇਰੀ ਸੇਹਤ ਦਾ ਇਕ ਖ਼ਾਕਾ ਬਨਾਓ ਤੇ ਲਕੀਰ ਉਥੇ...ਸੱਚੀਂ ਉਥੇ ਬਿਜਲੀ ਤਕ ਪੁੱਜ ਜਾਏ।

ਮਰਦ : (ਉਤਸ਼ਾਹਤ ਹੋ ਕੇ) ਅੱਛਾ ਇਹ ਦੱਸ ਫਿਰ ਇਹ ਬੇਚੈਨੀ ਕਿਉਂ ਏ ? ਵੇਖ, ਮਨੁੱਖ ਦੇ ਸਾਹਮਣੇ ਸਭ ਤੋਂ ਵੱਡੀ ਸਮੱਸਿਆ ਇਹੀ ਹੈ ਕਿ ਉਹ ਆਪਣੀ ਰਹਿੰਦੀ ਖੂੰਦੀ ਸ਼ਕਤੀ ਕਿਵੇਂ ਕੰਮ ਵਿਚ ਲਿਆਂਦਾ ਏ। ਇਕ ਜਾਂਗਲੀ ਤੋਂ ਵਿਕਾਸ ਕਰ ਕੇ ਮਨੁੱਖ ਜਿਹੜਾ ਇਥੋਂ ਤਕ ਪੁੱਜਿਆ ਹੈ ਅਤੇ

ਜੋ ਕੁਝ ਵੀ ਮਨੁੱਖ ਨੇ ਆਪਣੇ ਆਪ ਨੂੰ ਦੁਖੀ ਜਾਂ ਸੁਖੀ, ਬਨਾਣ ਵਾਸਤੇ ਕੀਤਾ ਹੈ, ਉਹ ਇਸੇ ਸ਼ਕਤੀ ਨੂੰ ਵਰਤਣ ਦਾ ਹੀ ਹੀਲਾ ਸੀ। ਫਿਰ ਦੁਖ ਜਾਂ ਸੁਖ ਤੇ ਇੰਨੀਆਂ ਠੋਸ ਚੀਜ਼ਾਂ ਹਨ, ਕਿ ਇਕ ਦਿਨ ਤੂੰ ਵੇਖੇਂਗੀ, ਕਿ ਇਹ ਸ਼ੀਸ਼ੀਆਂ ਵਿਚ ਵਿਕਿਆ ਕਰਨਗੀਆਂ। ਮੈਨੂੰ ਇਹ ਵਿਹਲੇ ਬਹਾਨੇ ਬਨਾਉਣ ਵਾਲੇ ਲੋਕਾਂ ਨਾਲ ਨਫ਼ਰਤ ਏ, ਸਖ਼ਤ ਨਫਰਤ। ਇਹ ਹਾਰੇ ਹੋਏ ਨੇ, ਪਰ ਆਪਣੀ ਹਾਰ ਤੋਂ ਸ਼ਰਮਿੰਦੇ ਨਹੀਂ, ਸਗੋਂ ਇਹ ਤੇ ਆਪਣੀ ਹਾਰ ਦੇ ਗੀਤ ਗਾਉਂਦੇ ਨੇ। ਨਾਹਰੇ ਲਗਾਂਦੇ ਨੇ।

ਇਸਤਰੀ : ਅੱਛਾ, ਤੁਸੀਂ ਉਠੋ ਤੇ ਇਹ ਦਸੋ ਕਿ ਤੁਸੀਂ ਮੈਨੂੰ ਕਾਰ ਤੇ ਛੱਡ ਕੇ ਆ ਸਕੋਗੇ ?

ਮਰਦ : (ਫਿਰ ਘੜੀ ਕੱਢਦਾ ਹੈ ਤੇ ਉਹਨੂੰ ਪੂੰਝਦਾ ਹੈ) ਇਹ ਤਾਂ ਹੁਣ ਮੁਮਕਿਨ ਨਹੀਂ, ਹੁਣ ਤੂੰ ਮਿਸੇਜ਼ ਨਿਹਾਲ ਦੀ ਹੀ ਉਡੀਕ ਕਰ।

(ਛੇਤੀ ਨਾਲ ਅੰਦਰ ਚਲਾ ਜਾਂਦਾ ਹੈ, ਇਸਤਰੀ ਉਥੇ ਹੀ ਬਾਹਰ ਵਲ ਘੂਰਦੀ, ਬੈਠੀ ਰਹਿੰਦੀ ਹੈ। ਥੋੜੇ ਚਿਰ ਬਾਅਦ ਮਰਦ ਅੰਦਰੋਂ ਆਉਂਦਾ ਹੈ, ਕੱਛ ਵਿਚ ਪੁਰਾਣਾ ਫ਼ੈਲਟ ਹੈਟ ਦੱਬਿਆ ਹੈ। ਹੱਥ ਵਿਚ ਫੜੇ ਛੋਟੇ ਡੰਡੇ ਨੂੰ ਰੁਮਾਲ ਨਾਲ ਪੂੰਝ ਰਿਹਾ ਹੈ।)

ਮਰਦ : ਸਵਾ ਦੱਸ ਤੇ ਤੂੰ ਸਟੇਸ਼ਨ ਤੇ ਆ ਜਾਏਂਗੀ, ਉਥੋਂ ਮਿਲਖੀ ਰਾਮ ਦਾ ਪੰਜ ਮਿੰਟ ਦਾ ਰਸਤਾ ਹੈ, ਦੱਸ ਵੀਹ, ਮਤਲਬ ਕਿ ਸਾਢੇ ਦੱਸ ਤਕ ਤੂੰ ਇਥੇ ਹੋਵੇਂਗੀ, ਅਤੇ ਦੱਸ ਚਾਲ੍ਹੀ ਤਕ ਤੂੰ ਤੇ ਮੈਂ ਇਥੇ ਮੇਜ਼ ਤੇ ਡਿਨਰ ਵਾਸਤੇ ਬੈਠੇ ਹੋਵਾਂਗੇ। ਮੈਂ ਸਟੇਸ਼ਨ ਤੇ ਆ ਜਾਂਦਾ, ਪਰ ਮਿਸ ਮਿੱਤਰ......ਤੂੰ ਐਵੇਂ ਗ਼ੁੱਸਾ ਕਰੇਂਗੀ। (ਕੋੜਾ ਹਾਸਾ ਹੱਸਦੀ ਹੈ ਜਿਵੇਂ ਉਸ ਤੇ ਕੋਈ ਅਸਰ ਨਹੀਂ ਹੁਦਾ) ਅੱਛਾ ਟਾ...ਟਾ......

(ਪੌੜੀਆਂ ਤੇਜ਼ੀ ਨਾਲ ਉਤਰ ਜਾਂਦਾ ਹੈ। ਇਸਤਰੀ ਉਵੇਂ ਹੀ ਬੈਠੀ ਰਹਿੰਦੀ ਹੈ। ਫਿਰ ਅਨਚਾਹੇ ਦਿਲ ਨਾਲ ਉਠ ਕੇ ਅੰਦਰ ਜਾਂਦੀ ਹੈ। ਸਟੇਜ ਤੇ ਇਕ ਵਾਰੀ ਹਨੇਰਾ ਹੋ ਜਾਂਦਾ ਹੈ। ਵਿਚ ਦੋ ਵਾਰ ਰੋਸ਼ਨੀ ਹੁੰਦੀ ਹੈ। ਜਿਸ ਵਿਚ, ਪੂਰੇ ਦ੍ਰਿਸ਼ ਵਿਚ ਖ਼ਾਲੀ ਮੇਜ਼ ਕੁਰਸੀਆਂ ਦਿਖਾਈ ਦੇਂਦੀਆਂ ਹਨ। ਘੜੀ ਜਿਸ ਵਿਚ ਪਹਿਲੇ ਸਾਢੇ ਅੱਠ ਵਜੇ ਸਨ ਹੁਣ ਸਵਾ ਨੌਂ ਵਜਾ ਰਹੀ ਹੈ।

## (ਦੂਸਰਾ ਦ੍ਰਿਸ਼)

(ਇਕ ਦਰਮਿਆਨੇ ਤਬਕੇ ਦੇ ਕਲੱਬ ਦਾ ਕਮਰਾ, ਤੇਜ਼ ਰੋਸ਼ਨੀ ਹੈ। ਮੇਜ਼ਾਂ ਤੇ ਤਾਸ਼ ਅਤੇ ਭਰੀਆਂ ਹੋਈਆਂ ਐਸ਼ ਟ੍ਰੇਆਂ ਖਿਲਰੀਆਂ ਹਨ। ਕੁਰਸੀਆਂ ਵੀ ਚਾਰੇ ਪਾਸੇ ਖਿਲਰੀਆਂ ਹਨ। ਨੁੱਕਰ ਵਿਚ ਇਕ ਵੱਡੀ ਸਾਰੀ ਫ਼ਰੈਂਚ ਵਿੰਡੋ ਦੇ ਸਾਹਮਣੇ, ਸੋਫ਼ੇ ਤੇ ਤਿੰਨ ਮਰਦ ਬੈਠੇ ਹਨ। ਸੀਨ ਵਿਚ ਉਹਨਾਂ ਦੀਆਂ ਪਿੱਠਾਂ ਵਿਖਾਈ ਦੇ ਰਹੀਆਂ ਹਨ। ਨਾਲ ਹੀ ਇਕ ਕੁਰਸੀ ਤੇ ਸਾਹਮਣੇ ਹੀ ਇਕ ਛੋਟੀ ਮੇਜ਼ ਤੇ ਇਕ ਫ਼ੈਸ਼ਨੇਬਲ ਨੌਜਵਾਨ ਲਗਾਤਾਰ ਤਾਸ਼ ਫੈਂਟ ਰਿਹਾ ਹੈ। ਬਾਰੀ ਦੇ ਫ਼ਰੇਮ ਵਿਚੋਂ ਤਾਰਿਆਂ ਨਾਲ ਖਿੜਿਆ ਅਸਮਾਨ ਤਸਵੀਰ ਦੀ ਤਰ੍ਹਾਂ ਜੜਿਆ ਹੋਇਆ ਹੈ। ਕੰਧ ਵਾਲੀ ਵੱਡੀ ਘੜੀ ਪੌਣੇ ਨੌਂ ਵਜਾ ਰਹੀ ਹੈ, ਕਮਰੇ ਵਿਚ ਸਭ ਚੁੱਪ ਹਨ, ਪਰ ਵਾਤਾਵਰਨ ਚੁੱਪ ਨਹੀਂ ਹੈ।)

ਪਹਿਲਾ ਮਰਦ : ਪਤਾ ਨਹੀਂ, ਮੈਂ ਇਥੇ ਇਹ ਮਨਹੂਸ ਬ੍ਰਿਜ ਦੀ ਖੇਡ ਕਿਉਂ ਖੇਡਣ ਆ ਜਾਂਦਾ ਹਾਂ ?

ਦੂਜਾ ਮਰਦ : (ਉਬਾਸੀ ਲੈਂਦਾ ਹੋਇਆ) ਕੀਤਾ ਕੀ ਜਾਏ ? ਆ ਕੋਈ ਹੋਰ ਝੰਡਾ ਉੱਚਾ ਕਰੀਏ।

ਤੀਜਾ ਮਰਦ : ਇਹ ਲੋਕ ਆਉਂਦੇ ਵੀ ਤੇ ਨਹੀਂ (ਕੁਰਸੀ ਵਾਲੇ ਨੌਜਵਾਨ ਵਲ ਘੁੰਮ ਕੇ) ਵੇਖੋ ਜੀ, ਤੁਸੀਂ ਕੋਈ ਰਲੇ ਮਿਲੇ ਜਮਾਤਹੀਨ ਸਮਾਜ ਦੀ ਗੱਲ ਸ਼ੁਰੂ ਕਰੋ ਖਾਂ।

(ਦੋਵੇਂ ਆਦਮੀ ਘੁੰਮ ਕੇ ਨੌਜਵਾਨ ਵਲ ਵੇਖਦੇ ਹਨ। ਤਿੰਨੇ ਆਦਮੀ ਮੋਟੇ ਅਧੇੜ ਉਮਰ ਦੇ ਹਨ। ਉਨ੍ਹਾਂ ਦੇ ਕਪੜੇ ਕੀਮਤੀ ਹਨ ਅਤੇ ਖ਼ੂਬ ਸੰਤੁਸ਼ਟ ਹਨ।)

ਨੌਜਵਾਨ : (ਸ਼ਰਮਾਂਦਿਆਂ ਹੋਇਆਂ) ਮੈਂ ਕਿਵੇਂ ਸ਼ੁਰੂ ਕਰ ਸਕਦਾ ਹਾਂ ? ਹਾਂ...... ਮੇਰੀ ਪਤਨੀ ਆਉਂਦੀ ਤਾਂ ਮੈਂ ਜ਼ਰੂਰ ਇਸ ਤਰ੍ਹਾਂ ਕਰਦਾ, ਵੇਖੋ ਉਹਨੂੰ...

(ਤਿੰਨੇ ਇਕੋ ਵਾਰੀ 'ਹੂ' ਕਰਦੇ ਹਨ ਤੇ ਫਿਰ ਮੁੜ ਕੇ ਬੈਠ ਜਾਂਦੇ ਹਨ ਅਤੇ ਚੁੱਪ ਹੋ ਜਾਂਦੇ ਹਨ, ਨੌਜਵਾਨ ਫਿਰ ਤਾਸ਼ ਫੈਂਟਣ ਲੱਗਦਾ ਹੈ।)

ਪਹਿਲਾ ਮਰਦ : (ਬੋਝੇ ਵਿਚੋਂ ਸਿਗਰੇਟ ਕੇਸ ਕੱਢਦਾ ਹੈ ਅਤੇ ਫਿਰ ਰਖ ਦੇਂਦਾ ਹੈ) ਚਲੋ ਭਾਈ ਚਲੀਏ, ਮੈਨੂੰ ਤੇ ਸਵੇਰ ਤੋਂ ਹੀ ਕੰਮ ਹੈ।

ਦੂਜਾ ਮਰਦ : (ਮੁੜ ਕੇ ਘੜੀ ਵੇਖਦਿਆਂ ਹੋਇਆਂ) ਇਹ ਸਿਰੀ ਚੰਦ ਧੋਖਾ ਦੇ ਗਿਆ ਏ ?

ਪਹਿਲਾ ਮਰਦ : ਨਹੀਂ ਭਰਾ, ਜ਼ਰੂਰ ਕਿਧਰੇ ਫਸ ਗਿਆ ਹੋਣੈ। ਉਹਦੀਆਂ ਤੇ ਮੱਕੜੀ ਦੀ ਤਰ੍ਹਾਂ ਸੌ ਅੱਖਾਂ ਨੇ।

ਨੌਜਵਾਨ : ਉਹ ਆਉਣਗੇ ਜ਼ਰੂਰ, ਮੈਨੂੰ ਤੇ ਦਾਵਤ ਲਈ ਸੱਦਾ ਦੇ ਗਏ ਹਨ।

ਤਿੰਨੋਂ ਮਰਦ : (ਮੁੜ ਕੇ) ਅੱਛਾ, ਅਤੇ ਸ੍ਰੀਮਾਨ ਪੱਟੇ ਦੀ ਪਤਨੀ ਅੱਜ ਹੈ ਨਹੀਂ।
(ਸਭ ਇਕ ਦੂਸਰੇ ਵਲ ਵੇਖਦੇ ਹਨ।)

ਨੌਜਵਾਨ : ਹੱਛਾ, ਮੈਨੂੰ ਪਤਾ ਹੁੰਦਾ ਤੇ ਮੈਂ ਕਦੀ ਉਡੀਕ ਨਾ ਕਰਦਾ।

ਪਹਿਲਾ ਮਰਦ : ਇਸ ਸਿਰੀ ਚੰਦ ਵਲ ਵੇਖੋ, ਜਦੋਂ ਇਹ ਵਕਾਲਤ ਛੱਡ ਕੇ ਵਿਉਪਾਰ ਵਲ ਆਇਆ ਤਾਂ ਮੈਨੂੰ ਇਹਦੀ ਕਾਮਯਾਬੀ ਦੀ ਰਤੀ ਵੀ ਉਮੀਦ ਨਹੀਂ ਸੀ, ਪਰ ਵੇਖੋ...ਅਜ ਇਹ ਇਕ ਕੰਪਨੀ ਦਾ ਮਾਲਕ ਬਣ ਗਿਆ ਏ (ਹੱਸਦਾ ਹੈ)

ਦੂਜਾ ਆਦਮੀ : (ਉਬਾਸੀ ਲੈ ਕੇ ਮੁੰਦਰੀਆਂ ਵਾਲੀ ਉਂਗਲੀ ਨਾਲ ਚੁਟਕੀਆਂ ਵਜਾਂਦਾ ਹੈ।) ਮੈਂ ਤੇ ਭਾਈ, ਹੁਣ ਇਹ ਮੰਨਦਾ ਹਾਂ ਕਿ ਕਿਸਮਤ ਵੀ ਕੋਈ ਚੀਜ਼ ਹੈ।
(ਨੌਜਵਾਨ ਤਾਸ਼ ਰਖ ਕੇ, ਇਕਾਗਰ ਹੋ ਕੇ, ਇਨ੍ਹਾਂ ਲੋਕਾਂ ਦੀਆਂ ਗੱਲਾਂ ਸੁਣਦਾ ਹੈ।)

ਤੀਜਾ ਮਰਦ : (ਉਠ ਕੇ ਖਲੋਂਦਾ ਹੈ) ਆਉ ਭਾਈ ਚਲੀਏ। ਆਓ ਮਿਸਟਰ ਸਹਾਏ, ਤੁਹਾਨੂੰ ਕਾਰ ਤੇ ਛੱਡ ਆਵਾਂ, ਘਰ ਤਕ......

ਪਹਿਲਾ ਮਰਦ : ਬੈਠੋ ਨਾ, ਸਿਰੀ ਚੰਦ ਆਉਂਦਾ ਹੀ ਹੋਵੇਗਾ।

ਨੌਜਵਾਨ : ਤੁਹਾਨੂੰ ਤੇ ਉਹਨਾਂ ਨੇ ਵੀ ਕਾਰ ਵਿਚ ਛੱਡ ਆਣ ਵਾਸਤੇ ਕਿਹਾ ਸੀ।

ਤੀਜਾ ਮਰਦ : (ਬੈਠਦਿਆਂ ਹੋਇਆਂ) ਹਾਂ ਹਾ, ਤਾਂ ਤੇ ਰੁਕਣਾ ਹੀ ਪਵੇਗਾ।
(ਨੌਜਵਾਨ ਕੋਈ ਗੱਲ ਸ਼ੁਰੂ ਕਰਨ ਦਾ ਖ਼ਿਆਲ ਕਰਦਾ ਹੈ)

ਨੌਜਵਾਨ : ਅੱਜ ਮੇਰਠ ਸਾਜ਼ਸ਼ ਕੇਸ ਦਾ ਮਾਮਲਾ ਸ਼ੁਰੂ ਹੋ ਗਿਆ ਏ।

ਤਿੰਨੇ ਮਰਦ : ਕੀ ?......ਅੱਛਾ।
(ਤਿੰਨੇ ਇਸ ਗੱਲ ਵਲ ਬੇਪਰਵਾਹੀ ਦਿਖਾਣਾ ਚਾਹੁੰਦੇ ਨੇ, ਪਰ ਇਸ ਵਿਚ ਉਹ ਕਾਮਯਾਬ ਨਹੀਂ ਹੁੰਦੇ।)

ਪਹਿਲਾ ਮਰਦ : ਸਿਰੀ ਚੰਦ ਨੇ ਇਹਨਾਂ ਬਾਰੇ ਖ਼ੂਬ ਕਿਹਾ। (ਹੱਸਦਾ ਹੈ, ਸਭ ਉਹਦੇ ਵਲ ਵੇਖ ਕੇ ਸੁਨਣਾ ਚਾਹੁੰਦੇ ਹਨ।)

ਪਹਿਲਾ ਮਰਦ : (ਕੋਟ ਦਾ ਕਾਲਰ ਠੀਕ ਕਰਦਿਆਂ ਹੋਇਆਂ) ਮੈਨੂੰ ਮਿਲਣ ਤੇ ਕਮਿਸ਼ਨਰ ਨੇ ਮੇਰਠ ਦੀ ਗਲ ਸ਼ੁਰੂ ਕੀਤੀ ਤੇ ਖ਼ੂਬੀ ਇਹ ਕਿ ਪੈਂਦਿਆਂ ਹੀ ਉਹਨੇ ਹਿੰਦੁਸਤਾਨੀ...ਹਾਂ ਹਿੰਦੁਸਤਾਨੀ ਵਿਚ ਗੱਲ ਸ਼ੁਰੂ ਕੀਤੀ,

ਇਨ੍ਹਾਂ ਨੂੰ ਐਵੇਂ ਹੀ ਛੱਡ ਦੇਣਾ ਚਾਹੀਦਾ ਹੈ, ਇਹ ਤੇ ਸਾਡੇ ਲੋਕਾਂ ਲਈ ਖਿਡੌਣੇ ਨੇ ਖਿਡੌਣੇ। (ਤਿੰਨੇ ਫ਼ੈਸ਼ਨੇਬਲ ਹਾਸਾ ਹੱਸਦੇ ਹਨ, ਨੌਜਵਾਨ ਵੀ ਉਹਨਾਂ ਵਿਚ ਸ਼ਾਮਲ ਹੈ)

ਦੂਜਾ ਮਰਦ : ਹਰ ਦੇਸ਼, ਹਰ ਸਰਕਾਰ ਦੇ ਸਾਹਮਣੇ ਸਮੱਸਿਆ ਸਿਰਫ਼ ਇਹੀ ਹੈ ਕਿ ਕਿਸੇ ਤਰ੍ਹਾਂ ਉਹਦੇ ਟੈਕਸ ਘਟ ਟੋਂ ਘਟ ਕੀਤੇ ਜਾਣ। ਤੁਸੀਂ ਟੈਕਸ ਘਟ ਕਰ ਦਿਓ ਪਰਜਾ ਆਪਣੇ ਆਪ ਸੁਖੀ ਹੋ ਜਾਏਗੀ।

ਪਹਿਲਾ ਮਰਦ : ਸਾਡੇ ਵਰਗਾ ਕੋਈ ਨਿਰਪੱਖ ਮਨੁੱਖ ਰੂਸ ਜਾ ਕੇ ਵੇਖੇ ਕਿ ਉਹਨਾਂ ਭਲੇ ਮਾਣਸਾਂ ਨੇ ਉਥੇ ਕੀ ਕਰ ਵਿਖਾਇਆ ਹੈ ਕਿ ਦੁਨੀਆਂ ਭਰ ਦੇ ਲੋਕ ਰੂਸ ਦੇ ਸਾਹਮਣੇ ਨੀਵੇਂ ਨੇ।

ਤੀਜਾ ਮਰਦ : ਯਾਨੀ ਰੱਬ ਤਕ ਵੀ। (ਫਿਰ ਤਿੰਨੇ ਅਕੇਵੇਂ ਭਰਿਆ ਹਾਸਾ ਹੱਸਦੇ ਹਨ। ਬਾਹਰ ਕੁਝ ਖੜਾਕ ਜਿਹਾ ਹੁੰਦਾ ਹੈ। ਸਭ ਲੋਕ ਬਾਹਰ ਵਲ ਵੇਖਦੇ ਹਨ। ਪਹਿਲੇ ਸੀਨ ਵਾਲਾ ਚਿੰਤਿਤ ਆਦਮੀ ਸਬਰ ਅਤੇ ਲਾਪਰਵਾਹੀ ਨਾਲ ਆਉਂਦਾ ਹੈ।

ਔਣਵਾਲਾ ਮਰਦ: (ਆਪਣਾ ਹੈਟ ਤੇ ਡੰਡਾ ਇਕ ਖ਼ਾਲੀ ਮੇਜ਼ ਤੇ ਰਖਦਿਆਂ ਹੋਇਆਂ) ਤੇ ਤੁਸੀਂ ਲੋਕ ਸਿਰਫ਼ ਉਡੀਕ ਕਰ ਰਹੇ ਸੀ। ਬ੍ਰਿਜ ਖ਼ਤਮ ਕਰ ਦਿਤੀ ?

ਦੂਜਾ ਮਰਦ : (ਕਮਰੇ ਦੇ ਵਿਚੋਂ ਆਉਂਦਿਆਂ ਹੋਇਆਂ) ਅੱਜ ਸਹਾਏ ਫੇਰ ਹਾਰ ਗਏ?

ਮਰਦ : (ਹੱਸਦਾ ਹੋਇਆ) ਸਹਾਏ, ਤੂੰ ਬੜੀ ਹਾਰੂ ਸ਼ਖ਼ਸੀਅਤ ਏਂ। (ਹੁਣ ਸਭ ਆਪਣੀਆਂ ਥਾਵਾਂ ਤੋਂ ਉਠ ਕੇ, ਕਮਰੇ ਦੇ ਵਿਚ ਆ ਗਏ ਹਨ।)

ਪਹਿਲਾ ਮਰਦ : ਜਿੱਤ ਤੇ ਸਾਰੀ ਤੇਰੇ ਹਿੱਸੇ ਆਈ ਹੈ।

ਔਣਵਾਲਾ ਮਰਦ: ਉਹ ਭਰਾ ਕੀ ਜਿੱਤ ਤੇ ਕੀ ਹਾਰ ? ਅਸੀਂ ਤੇ ਇਹਦਾ ਕਦੀ ਸੁਫ਼ਨੇ ਵਿਚ ਵੀ ਖ਼ਿਆਲ ਨਹੀਂ ਕਰਦੇ। ਅਸੀਂ ਤੇ ਇਮਾਨਦਾਰੀ ਨਾਲ ਜੀਣਾ ਜਾਣਦੇ ਹਾਂ। ਮੈਂ ਫਿਰ ਕਹਿੰਦਾ ਹਾਂ ਜੀਵਨ ਇਕ ਕਲਾ ਹੈ, ਤੇ ਸਭ ਤੋਂ ਵੱਡੀ ਕਲਾ।

ਤੀਜਾ ਮਰਦ : (ਅੰਗੜਾਈ ਲੈਂਦਾ ਹੋਇਆ) ਚਲੋ ਭਾਈ, ਬੜੀ ਦੇਰ ਹੋ ਗਈ ਏ। (ਸਭ ਘੜੀ ਵਲ ਦੇਖਦੇ ਹਨ। ਆਉਣ ਵਾਲਾ ਮਰਦ ਫੇਰ ਆਪਣੀ ਸੋਨੇ ਦੀ ਘੜੀ ਕੱਢਦਾ ਹੈ ਅਤੇ ਉਹਨੂੰ ਪੂੰਝਦਾ ਹੈ) ਚਲੋ; ਘਰ ਤਕ ਛੱਡਣਾ ਪਵੇਗਾ (ਤਿੰਨੇ ਅੰਦਰ ਜਾ ਕੇ ਆਪਣਾ ਹੈਟ ਲੈਂਦੇ ਹਨ। ਸਿਰਫ਼ ਨੌਜਵਾਨ ਨੰਗੇ ਸਿਰ ਹੈ।)

ਪਹਿਲਾ ਮਰਦ : ਇਹ ਚੌਕੀਦਾਰ ਪਤਾ ਨਹੀਂ ਕਿਥੇ ਮਰ ਜਾਂਦਾ ਹੈ।

ਦੂਜਾ ਮਰਦ : ਮਰ ਜਾਂਦਾ ਹੈ ? ਵਾਹ ਖ਼ੂਬ ? ਤੈਨੂੰ ਨਹੀਂ ਪਤਾ ਨਵੀਂ ਵਹੁਟੀ ਲੈ ਆਇਆ ਏ ? ਹਾਂ ਜ਼ਰਾ ਸੋਚ, ਨਵੀਂ ਵਹੁਟੀ ।

(ਸਭ ਜਵਾਨਾਂ ਵਾਂਗ ਹੱਸਦੇ ਹਨ । ਸਿਰਫ਼ ਨੌਜਵਾਨ ਕੁਝ ਸ਼ਰਮਾ ਜਿਹਾ ਗਿਆ ਅਤੇ ਸਭ ਤੋਂ ਪਿਛੋਂ ਬਾਹਰ ਜਾਂਦਾ ਹੈ। ਬਾਹਰ ਬਰਾਂਡੇ ਵਿਚੋਂ ਦੋ ਜਾਂ ਤਿੰਨ ਵਾਰੀ ਆਵਾਜ਼ ਆਉਂਦੀ ਹੈ, "ਚੌਕੀਦਾਰ" ਫੇਰ ਮੋਟਰਾਂ ਦੇ ਸਟਾਰਟ ਹੋਣ ਦੀ ਤੇ ਫੇਰ ਚੁੱਪ । ਸਟੇਜ ਤੇ ਹਨੇਰਾ ਹੋ ਜਾਂਦਾ ਹੈ, ਪਰ ਵਿਚੋਂ ਦੋ ਜਾਂ ਤਿੰਨ ਵਾਰ ਰੌਸ਼ਨੀ ਹੁੰਦੀ ਹੈ ਅਤੇ ਕਿਸਾਨਾਂ ਵਰਗਾ ਬੁਝਿਆ ਹੋਇਆ ਚੇਹਰਾ ਲੈ ਕੇ ਚੌਕੀਦਾਰ ਮੇਜ਼ ਝਾੜਦਾ ਹੈ । ਅਤੇ ਸੜੇ ਹੋਏ ਸਿਗਰਟ ਇਕੱਠੇ ਕਰਦਾ ਦਿਖਾਈ ਦੇਂਦਾ ਹੈ ।)

## (ਤੀਸਰਾ ਦ੍ਰਿਸ਼)

(ਪਹਿਲੇ ਸੀਨ ਵਾਲੇ ਕਮਰੇ ਦਾ ਬਰਾਂਡਾ, ਲੰਮਾ ਪਰ ਆਮ ਨਾਲੋਂ ਜ਼ਰਾ ਉੱਚਾ। ਖੰਭਿਆਂ ਦੇ ਨਾਲ ਵੱਡੇ ਵੱਡੇ ਪਾਮ ਪਏ ਹਨ। ਖੰਭਿਆਂ ਤੇ ਵੇਲਾਂ ਵੀ ਚੜ੍ਹੀਆਂ ਹੋਈਆਂ ਨੇ, ਦਰਵਾਜ਼ੇ ਸਭ ਬੰਦ ਹਨ, ਜਿਨ੍ਹਾਂ ਦੇ ਸਾਹਮਣੇ ਤਿੰਨ ਚਾਰ ਵੱਖਰੀ ਵੱਖਰੀ ਕਿਸਮ ਦੀਆਂ ਕੁਰਸੀਆਂ ਪਈਆਂ ਹਨ। ਪੌੜੀਆਂ ਤੇ ਇਕ ਵੱਡਾ ਜੱਤ ਵਾਲਾ ਕੁੱਤਾ ਲੇਟਿਆ ਹੋਇਆ ਹੈ। ਸੀਨ ਦੇ ਸ਼ੁਰੂ ਵਿਚ ਕੋਈ ਆਦਮੀ ਵਿਖਾਈ ਨਹੀਂ ਦੇਂਦਾ, ਪਰ ਝਟ ਹੀ ਘਰ ਦਾ ਮਾਲਕ ਅਤੇ ਜਵਾਨ ਜੋ ਕਲੱਬ ਤੋਂ ਆ ਰਹੇ ਹਨ, ਪੌੜੀਆਂ ਚੜ੍ਹਦੇ ਵਿਖਾਈ ਦੇਂਦੇ ਹਨ। ਕੁੱਤਾ ਸਿਰ ਚੁੱਕ ਕੇ ਮੱਧਮ ਜਾਣਕਾਰੀ ਨਾਲ ਭੌਂਕਦਾ ਹੈ, ਫਿਰ ਪੂਛਲ ਹਿਲਾਂਦਾ ਹਿਲਾਂਦਾ ਹੋਇਆ ਪਿੱਛੇ ਆ ਕੇ ਬਰਾਂਡੇ ਵਿਚ ਬੈਠ ਜਾਂਦਾ ਹੈ। ਸਟੇਜ ਤੇ ਬੜੀ ਮੱਧਮ ਰੌਸ਼ਨੀ ਹੈ।)

ਮਰਦ : (ਔਖਿਆਈ ਨਾਲ ਪੌੜੀਆਂ ਚੜ੍ਹਦਿਆਂ ਹੋਇਆਂ) ਤਾਂ ਇਹ ਗੱਲ ਹੈ ? ਹਾਂ ਇਕ ਮਿੰਟ ਰੁਕਨਾ......(ਬੋਝਾ ਫਰੋਲਦਾ ਹੈ) (ਫਿਰ ਇਕ ਵਾਰੀ ਪੌੜੀਆਂ ਤੋਂ ਉਤਰ ਕੇ ਬੰਗਲੇ ਦੇ ਪਿਛਲੇ ਪਾਸੇ ਜਾਂਦਾ ਹੈ, ਨੌਜਵਾਨ ਉਥੇ ਹੀ ਖੜਾ ਹੋ ਕੇ ਉਹਦੇ ਵਲ ਉਤਸੁਕਤਾ ਨਾਲ ਵੇਖਦਾ ਹੈ, ਮੁਸਕਰਾਂਦਾ ਹੈ, ਜਲਦੀ ਹੀ ਉਹ ਫਿਰ ਵਾਪਸ ਆ ਜਾਂਦਾ ਹੈ ਅਤੇ ਬੜੀ ਉਤਾਵਲੀ ਨਾਲ ਬੋਝਾ ਫਰੋਲ ਰਿਹਾ ਹੈ।)

ਮਰਦ : ਹੁਣ ਇਹ ਵੀ ਪਤਾ ਨਹੀਂ, ਕਿ ਮੇਰੀ ਪਤਨੀ ਚਾਬੀ ਮੈਨੂੰ ਦੇ ਗਈ ਸੀ ਜਾਂ ਕਿਧਰੇ ਰਖ ਗਈ ਹੈ। ਨੌਕਰ......ਮੈਂ ਕਹਿਣਾ ਹਾਂ ਮੇਰੀ ਜ਼ਿੰਦਗੀ ਵਿਚ ਜੇਕਰ ਕੋਈ ਸੁਰ ਬੇਸੁਰੀ ਹੈ ਤੇ ਉਹ ਇਹ ਨੌਕਰ ਹਨ। ਛੁੱਟੀ...ਛੁੱਟੀ... ਛੁੱਟੀ......ਰੋਜ਼ ਰੋਜ਼ ਇਹਨਾਂ ਨੂੰ ਛੁੱਟੀ ਚਾਹੀਦੀ ਹੈ।) ਮੂਰਖ ਇਹ ਨਹੀਂ ਜਾਣਦੇ......

(ਨੌਜਵਾਨ ਅਚਾਨਕ ਹੀ ਇਕ ਕੁਰਸੀ ਖਿੱਚ ਕੇ ਬੈਠ ਜਾਂਦਾ ਹੈ। ਮਰਦ ਸਵਿੱਚ ਟਟੋਲ ਕੇ ਬੱਤੀ ਜਗਾ ਦੇਂਦਾ ਹੈ, ਅਤੇ ਫਿਰ ਦੂਸਰੀ ਕੁਰਸੀ ਤੇ, ਠੀਕ ਨੌਜਵਾਨ ਦੇ ਸਾਹਮਣੇ ਬੈਠ ਜਾਂਦਾ ਹੈ।)

ਮਰਦ : (ਇਕ ਵਾਰੀ ਹੱਸਦਾ ਹੋਇਆ) ਜੇਕਰ ਸਵਿੱਚ ਕਮਰੇ ਦੇ ਅੰਦਰ ਹੁੰਦਾ ਤੇ ਮਜ਼ਾ ਆ ਜਾਂਦਾ।

ਨੌਜਵਾਨ : ਖ਼ੈਰ ਇਥੇ ਵੀ ਅਰਾਮ ਨਾਲ ਹੀ ਬੈਠੇ ਹਾਂ......

ਮਰਦ : ਹਾਂ ਹਾਂ, ਸਾਢੇ ਨੌਂ ਵਜੇ ਨੇ (ਘੜੀ ਕੱਢ ਕੇ ਪੁੱਛਦਾ ਹੈ) ਨੌਂ ਸਤਾਈ, ਖ਼ੈਰ ਮੇਰੀ ਪਤਨੀ ਇਥੇ ਸਾਢੇ ਦੱਸ ਤਕ ਆ ਜਾਏਗੀ। ਖਾਣ ਦਾ ਪ੍ਰਬੰਧ ਉਹ ਨਾਲ ਲੈ ਆਵੇਗੀ। (ਉਬਾਸੀ ਲੈਂਦਾ ਹੈ) ਹੋਰ ਸੁਣਾਓ।

ਨੌਜਵਾਨ : (ਉਤਸ਼ਾਹ ਨਾਲ) ਮੈਨੂੰ ਕੋਠੀ ਤੇ ਖ਼ੈਰ ਮਿਲ ਗਈ......

ਮਰਦ : (ਜੁੱਤੀ ਨੂੰ ਝਾੜਦਿਆਂ) ਖ਼ੈਰ, ਕੋਠੀ ਤੇ ਹੈ ਪਰ ਤੁਸਾਂ ਇਹ ਨਹੀਂ ਦੱਸਿਆ ਕਿ ਤੁਸਾਂ ਵਿਆਹ ਕਿਉਂ ਨਹੀਂ ਕਰਾਇਆ ?

ਨੌਜਵਾਨ : (ਔਖਿਆਂ ਹੋ ਕੇ) ਨਹੀਂ ਕਰਵਾਇਆ, ਉਂਝ ਨਾ ਕਰਵਾਉਣ ਦਾ ਕੋਈ ਕਾਰਨ ਤੇ ਹੈ ਨਹੀਂ।

ਮਰਦ : (ਮੁਸਕਰਾਂਦਾ ਹੈ) ਮੈਂ ਸੱਚ ਕਹਿੰਦਾ ਹਾਂ, ਮੈਂ ਜੁਆਨ ਆਦਮੀਆਂ ਨੂੰ ਵੇਖ ਕੇ ਕਈ ਵਾਰ ਬਹੁਤ ਖ਼ੁਸ਼ ਹੁੰਦਾ ਹਾਂ।

ਨੌਜਵਾਨ : (ਜਿਵੇਂ ਇਸ ਵਾਸਤੇ ਬਿਲਕੁਲ ਤਿਆਰ ਨਹੀਂ ਹੈ) ਜੀ ਹਾਂ (ਹੱਸਦਾ ਹੈ)

ਮਰਦ : (ਸੰਭਲ ਕੇ) ਨਹੀਂ ਮੈਂ ਤੁਹਾਡੇ ਨਾਲ ਮਖ਼ੌਲ ਨਹੀਂ ਕਰ ਰਿਹਾ। ਤੁਸੀਂ ਲੋਕ ਸਾਡੇ ਤੋਂ ਇਕ ਪੀੜ੍ਹੀ ਅੱਗੇ ਹੋ, ਪਰ ਜੇ ਤੁਹਾਡੇ ਕੋਲੋਂ ਹਿਸਾਬ ਮੰਗਿਆ ਜਾਏ, ਤਾਂ ਤੁਹਾਡੇ ਕੋਲ ਕੀ ਹੈ। ਤਸੀਂ ਮੈਨੂੰ ਦਸੋ, ਤੁਸਾਂ ਲੋਕਾਂ ਨੇ ਦੁਨੀਆਂ ਨੂੰ ਕੀ ਦਿਤਾ ਹੈ ? ਮੈਂ ਵਿਗਿਆਨਕ ਮੋਢੀਆਂ ਦੀ ਗੱਲ ਨਹੀਂ ਕਰਦਾ। ਉਹਨਾਂ ਦੀ ਤੇ ਇਕ ਪੂਰੀ ਸਕੀਮ ਹੈ, ਜਿਸ ਵਿਚ ਪੀੜ੍ਹੀਆਂ ਅਤੇ ਸਮਾਜ ਦਾ ਕੋਈ ਦਖ਼ਲ ਹੀ ਨਹੀਂ, ਉਹ ਤੇ ਕੁਦਰਤ ਆਪ ਹੀ ਹੌਲੀ ਹੌਲੀ ਪੂਰਾ ਕਰ ਰਹੀ ਹੈ। ਮੈਂ ਸਮਝਦਾ ਹਾਂ, ਕਿ ਤੁਸੀਂ ਮੇਰੇ ਖ਼ਿਆਲਾਂ ਨੂੰ ਪੁਰਾਣੇ ਸਮਝ ਕੇ, ਮਨ ਹੀ ਮਨ ਵਿਚ ਹੱਸ ਰਹੇ ਹੋਵੋਗੇ, ਪਰ ਮੇਰੇ ਵੀਰ, ਤੁਸਾਂ ਆਪਣੇ ਨਵੇਂ ਵਿਚਾਰਾਂ ਨਾਲ ਕਿਹੜੇ ਤੀਰ ਚਲਾਏ ਨੇ, ਤੁਸੀਂ ਦਸੋ।

ਨੌਜਵਾਨ : ਗੱਲ ਤੇ ਵਿਆਹ ਦੀ ਹੋ ਰਹੀ ਸੀ, ਕਿਉਂ ਨਹੀਂ ਹੋ ਰਿਹਾ ਸੀ ?

ਮਰਦ : ਹਾਂ ਹਾਂ, ਵਿਆਹ ਨੂੰ ਹੀ ਲੈ ਲਉ। ਤੁਸੀਂ ਮੰਨਦੇ ਹੋ ਕਿ ਹਰ ਆਦਮੀ ਨੂੰ ਪ੍ਰਵਾਰਿਕ ਜ਼ਿੰਦਗੀ ਵਿਚ ਦਾਖ਼ਲ ਹੋਣਾ ਜ਼ਰੂਰੀ ਹੈ। ਜਿਵੇਂ ਕਹਿੰਦੇ ਨੇ ਕਿ ਦੁਨੀਆਂ ਇਕ ਸਾਂਝੀਵਾਲਤਾ ਦੀ ਦੁਕਾਨ ਹੈ। ਤੇ ਹਰ ਬਾਲਿਗ ਆਦਮੀ ਦਾ ਕਰਤੱਵ ਹੈ ਕਿ ਉਹ ਉਹਦਾ ਸਾਂਝੀਵਾਲ ਬਣੇ ਜੇਕਰ ਕੋਸ਼ਿਸ਼ ਵਿਚ ਤੁਸੀਂ ਆਪਣੇ ਆਪ ਨੂੰ ਸਮਾ ਨਹੀਂ ਲੈਂਦੇ ਤਾਂ ਤੁਸੀਂ ਮਨੁੱਖ ਕਲਿਆਣ ਦਾ ਹੱਕ ਨਹੀਂ ਰਖਦੇ। (ਉਤੇਜਿਤ ਹੋ ਕੇ) ਮੈਂ ਕਹਿੰਦਾ ਹਾਂ ਸਭ ਕਿਤਾਬਾਂ ਗ਼ਲਤ ਹਨ, ਸਭ ਝੂਠੀਆਂ ਹਨ।

ਨੌਜਵਾਨ : ਮੈਂ ਤੇ ਵਿਆਹ ਨਹੀਂ ਕੀਤਾ......ਨਹੀਂ ਕੀਤਾ ਕਿ ਮੈਂ ਸ਼ਾਇਦ ਕਦੀ ਵੀ ਔਰਤ ਦਾ ਦਿਮਾਗ਼......

ਮਰਦ : ਭਾਈ ਸਾਹਿਬ, ਵਿਆਹ ਇਕ ਡੂੰਘਾ ਮਸਲਾ ਹੈ । ਤੁਸੀਂ ਉਹਦੇ ਨਾਲ ਖੇਡ ਨਹੀਂ ਸਕਦੇ । ਮੈਂ ਪੁੱਛਦਾ ਹਾਂ, ਤੁਸੀਂ ਇਕ ਫ਼ੈਕਟਰੀ ਵਿਚ ਤਾਂ ਹਰ ਤਰ੍ਹਾਂ ਦਾ ਵਿਗਿਆਨ, ਕਾਨੂੰਨ ਤੇ ਆਪਣਾ ਗਿਆਨ ਵਰਤਦੇ ਹੋ, ਫਿਰ ਕੀ ਕਾਰਨ ਹੈ ਕਿ ਜ਼ਿੰਦਗੀ ਨੂੰ ਇਹੋ ਜਿਹੇ ਪਰਮਾਤਮਾ ਦੇ ਆਸਰੇ ਛੱਡ ਦਿਤਾ ਜਾਏ ਕਿ ਉਹਦੇ ਵਿਚ ਮਨੁੱਖ ਨੂੰ ਸਸਤੀ ਤੋਂ ਸਸਤੀ ਤੇ ਨਿਕੰਮੀ ਤੋਂ ਨਿਕੰਮੀ ਸ਼ਕਤੀ ਹੀ ਸਿਰਫ਼ ਕੰਮ ਵਿਚ ਲਗਾਈ ਜਾਏ । ਤੁਸੀਂ ਕਹਿੰਦੇ ਹੋ ਕਿ ਤੁਸੀਂ ਔਰਤ ਨੂੰ ਸਮਝ ਨਹੀਂ ਸਕਦੇ । ਜਨਾਬ ਇਹ ਸਭ ਕੋਰੀਆਂ ਗੱਲਾਂ ਨੇ, ਸਿਰਫ਼ ਗੱਲਾਂ । ਸਮਝਣ ਦੀ ਵੀ ਜ਼ਰੂਰਤ ਹੈ । ਮਸ਼ੀਨ ਦਾ ਇਕ ਪੁਰਜ਼ਾ ਦੂਸਰੇ ਪੁਰਜ਼ੇ ਨੂੰ ਨਾਪਣ ਜੋਖਣ, ਸਮਝਣ ਨਹੀਂ ਜਾਂਦਾ ਫਿਰ ਇਸਤਰੀ ਮਰਦ ਤੇ ਜੀਵਨ ਦੀ ਮਸ਼ੀਨ ਦੇ ਦੋ ਪੁਰਜ਼ੇ ਹੀ ਤਾਂ ਹਨ ।

ਨੌਜਵਾਨ : ਕੀ ਇਹ ਫ਼ੈਕਟਰੀ ਅਤੇ ਮਸ਼ੀਨ ਇਕ ਹੀ ਰਹੇ ।

ਮਰਦ : ਨਹੀਂ ਸਾਹਬ, ਤੁਸੀਂ ਮੈਨੂੰ ਵੇਖੋ, ਮੇਰੀ ਪਹਿਲੀ ਪਤਨੀ ਸੀ ਮੂਰਖ ਨੂੰ ਹਮੇਸ਼ਾਂ ਮੇਰੇ ਨਾਲ ਸ਼ਕਾਇਤ ਹੀ ਰਹੀ । ਪਰ ਜਦੋਂ ਉਹਦੀ ਬਿਮਾਰੀ ਵਿਚ ਹਰ ਪਲ ਮੈਂ ਉਹਦੇ ਸਿਰਹਾਣੇ ਰਿਹਾ ਤੇ ਮੇਰਾ ਨਾਂ ਜਪਦੀ ਮਰੀ । ਹੁਣ ਮੇਰੀ ਇਹ ਦੂਜੀ ਪਤਨੀ ਹੈ, ਸਾਡੇ ਬੱਚੇ ਨਹੀਂ, ਮੇਰਾ ਮਤਲਬ ਏ ਇਸ ਪਤਨੀ ਤੋਂ, ਅਸੀਂ ਕਲੱਬਾਂ ਵਿਚ ਇਕੱਠੇ ਨਹੀਂ ਜਾਂਦੇ, ਹਫ਼ਤੇ ਵਿਚ ਇਕ ਵਾਰੀ ਸਿਨਮਾ ਵੇਖਦੇ ਹਾਂ । ਕਿਸੇ ਪਹਾੜ ਜਾਂ ਜੰਗਲ ਵਿਚ ਸੈਰ ਜਾਣ ਦਾ ਮੇਰੇ ਕੋਲ ਸਮਾਂ ਹੀ ਨਹੀਂ, ਪਰ ਅਸੀਂ ਬਹੁਤ ਹੀ ਖ਼ੁਸ਼ ਹਾਂ, ਸਾਡੇ ਵਿਚ ਕਦੀ ਕੋਈ ਭੇਦ ਭਾਵ ਆਇਆ ਹੀ ਨਹੀਂ । ਮੈਂ ਕਹਿਣਾ ਚਾਹੁੰਦਾ ਸੀ ਕਿ ਅਸਾਂ ਦੋਹਾਂ ਨੇ ਆਪਣੀ ਆਪਣੀ ਥਾਂ ਨੂੰ ਪਛਾਣ ਲਿਆ ਹੈ ਅਤੇ ਉਸ ਥਾਂ ਤੇ ਅਸੀਂ ਕਾਇਮ ਹਾਂ ਉਹ ਬਿਮਾਰ ਹੁੰਦੀ ਏ ਕੀ ਮੈਂ ਡਾਕਟਰਾਂ ਨਾਲ ਘਰ ਨਹੀਂ ਭਰ ਦੇਂਦਾ ਮੈਂ ਬਿਮਾਰ ਹੁੰਦਾ ਹਾਂ, ਕੀ ਉਹ ਰੋਂਦੀ ਧੋਂਦੀ ਨਹੀਂ, ਮੈਂ ਕੀ ਕਹਾਂ, ਮੈਂ ਜਾਣਦਾ ਹਾਂ, ਇਸ ਵੇਲੇ ਮੇਰੀ ਪਤਨੀ ਸਟੇਸ਼ਨ ਦੇ ਬੁਕ ਸਟਾਲ ਤੇ ਕਿਹੜੀ ਕਿਤਾਬ ਦੇਖ ਰਹੀ ਹੈ । ਮੈਂ ਜਾਣਦਾ ਹਾਂ, ਉਹ ਸਟੇਸ਼ਨ ਤੇ ਗੱਡੀ ਤੋਂ ਦੱਸ ਮਿੰਟ ਪਹਿਲੇ ਪਹੁੰਚ ਜਾਂਦੀ ਏ ।

ਨੌਜਵਾਨ : ਪਰ ਮੰਨ ਲਵੋ ਮਸ਼ੀਨ ਦਾ ਇਕ ਪੁਰਜ਼ਾ ਖ਼ਰਾਬ ਹੋ ਜਾਏ ।

ਮਰਦ : (ਹੱਸਦਿਆਂ ਹੋਇਆਂ) ਤੇ ਪੁਰਜ਼ਾ ਬਦਲ ਦਿਓ, ਜਾਂ ਆਪ ਬਦਲ ਜਾਓ, ਕਿਤਾਬਾਂ ਮੈਂ ਤੁਹਾਨੂੰ ਦੱਸਾਂਗਾ, ਕਿਤਾਬਾਂ ਕੀ ਹਨ ? ਮੈਂ ਰੂੰ ਦੇ ਵਿਉਪਾਰ ਤੇ ਇਕ ਛੋਟੀ ਜਿਹੀ ਕਿਤਾਬ ਲਿਖੀ । ਮੈਂ ਸਭ ਉਹੀ ਗੱਲਾਂ ਲਿਖੀਆਂ ਜੋ ਲੋਕ ਰੋਜ਼ ਸੋਚਦੇ ਹਨ, ਅਤੇ ਜਿਹਨਾਂ ਦੀ ਚਰਚਾ ਕਰਦੇ ਰਹਿੰਦੇ ਸਨ ।

ਨਤੀਜਾ ਇਹ ਹੋਇਆ ਕਿ ਕਿਤਾਬ ਦੀ ਧੁੰਮ ਮੱਚ ਗਈ, ਪਰ ਉਹਨਾਂ ਹੀ ਅਸੂਲਾਂ ਨੂੰ ਜਿਨ੍ਹਾਂ ਦੀ ਵਕਾਲਤ ਮੈਂ ਕਿਤਾਬ ਵਿਚ ਕੀਤੀ ਹੈ ਉਹਨਾਂ ਨੂੰ ਵਰਤਨ ਦੀ ਗੱਲ ਮੈਂ ਸੁਫ਼ਨੇ ਵਿਚ ਵੀ ਨਹੀਂ ਸੋਚ ਸਕਦਾ।

(ਮਰਦ ਅਚਾਨਕ ਹੀ ਇਹ ਯਕੀਨ ਕਰ ਕੇ ਕਿ ਨੌਜਵਾਨ ਕੁਝ ਕਹੇਗਾ, ਚੁੱਪ ਹੋ ਜਾਂਦਾ ਹੈ। ਨੌਜਵਾਨ ਨੇ ਸਿਰ ਝੁਕਾਇਆ ਹੈ, ਉਹ ਚੁੱਪ ਹੈ। ਕੁੱਤਾ ਇਨ੍ਹਾਂ ਦੇ ਬੋਲਣ ਦੀ ਆਵਾਜ਼ ਸੁਣ ਕੇ ਇਨ੍ਹਾਂ ਕੋਲ ਆ ਕੇ ਖੜਾ ਹੋ ਗਿਆ ਹੈ। ਕੁਝ ਦੇਰ ਵਾਸਤੇ ਚੁੱਪ ਹੋ ਜਾਂਦੀ ਹੈ।)

ਨੌਜਵਾਨ : (ਸਿਰ ਚੁਕ ਕੇ) ਫ਼ੈਕਟਰੀ, ਪੁਰਜ਼ਾ, ਵਾਕਈ ਇਹ ਸਭ ਖ਼ੂਬ ਹੈ ?

(ਮਰਦ ਕੁਝ ਕਹਿਣ ਵਾਸਤੇ ਤਿਆਰ ਹੁੰਦਾ ਹੈ, ਪਰ ਅਚਾਨਕ ਗੇਟ ਖੜਕਦਾ ਹੈ ਅਤੇ ਕੁੱਤਾ ਭੌਂਕਦਾ ਹੋਇਆ ਦੌੜਦਾ ਹੈ। ਉਹ ਕੁੱਤੇ ਨੂੰ ਬੁਲਾਂਦਾ ਹੈ ਅਤੇ ਬਰਾਂਡੇ ਦੇ ਇਕ ਪਾਸੇ ਖਲੋ ਕੇ ਉੱਚੀ ਆਵਾਜ਼ ਮਾਰਦਾ ਹੈ। "ਕੌਣ ਹੈ ?" ਅਤੇ ਫਿਰ ਕੁੱਤੇ ਨੂੰ ਆਵਾਜ਼ ਦੇਂਦਾ ਹੈ, ਇਕ ਚਪੜਾਸੀ ਸਾਈਕਲ ਪਕੜੇ ਆਉਂਦਾ ਹੈ ਅਤੇ ਸਲਾਮ ਕਰ ਕੇ ਜੇਬ ਵਿਚੋਂ ਇਕ ਲਿਫ਼ਾਫ਼ਾ ਕੱਢ ਕੇ ਦੇਂਦਾ ਹੈ, ਅਤੇ ਫਿਰ ਸਲਾਮ ਕਰਕੇ ਖੜਾ ਹੋ ਜਾਂਦਾ ਹੈ।)

ਮਰਦ : ਕੀ ਹੈ, ਭਾਈ ਤੂੰ ਕੌਣ ਹੈਂ ? (ਲਫ਼ਾਫ਼ਾ ਲੈ ਕੇ ਘੜੀ ਦੀ ਚੈਨ ਦੇ ਚਾਕੂ ਨਾਲ ਉਸ ਨੂੰ ਖੋਲ੍ਹਦਾ ਹੈ, ਰੌਸ਼ਨੀ ਵਲ ਜਾਂਦਾ ਹੈ।) ਹੂੰ।

ਚਪੜਾਸੀ : ਮੈਂ ਨਿਹਾਲ ਸਾਹਿਬ ਦਾ ਡਰਾਈਵਰ ਹਾਂ, ਮੇਮ ਸਾਹਿਬ ਨੇ ਸੁਨੇਹਾ ਭੇਜਿਆ ਹੈ ਕਿ ਉਹ ਕਲ੍ਹ ਆਣਗੇ।

ਮਰਦ : (ਖ਼ਤ ਪੜ੍ਹਨਾ ਛੱਡ ਕੇ) ਕਲ੍ਹ ਆਉਣਗੇ ? ਹਾਂ, ਤੈਨੂੰ ਕੀ ਪਤਾ......

ਚਪੜਾਸੀ : ਸਾਹਿਬ, ਮੇਮ ਸਾਹਬ ਉਥੇ ਹੀ ਰਹਿਣਗੇ, ਮੋਟਰ ਵਾਪਸ ਭੇਜ ਦਿਤੀ ਹੈ, ਮੈਨੂੰ ਕਿਹਾ......

ਮਰਦ : (ਟਹਿਲਦੇ ਹੋਏ ਉਤਾਵਲ ਨਾਲ) ਅਤੇ ਖਾਣਾ, ਮਕਾਨ......ਅਤੇ ਕਾਰ ਮੇਰੀ ਮਿਲਖੀ ਰਾਮ ਦੇ ਪੰਪ ਤੇ ਖੜੀ ਹੈ। (ਚਪੜਾਸੀ ਫਿਰ ਸਲਾਮ ਕਰਕੇ ਟੁਰ ਪੈਂਦਾ ਹੈ ਥੋੜੀ ਦੂਰ ਜਾ ਕੇ ਕਹਿੰਦਾ ਹੈ।)

ਚਪੜਾਸੀ : ਹਜ਼ੂਰ ਤੁਹਾਡਾ ਕੁੱਤਾ ਬੜਾ ਸਿਆਣਾ ਹੈ, ਕੀ ਅੰਗਰੇਜ਼ੀ ਨਸਲ ਦਾ ਹੈ ?

ਮਰਦ : (ਬੜੀ ਮਾਯੂਸੀ ਵਿਚ) ਅਖ਼ੀਰ......ਅਖ਼ੀਰ......

ਨੌਜਵਾਨ : (ਉਠਦਿਆਂ ਹੋਇਆ) ਆਓ, ਮੇਰੇ ਹੋਟਲ ਵਿਚ ਚਲੋ, ਤੁਹਾਡੀ ਫ਼ੈਕਟਰੀ ਵਿਚ ਤਾਂ ਅੱਜ ਸਟ੍ਰਾਈਕ ਹੋ ਗਈ ਹੈ।

ਮਰਦ : ਮੈਂ ਕਹਿ ਰਿਹਾ ਹਾਂ, ਮੇਰੀ ਕਾਰ ਮਿਲਖੀ ਰਾਮ ਦੇ ਪੰਪ ਤੇ ਖੜੀ ਹੈ......

(ਫਿਰ ਖ਼ਤ, ਬੱਤੀ ਦੇ ਥੱਲੇ ਜਾ ਕੇ ਪੜ੍ਹਦਾ ਹੈ।) (ਪਰਦਾ ਡਿਗਦਾ ਹੈ)

## ਪਾਤਰ

ਮਨੀਸ਼ਾ

ਵਿਵੇਕ

ਦੀਪਿਤੀ

ਵਿਸ਼ਵਜੀਤ

ਕਰੁਣਾ

ਅਸ਼ੋਕ

ਸ਼ਰਤ

ਇੰਦੂ

ਇਕ ਵਿਚਕਾਰਲੇ ਦਰਜੇ ਦੇ ਪਰਵਾਰ ਦਾ ਮਕਾਨ, ਉਸ ਵਿਚ ਆਧੁਨਿਕ ਕਮਰਾ ਜਿਸ ਵਿਚ ਇਕ ਪਾਸੇ ਖਾਣੇ ਵਾਸਤੇ ਮੇਜ਼ ਕਰਸੀਆਂ ਅਤੇ ਦੂਸਰੇ ਪਾਸੇ ਸੋਫ਼ਾ ਆਦਿ ਪਏ ਹਨ, ਦੋਹਾਂ ਦੇ ਵਿਚ ਇਕ ਪਰਦਾ ਹੈ ਜੋ ਤਕਰੀਬਨ ਚੁਕਿਆ ਰਹਿੰਦਾ ਹੈ। ਬੈਠਣ ਵਾਲੇ ਹਿੱਸੇ ਨੇ ਦੂਜੇ ਪਾਸੇ ਨਾਲੋਂ ਬਹੁਤੀ ਥਾਂ ਨੂੰ ਘੇਰਿਆ ਹੋਇਆ ਹੈ। ਖਾਣ ਵਾਲੇ ਕਮਰੇ ਦੀ ਮੇਜ਼ ਨਵੀਂ ਹੈ, ਪਰ ਕੁਰਸੀਆਂ ਕਿਉਂਕਿ ਆਸਾਨੀ ਨਾਲ ਦੋਵੇਂ ਪਾਸੇ ਵਰਤੀਆਂ ਜਾਂਦੀਆਂ ਹਨ, ਇਸ ਕਰ ਕੇ ਉਹ ਇਕੋ ਜਿਹੀਆਂ ਨਹੀਂ, ਕੁਝ ਮੈਲੀਆਂ, ਕੁਝ ਟੁੱਟੀਆਂ ਹੋਈਆਂ ਹਨ। ਮੇਜ਼ ਤੇ ਕਿਤਾਬਾਂ ਰਿਸਾਲਿਆਂ ਦਾ ਢੇਰ ਲੱਗਾ ਹੋਇਆ ਹੈ। ਕੁਰਸੀਆਂ ਤੇ ਕਿਸੇ ਉੱਪਰ ਤੌਲੀਆ ਟੰਗਿਆ ਹੋਇਆ ਹੈ ਤੇ ਕਿਸੇ ਉਪਰ ਕੁੜਤਾ ਜਾਂ ਬੁਸ਼ਰਟ, ਸੱਜੇ ਪਾਸੇ ਅਲਮਾਰੀ ਹੈ। ਉਸ ਵਿਚ ਖਾਣ ਪੀਣ ਦੀਆਂ ਚੀਜ਼ਾਂ ਦੇ ਡੱਬੇ ਤੇ ਕੁਝ ਹੋਰ ਅਜਿਹੀਆਂ ਚੀਜ਼ਾਂ ਵਿਖਾਈ ਦੇਂਦੀਆਂ ਹਨ, ਖਾਣ ਵਾਲੇ ਹਿੱਸੇ ਵਿਚ ਸੋਫ਼ਾ ਇੰਨਾ ਪੁਰਾਣਾ ਨਹੀਂ ਹੈ, ਪਰ ਉਸ ਦੇ ਗਲਾਫ਼ ਗੰਦੇ ਹੋ ਚੁਕੇ ਹਨ। ਇਹੋ ਹੀ ਹਾਲ ਮੂੜ੍ਹਿਆਂ ਅਤੇ ਤਿਪਾਈਆਂ ਦਾ ਹੈ। ਦਰਮਿਆਨ ਵਾਲੀ ਮੇਜ਼ ਤੇ ਦੋ ਸਪਤਾਹਕ ਖੁਲ੍ਹੇ ਪਏ ਹਨ। ਅੰਦਰ ਜਾਣ ਦੇ ਦੋ ਰਾਹ ਹਨ — ਇਕ ਸਾਹਮਣੇ ਅਤੇ ਦੂਸਰਾ ਖੱਬੇ ਪਾਸੇ ਵਲੋਂ। ਬਾਹਰੋਂ ਆਉਣ ਦਾ ਰਸਤਾ ਬੈਠਣ ਵਾਲੇ ਕਮਰੇ ਵਿਚ ਖੱਬੇ ਪਾਸੇ ਵਲੋਂ ਹੈ। ਸੱਜੇ ਪਾਸੇ ਨੁੱਕਰ ਵਿਚ ਇਕ ਅਲਮਾਰੀ ਹੈ, ਜਿਸ ਵਿਚ ਕਿਤਾਬਾਂ ਹਨ, ਪਰ ਉਪਰ ਵਾਲੇ ਖ਼ਾਨੇ ਵਿਚ ਕੁਝ ਖਿਡੌਣੇ ਵੀ ਹਨ। ਇਸ ਪਾਸੇ ਮੇਜ਼ ਵੀ ਹੈ ਜਿਸ ਤੇ ਹੋਰ ਚੀਜ਼ਾਂ ਦੇ ਨਾਲ ਨਾਲ ਟੈਲੀਫ਼ੂਨ ਵੀ ਪਿਆ ਹੈ।

ਪਰਦਾ ਉੱਠਣ ਤੇ ਲਾਈਟ ਹੌਲੀ ਹੌਲੀ ਸਭ ਚੀਜ਼ਾਂ ਨੂੰ ਸਾਹਮਣੇ ਲਿਆਉਂਦੀ ਹੈ। ਹਾਲਤ ਲਾਪਰਵਾਹੀ ਦਾ ਪ੍ਰਭਾਵ ਪਾਉਂਦੀ ਹੈ।

ਇਸ ਸਮੇਂ ਇਥੇ ਕੋਈ ਨਹੀਂ ਹੈ। ਬਸ ਹਵਾ ਵਿਚ ਉੱਡਦੇ ਕੁਝ ਕਾਗ਼ਜ਼ ਇਧਰ ਉਧਰ ਖਿਲਰ ਜਾਂਦੇ ਹਨ।

ਪਿੱਠ-ਭੂਮੀ ਤੇ ਆਤਸ਼ਬਾਜ਼ੀ ਦੀਆਂ ਆਵਾਜ਼ਾਂ ਉੱਚੀਆਂ ਹੁੰਦੀਆਂ ਹਨ ਬੱਚਿਆਂ ਦਾ ਰੌਲਾ ਘਟਦਾ ਵਧਦਾ ਹੈ। ਕੁਝ ਘੜੀਆਂ ਬਾਅਦ 25-26 ਸਾਲ ਦੀ ਇਕ ਸੁੰਦਰੀ ਅੰਦਰੋਂ ਆਉਂਦੀ ਹੈ। ਉਸ ਦਾ ਨਾਮ ਮਨੀਸ਼ਾ ਹੈ। ਕਪੜੇ ਵੀ ਸੋਹਣੇ ਤੇ ਸਰੁਚੀਪੂਰਣ ਹਨ। ਉਸੇ ਤਰ੍ਹਾਂ ਹੀ ਸੋਹਣਾ ਜੂੜਾ ਹੈ। ਸਾੜ੍ਹੀ, ਸੈਂਡਲ, ਬੈਗ ਅਤੇ ਲਿਪਸਟਿਕ ਸਭ ਦਾ ਰੰਗ ਇਕੋ ਜਿਹਾ ਹੈ। ਉਹ ਇਸ ਸਮੇਂ ਬਹੁਤ ਗੰਭੀਰ, ਐਧਰ ਓਧਰ ਵੇਖਦੀ ਹੈ। ਦਰਵਾਜ਼ੇ ਤੇ ਆ ਕੇ ਤ੍ਰੇਹ ਜਾਂਦੀ ਹੈ ਅਤੇ ਬੋਲ ਉਠਦੀ ਹੈ।

ਮਨੀਸ਼ਾ : ਕੋਈ ਨਹੀਂ। ਮੈਂ ਜਾ ਸਕਦੀ ਹਾਂ। ਤੁਸੀਂ ਪੁੱਛ ਸਕਦੇ ਹੋ ਮੈਂ ਕੌਣ ਹਾਂ ? ਕਿਥੇ ਜਾ ਰਹੀ ਹਾਂ ? ਇਹੋ ਤਾਂ ਇਸ ਘਰ ਦੀ ਸਮੱਸਿਆ ਹੈ। ਇਹੋ ਤੁਸੀਂ ਜਾਣਨਾ ਚਾਹੁੰਦੇ ਹੋ। ਮੈਂ ਪੁੱਛਦੀ ਹਾਂ ਕਿ ਮੈਂ ਤੁਹਾਨੂੰ ਇੰਨੀ ਬੇਸਮਝ ਵਿਖਾਈ ਦੇਂਦੀ ਹਾਂ ਕਿ ਆਪਣਾ ਭਲਾ ਬੁਰਾ ਨਾ ਸੋਚ ਸਕਾਂ, ਆਪਣੀ ਖ਼ੁਸ਼ੀ ਨਾਲ ਕਿਧਰੇ ਆ ਜਾ ਨਾ ਸਕਾਂ, ਜੋ ਠੀਕ ਸਮਝਾਂ ਉਹ ਨਾ ਕਰ ਸਕਾਂ ? ਜੀ ਨਹੀਂ, ਮੈਂ ਆਪਣਾ ਰਸਤਾ ਚੁਨਣ ਦਾ ਅਧਿਕਾਰ ਤੁਹਾਨੂੰ ਨਹੀਂ ਦੇ ਸਕਦੀ, ਕਦੀ ਨਹੀਂ ਦੇ ਸਕਦੀ। ਮੈਂ ਜਾ ਰਹੀ ਹਾਂ। ਉਥੇ, ਜਿਥੇ ਮੈਂ ਚਾਹੁੰਦੀ ਹਾਂ।

(ਉਹ ਇਕ ਦਮ ਉਥੋਂ ਚਲੀ ਜਾਂਦੀ ਹੈ, ਇਕ ਪਲ ਸੰਗੀਤ ਤੇਜ਼ ਹੁੰਦਾ ਹੈ। ਫਿਰ ਇਕ ਅਨਾੜੀਆਂ ਵਰਗੀ ਧੁਣ ਗੁਨਗੁਨਾਂਦਾ ਹੋਇਆ ਇਕ ਨੌਜਵਾਨ ਬਾਹਰੋਂ ਆਉਂਦਾ ਹੈ, ਉਹਦੀ ਉਮਰ ਲਗਭਗ 24 ਸਾਲ ਹੈ। ਨਾਮ ਹੈ ਵਿਵੇਕ ਆਧੁਨਿਕ ਢੰਗ ਦੇ ਲੰਮੇ ਵਾਲ, ਕਲਮਾਂ, ਦਾੜ੍ਹੀ, ਤੰਗ ਪੈਂਟ ਤੇ ਰੰਗਦਾਰ ਕਮੀਜ਼, ਮੂੰਹ ਤੇ ਨਿਡਰਤਾ ਅਤੇ ਉਤਸੁਕਤਾ ਦੇ ਮਿਲੇ ਜੁਲੇ ਭਾਵ। ਸਿੱਧਾ ਖਾਣੇ ਵਾਲੇ ਮੇਜ਼ ਤੇ ਆਉਂਦਾ ਹੈ ਤੇ ਕੁਝ ਲੱਭਦਾ ਹੈ। ਇਕ ਲਫ਼ਾਫ਼ਾ ਚੁੱਕ ਕੇ ਵੇਖਦਾ ਹੈ ਅਤੇ ਮੁਸਕਰਾਉਂਦਾ ਹੈ। ਉਹਨੂੰ ਖੋਲ੍ਹਦਿਆਂ ਹੋਇਆਂ ਬੋਲਦਾ ਹੈ......

ਵਿਵੇਕ : ਤੇ ਉਹਨਾਂ ਦਾ ਜੁਆਬ ਆ ਗਿਆ। ਹੇ ਰੱਬਾ, ਕੀ ਲਿਖਿਆ ਏ ਉਹਨਾਂ ਨੇ ? (ਤੇਜ਼ੀ ਨਾਲ ਲਫ਼ਾਫ਼ਾ ਪਾੜ ਕੇ ਚਿੱਠੀ ਕੱਢਦਾ ਹੈ। ਪੜ੍ਹਦਾ ਹੈ। ਦੂਸਰੇ ਹੀ ਪਲ ਚੇਹਰੇ ਦਾ ਰੰਗ ਉੱਡ ਜਾਂਦਾ ਹੈ) ਤੁਹਾਡੀ ਅਰਜ਼ੀ ਤੇ ਅਸੀਂ ਬੜੀ ਗੰਭੀਰਤਾ ਨਾਲ ਵਿਚਾਰ ਕੀਤਾ, ਪਰ ਸਾਨੂੰ ਅਫ਼ਸੋਸ ਹੈ ਕਿ ਤੁਹਾਡੀ ਲਿਆਕਤ ਦੇ ਯੋਗ, ਇਸ ਵਕਤ ਸਾਡੇ ਕੋਲ ਕੋਈ ਕੰਮ ਨਹੀਂ। ਹਮੇਸ਼ਾਂ ਤੁਹਾਡੇ ਸਹਿਯੋਗ ਦੀ ਚਾਹ ਕਰਦੇ ਹੋਏ......(ਇਕ ਦਮ ਚੀਕ ਕੇ) ਝੂਠੇ, ਮੱਕਾਰ, ਤੁਹਾਡੀ ਲਿਆਕਤ ਦੇ ਯੋਗ ? ਕੀ ਸੱਚਮੁੱਚ ਮੇਰੇ ਵਿਚ ਕੋਈ ਲਿਆਕਤ ਹੈ ? ਹੈ ਤੇ ਉਹਦੀ ਵਰਤੋਂ ਕਿਉਂ ਨਹੀਂ ਹੋ ਸਕਦੀ ? (ਨਿਰਾਸ਼ ਤੇ ਅਵਿਸ਼ਵਾਸ਼ ਨਾਲ ਚਿੱਠੀ ਸੁੱਟ ਦੇਂਦਾ ਹੈ ਅਤੇ ਦਰਸ਼ਕਾਂ ਵਲ ਵੇਖਦਾ ਹੈ) ਮੇਰੇ ਵਿਚ ਜੇਕਰ ਕੋਈ ਯੋਗਤਾ ਹੈ ਤਾਂ ਅਰਜ਼ੀਆਂ ਲਿਖਣ ਦੀ। ਅੱਜ ਦਾ ਨੌਜਵਾਨ ਅਰਜ਼ੀਆਂ ਲਿਖਦੇ ਮਸ਼ੀਨ ਬਣ ਗਿਆ (ਫਿਰ ਤੇਜ਼ ਹੋ ਕੇ) ਪਰ ਮੈਂ ਮਸ਼ੀਨ ਨਹੀਂ ਬਣਾਂਗਾ। ਮੈਂ ਨਹੀਂ ਲਿਖਾਂਗਾ ਅਰਜ਼ੀਆਂ, ਮੈਂ......(ਛੇਤੀ ਛੇਤੀ ਬਹੁਤ ਸਾਰੇ ਕਾਗਜ਼ ਚੁੱਕ ਕੇ, ਏਧਰ ਓਧਰ ਸੁੱਟ ਦੇਂਦਾ ਹੈ। ਉਸੇ ਵੇਲੇ ਅੰਦਰੋਂ ਇਕ ਸੁੰਦਰੀ ਉਥੇ ਪ੍ਰਵੇਸ਼

ਕਰਦੀ ਹੈ। ਉਮਰ ਉਹਦੀ 20 ਸਾਲ ਹੋਵੇਗੀ। ਤਰੀਜ਼ ਵਾਲਾ ਕੁੜਤਾ ਉਸ ਤੇ ਬਿਨਾਂ ਬਾਹਾਂ ਵਾਲਾ ਲਾਲ ਸਵੈਟਰ, ਪੀਲੀ ਬੈਲਬਾਟਮ, ਪੈਰਾਂ ਵਿਚ ਪੰਜੇਬਾਂ, ਵਾਲ ਵਿਚਕਾਰੋਂ ਕੱਟ ਕੇ, ਚੇਹਰੇ ਨੂੰ ਢੱਕ ਰਹੇ ਹਨ। ਇਹਨਾਂ ਦੇ ਵਿਚੋਂ ਦੋ ਵੱਡੀਆਂ ਵੱਡੀਆਂ ਅੱਖਾਂ ਚਮਕ ਰਹੀਆਂ ਹਨ। ਹੱਥ ਵਿਚ ਕੰਘੀ ਲੈ ਕੇ ਵਾਲਾਂ ਨੂੰ ਇਧਰ ਉਧਰ ਖਲਾਰਦੀ ਤੇ ਮੁਸਕਰਾਉਂਦੀ ਹੈ)

ਦੀਪਿਤੀ : (ਦਰਸ਼ਕਾਂ ਨੂੰ) ਲੌ, ਵਿਵੇਕ ਵੀਰਾ ਹਮੇਸ਼ਾਂ ਦੀ ਤਰ੍ਹਾਂ ਅਰਜ਼ੀਆ ਨਾਲ ਨਰਾਜ਼ ਹਨ (ਵਿਵੇਕ ਦੇ ਕੋਲ ਆ ਕੇ, ਮੋਢੇ ਤੇ ਹੱਥ ਰਖਦੀ ਹੈ) ਉਹ ਵਿਵੇਕ ਵੀਰੇ ਤੇਰੀਆਂ ਅਰਜ਼ੀਆਂ ਕਦੀ ਖ਼ਤਮ ਹੋਣਗੀਆਂ ਕਿ ਨਹੀਂ ? ਪਤਾ ਈ, ਪਾਪਾ ਨੇ ਕਿਥੇ ਜਾਣ ਲਈ ਕਿਹਾ ਸੀ ?

ਵਿਵੇਕ : ਮੈਨੂੰ, ਬੱਸ ਇੰਨਾ ਹੀ ਪਤਾ ਹੈ ਕਿ ਪਾਪਾ ਨੇ ਤੈਨੂੰ ਵਾਲ ਖਲੇਰਨ ਤੋਂ ਮਨਾਂ ਕੀਤਾ ਸੀ।

ਦੀਪਿਤੀ : ਤੁਸੀਂ ਮੇਰਾ ਫ਼ਿਕਰ ਨਾ ਕਰੋ, ਪਾਪਾ ਨੇ ਤੁਹਾਨੂੰ ਕਿਧਰੇ ਜਾਣ ਲਈ ਕਿਹਾ ਸੀ।

ਵਿਵੇਕ : ਕਿਹਾ ਹੋਵੇਗਾ, ਤੈਨੂੰ, ਕਿਧਰੇ ਜਾਣ ਵਾਸਤੇ।

ਦੀਪਿਤੀ : ਮੈਨੂੰ ਨਹੀਂ, ਤੈਨੂੰ।

ਵਿਵੇਕ : (ਤੇਜ਼ੀ ਨਾਲ ਉਠ ਕੇ) ਤੈਨੂੰ, ਤੈਨੂੰ।

ਦੀਪਿਤੀ : (ਚਿੜਾ ਕੇ) ਤੈਨੂੰ, ਤੈਨੂੰ। ਹੱਛਾ ਬਾਬਾ ਨਾ ਤੈਨੂੰ ਕਿਹਾ ਸੀ ਨਾ ਮੈਨੂੰ, ਸਾਨੂੰ ਕਿਹਾ ਸੀ।

ਵਿਵੇਕ : ਇਹ ਹੋਈ ਨਾ ਗੱਲ, ਕਿ ਸਾਨੂੰ ਕਿਹਾ ਸੀ, ਪਰ ਸੋਚਣ ਦੀ ਗੱਲ ਹੈ ਕਿ ਕੀ ਸਾਨੂੰ ਪਾਪਾ ਦਾ ਕਹਿਣਾ ਮੰਨਣਾ ਪਏਗਾ ?

ਦੀਪਿਤੀ : ਬੁਧੂ ਕਿਧਰੋਂ ਦਾ। ਇਹ ਤਾਂ ਸਾਡੇ ਭਲੇ ਦੀ ਗੱਲ ਹੈ। ਅੱਜ ਦਿਵਾਲੀ ਹੈ ਦੀਦੀ ਵੀਰਾ, ਭਾਬੀ ਸਾਰੇ ਦਿਵਾਲੀ ਦੀ ਰਾਤ ਮਨਾਣ ਜਾਣਗੇ, ਹੋ ਸਕਦਾ ਹੈ ਸਾਨੂੰ ਵੀ ਸੱਦਾ-ਪਤਰ ਮਿਲ ਜਾਏ।

ਵਿਵੇਕ : (ਚੁਟਕੀ ਵਜਾ ਕੇ) ਹੁਣ ਸਮਝਿਆ, ਸਭ ਲੋਕ ਤੇਰੀ ਤਾਰੀਫ਼ ਕਿਉਂ ਕਰਦੇ ਹਨ ? ਚਲ, ਚਲ ਸ਼ਰਦ ਭਾਈ ਤੇ ਇੰਦੂ ਦੀਦੀ ਕੋਲ ਚਲਦੇ ਹਾਂ। ਲੱਗਦੇ ਹੱਥ ਇਕ ਇਕ ਅਰਜ਼ੀ ਵੀ ਉਹਨਾਂ ਨੂੰ ਦੇਂਦਾ ਜਾਵਾਂਗਾ।

ਦੀਪਿਤੀ : ਅਰਜ਼ੀ, ਅਰਜ਼ੀ। ਪਹਿਲੇ ਮੇਰਾ ਧੰਨਵਾਦ ਤੇ ਕਰ ਕਿ ਮੈਂ ਤੈਨੂੰ ਮੱਤ ਦਿਤੀ ਏ।

ਵਿਵੇਕ : (ਵਿਅੰਗ ਨਾਲ ਹੱਥ ਜੋੜ ਕੇ) ਤੁਹਾਡਾ ਬਹੁਤ ਬਹੁਤ ਧੰਨਵਾਦ। ਕਹੋਂ ਤਾਂ ਧੰਨਵਾਦ ਦੀ ਇਕ ਅਰਜ਼ੀ ਤੁਹਾਨੂੰ ਵੀ ਪੇਸ਼ ਕਰ ਦਿਆਂ (ਦੋਵੇਂ ਜ਼ੋਰ ਨਾਲ

ਹੱਸਦੇ ਹਨ)

ਦੀਪਿਤੀ : ਹੱਛਾ, ਹੱਛਾ । ਹੁਣ ਚਲ, ਮਾਮਾ ਪਾਪਾ ਦੇ ਆਉਣ ਤੋਂ ਪਹਿਲੇ ਹੀ ਨਿਕਲ ਚਲੀਏ, ਨਹੀਂ ਤੇ ਆਦਰਸ਼ਾਂ ਦੀ ਇਕ ਹੋਰ ਖ਼ੁਰਾਕ ਮਿਲ ਸਕਦੀ ਹੈ ।

ਵਿਵੇਕ : ਚਲ ਚਲ (ਦੋਵੇਂ ਹੱਸਦੇ ਹੋਏ ਜਾਂਦੇ ਹਨ । ਇਕ ਪਲ ਬਾਅਦ, ਘਰ ਦਾ ਮਾਲਕ ਵਿਸ਼ਵਜੀਤ ਬਾਹਰੋਂ ਆਉਂਦਾ ਹੈ । ਉਮਰ 60-70 ਦੇ ਦਰਮਿਆਨ ਹੈ, ਢਿੱਲਾ ਕੁੜਤਾ, ਤੰਗ ਪਜਾਮਾ, ਸਿਰ ਤੇ ਦੁਪਾਸੀ ਟੋਪੀ, ਮੂੰਹ ਤੇ ਡੂੰਘੀ ਨਿਰਾਸ਼ਾ, ਇਧਰ ਉਧਰ ਵੇਖਦੇ ਹੋਏ ਨਿਰਾਸ਼ ਹੋ ਕੇ ਅੰਦਰ ਚਲਾ ਜਾਂਦਾ ਹੈ। ਇਕ ਪਲ ਬਾਅਦ ਫਿਰ ਵਾਪਸ ਆ ਕੇ ਕਮਰੇ ਤੇ ਨਜ਼ਰ ਮਾਰਦਾ ਹੈ ਤੇ ਦਰਸ਼ਕਾਂ ਨੂੰ ਕਹਿੰਦਾ ਹੈ ।)

ਵਿਸ਼ਵਜੀਤ: ਲੌ ਵੇਖ ਲੌ, ਉਹੀ ਸੱਨਾਟਾ, ਉਹੀ ਅਰਜ਼ੀਆਂ ਦਾ ਢੇਰ, ਉਹੀ ਬੱਦ-ਇੰਤਜ਼ਾਮੀ, ਜਿਵੇਂ ਇਸ ਘਰ ਵਿਚ ਇਨਸਾਨ ਨਹੀਂ, ਭੂਤ ਰਹਿੰਦੇ ਹਨ, ਦਿਵਾਲੀ ਦਾ ਦਿਨ ਹੈ ਪਰ ਇਥੇ ਮਨਹੂਸੀਅਤ ਹੀ ਪਸਰੀ ਹੋਈ ਏ ਉਹ ਵੀ ਤੇ ਨਹੀਂ ਘਰ, ਗਈ ਹੋਵੇਗੀ ਕਿਧਰੇ ਗੁਆਂਢੀਆਂ ਦੇ ਗੱਲਾਂ ਕਰਨ ਅਤੇ ਇਹ ਵਿਵੇਕ, ਫਿਰ ਅਰਜ਼ੀਆਂ ਪਾੜ ਕੇ ਚਾਰੇ ਪਸੇ ਖਿਲਾਰ ਗਿਆ ਹੈ, ਇਹ ਵੀ ਨਹੀਂ ਸੁ ਹੋਇਆ ਕਿ ਰੱਦੀ ਵਾਲੀ ਟੋਕਰੀ ਵਿਚ ਪਾ ਦੇਵੇ (ਚੁੱਕ ਕੇ ਰੱਦੀ ਦੀ ਟੋਕਰੀ ਵਿਚ ਪਾਉਂਦਾ ਹੈ) ਕੁਝ ਕੰਮ ਕਰਦਾ ਤੇ ਮੇਰੀ ਮਦਦ ਹੁੰਦੀ (ਦਰਸ਼ਕਾਂ ਵਲ) ਕੀ ਹੁੰਦੀ ਮਦਦ ? ਵੱਡੇ ਵੀ ਤੇ ਕਮਾਂਦੇ ਹਨ, ਕੋਲ ਤਕ ਨਹੀਂ ਢੁੱਕਦੇ । ਕਿਹੋ ਜਿਹਾ ਸਮਾਂ ਆ ਗਿਆ ਹੈ ? ਇਕ ਸਾਡਾ ਜ਼ਮਾਨਾ ਸੀ, ਕਿੰਨਾ ਪਿਆਰ, ਕਿੰਨਾ ਮੇਲ, ਇਕ ਕਮਾਂਦਾ ਦੱਸ ਜਣੇ ਖਾਂਦੇ। ਹਰ ਇਕ, ਇਕ ਦੂਜੇ ਨਾਲ ਮਿਲਣ ਦੀ ਕੋਸ਼ਿਸ਼ ਕਰਦਾ, ਪਰ ਹੁਣ ਸਭ ਕੁਝ ਟੁੱਟ ਰਿਹਾ ਹੈ । ਸਭ ਇਕ ਦੂਜੇ ਕੋਲੋਂ ਨੱਸਦੇ ਹਨ ।

(ਇਸੇ ਤਰ੍ਹਾਂ ਬੋਲਦਾ ਹੋਇਆ ਅਰਜ਼ੀਆਂ ਤੇ ਰਿਸਾਲਿਆਂ ਨੂੰ ਇਧਰ ਉਧਰ ਕਰਦਾ ਹੈ । ਫਿਰ ਅੰਦਰ ਜਾ ਕੇ ਡੱਬੇ ਵਿਚੋਂ ਕੁਝ ਕੱਢਦਾ ਹੈ ਤੇ ਖਾਂਦਾ ਹੋਇਆ ਇਕ ਰਿਸਾਲਾ ਲੈ ਕੇ ਸੋਫ਼ੇ ਤੇ ਬੈਠ ਜਾਂਦਾ ਹੈ ।)

ਹੇ ਰੱਬਾ, ਹੁਣ ਤਕ ਕੋਈ ਨਹੀਂ ਆਇਆ, ਮੈਨੂੰ ਇਥੇ ਹੀ ਉਡੀਕ ਕਰਨੀ ਪਏਗੀ। ਆਪਣੇ ਘਰ ਵਿਚ ਆਪਣਿਆਂ ਦੀ ਉਡੀਕ ।

(ਨਿਰਾਸ਼ਾ ਤੇ ਵਿਅੰਗਾਤਮਕ ਹਾਸਾ ਹੱਸਦਾ ਹੈ, ਚਾਨਣ ਘਟ ਹੁੰਦਾ ਹੈ। ਇਕ ਪਲ ਵਾਸਤੇ ਹਨੇਰਾ ਹੋ ਜਾਂਦਾ ਹੈ । ਫਿਰ ਰੌਸ਼ਨੀ ਹੋਣ ਤੇ ਵਿਸ਼ਵਜੀਤ ਉਸੇ ਤਰ੍ਹਾਂ ਬੈਠਾ ਹੋਇਆ 'ਮਦਰ ਇੰਡੀਆ' ਪੜ੍ਹਨ ਵਿਚ ਮਗਨ ਹੈ । ਤਾਂ ਹੀ

ਅੰਦਰੋਂ ਘਰ ਦੀ ਮਾਲਕਨ ਕੌੜਾ ਬੋਲਦੀ ਹੋਈ ਆਉਂਦੀ ਹੈ, ਉਮਰ 55 ਸਾਲ ਤੋਂ ਵੱਧ ਲੱਗਦੀ ਹੈ। ਵਾਲ ਚਿੱਟੇ ਕਾਲੇ ਰਲੇ ਮਿਲੇ ਹਨ, ਸਾਧਾਰਣ ਪਰ ਸਾਫ਼ ਧੋਤੀ ਪਾਈ ਹੋਈ ਹੈ। ਨੈਣ ਨਕਸ਼ਾਂ ਵਿਚ ਖਿੱਚ ਹੈ, ਪਰ ਅੱਧਖੜ ਉਮਰ ਕਾਰਨ ਸ਼ਖ਼ਸੀਅਤ ਤੇ ਰੁੱਖੇਪਣ ਦੀ ਮੋਹਰ ਛਾਪ ਹੈ।

ਕਰੁਣਾ : ਮੈਂ ਪੁੱਛਦੀ ਹਾਂ, ਕਦੋਂ ਹੋਵੇਗੀ ਪੂਜਾ ? ਤੰਗ ਆ ਗਈ ਹਾਂ ਉਡੀਕਦਿਆਂ ਉਡੀਕਦਿਆਂ।

ਵਿਸ਼ਵਜੀਤ: (ਅਚਾਨਕ ਸਿਰ ਚੁੱਕ ਕੇ) ਕੀ ਕਿਹਾ, ਹਾਂ ਪੂਜਾ, ਥੋੜੀ ਦੇਰ ਹੋਰ ਠਹਿਰ ਜਾ, ਆਉਂਦੇ ਹੀ ਹੋਣਗੇ ਸਭ।

ਕਰੁਣਾ : ਮੈਂ ਹੁਣ ਹੋਰ ਨਹੀਂ ਠਹਿਰ ਸਕਦੀ, ਪਿਛਲੇ ਤਿੰਨ ਘੰਟਿਆਂ ਤੋਂ ਤੁਸੀਂ ਇਹੀ ਕਹਿ ਰਹੇ ਹੋ। ਮੈਂ ਕਹਿੰਦੀ ਹਾਂ ਕੋਈ ਨਹੀਂ ਆਏਗਾ।

ਵਿਸ਼ਵਜੀਤ: ਕੋਈ ਕਿਵੇਂ ਨਹੀਂ ਆਏਗਾ। ਘਰ ਦੇ ਜੀਅ ਹੀ ਨਾ ਹੋਣ ਤਾਂ ਪੂਜਾ ਦਾ ਕੀ ਫ਼ਾਇਦਾ। ਇਹੀ ਤੇ ਮੌਕੇ ਨੇ ਜਦੋਂ ਸਾਰੇ ਮਿਲ ਕੇ ਬੈਠਦੇ ਨੇ।

ਕਰੁਣਾ : 'ਮਿਲ ਕੇ ਬੈਠਦੇ ਨੇ' 'ਨਹੀਂ ਮਿਲ ਕੇ ਬੈਠਦੇ ਸਨ' ਕਹੋ। ਹੁਣ ਕੋਈ ਨਹੀਂ ਬੈਠ ਸਕਦਾ। ਵਿਹਲ ਹੀ ਕਿਸ ਨੂੰ ਹੈ ?

ਵਿਸ਼ਵਜੀਤ: ਨਿਰਉੱਤਰ ਜਿਹਾ ਹੋ ਕੇ) ਵੇਹਲ, ਬਚਪਨ ਤੋਂ ਹੀ ਮੈਂ ਚਾਲ੍ਹੀ ਚਾਲ੍ਹੀ ਲੋਕਾਂ ਨਾਲ ਬੈਠ ਕੇ ਪੂਜਾ ਕੀਤੀ ਹੈ। ਪੰਡਤ ਦਾ ਜ਼ੋਰ ਜ਼ੋਰ ਨਾਲ ਉਹ ਮੰਤ੍ਰ ਪਾਠ ਕਰਨਾ ਮੈਨੂੰ ਅੱਜ ਵੀ ਯਾਦ ਹੈ। ਯਾਦ ਹੈ, ਬੱਚਿਆਂ ਦਾ ਖ਼ੁਸ਼ੀ ਭਰਿਆ ਰੌਲਾ ਗੌਲਾ, ਜਵਾਨਾਂ ਦੀ ਚੋਲਬਾਜ਼ੀ, ਵੱਡਿਆਂ ਬੁੱਢਿਆਂ ਦੀਆਂ ਦੁਖ ਸੁਖ ਦੀਆਂ ਗੱਲਾਂ, ਫਿਰ ਸਭ ਦਾ ਆਦਰ ਨਾਲ ਸਿਰ ਢੱਕ ਕੇ ਟਿੱਕਾ ਲਗਵਾਉਣਾ, ਜਦੋਂ ਮਾਂ ਹੱਥ ਵਿਚ ਲੱਡੂਆਂ ਦਾ ਵੱਡਾ ਥਾਲ ਲੈ ਕੇ, ਪ੍ਰਸ਼ਾਦ ਵੰਡਦੀ ਹੋਈ, ਸਭ ਦੇ ਵਿਚ ਫਿਰਦੀ ਸੀ, ਤਾਂ ਉਹਨਾਂ ਦੇ ਚਿਹਰੇ ਦਾ ਜਲਾਲ ਵੇਖਣ ਵਾਲਾ ਹੁੰਦਾ। ਜਿਵੇਂ ਸਾਖਿਆਤ ਭਾਰਤ ਮਾਤਾ ਹੋਵੇ।
(ਬੋਲਦਿਆਂ ਬੋਲਦਿਆਂ ਜਿਵੇਂ ਕਿਧਰੇ ਦੂਰ ਗਵਾਚ ਜਾਂਦਾ ਹੈ।)

ਕਰੁਣਾ : ਮੈਂ ਕਹਿੰਦੀ ਹਾਂ, ਭਾਰਤ ਮਾਤਾ ਦੀ ਚਿੰਤਾ ਛੱਡ ਕੇ ਤੁਸੀਂ ਆਪਣੀ ਔਲਾਦ ਦੀ ਚਿੰਤਾ ਕਰੋ। ਕੋਈ ਹੈ ਤੁਹਾਡੇ ਹੁਕਮ ਵਿਚ। ਇਕ ਇਕ ਕਰ ਕੇ ਸਭ ਜਾ ਰਹੇ ਨੇ।

ਵਿਸ਼ਵਜੀਤ: ਮੇਹਰਬਾਨੀ ਕਰ ਕੇ ਤੂੰ ਹੁਣ ਅੰਦਰ ਚਲੀ ਜਾ, ਮੈਂ ਇਕ ਵਾਰੀ ਫਿਰ ਸ਼ਰਤ ਨੂੰ ਵੇਖਣ ਜਾਂਦਾ ਹਾਂ। ਅਸ਼ੋਕ ਕੋਲ ਵਿਵੇਕ ਗਿਆ ਹੈ ਅਤੇ ਦੀਪਿਤੀ ਨੂੰ ਮੈਂ ਇੰਦੂ ਵਲ ਭੇਜਿਆ ਹੈ।

ਕਰੁਣਾ : ਅਤੇ ਮਨੀਸ਼ਾ ਨੂੰ ਕੀਹਦੇ ਕੋਲ ਭੇਜਿਆ ਜੇ ?

ਵਿਸ਼ਵਜੀਤ: ਉਹਨੂੰ ਮੈਂ ਕਿਧਰੇ ਨਹੀਂ ਭੇਜਿਆ। ਮੇਰੇ ਭੇਜਿਆਂ ਜਾਂਦੀ ਏ ਓਹ ? ਗਈ ਹੋਵੇਗੀ ਕਿਧਰੇ ਆਪਣੀ ਮਰਜ਼ੀ ਨਾਲ।

ਕਰੁਣਾ : ਇਸੇ ਕਰ ਕੇ ਤੇ ਕਹਿੰਦੀ ਹਾਂ ਕਿ ਆਪਣੀ ਔਲਾਦ ਤੇ ਸੰਭਾਲਿਆਂ ਸੰਭਲਦੀ ਨਹੀਂ, ਗੱਲ ਕਰਦੇ ਹੋ ਭਾਰਤ ਮਾਤਾ ਦੀ, ਉਮੀਦ ਕਰਦੇ ਹੋ, ਪੂਜਾ ਵਾਸਤੇ ਸਾਰੇ ਤੁਹਾਡੇ ਘਰ ਆਉਣ। ਮੈਂ ਕਹਿੰਦੀ ਹਾਂ, ਕੋਈ ਨਹੀਂ ਆਏਗਾ, ਤੁਹਾਡੀ ਆਪਣੀ ਔਲਾਦ ਤਕ ਨਹੀਂ ਆਏਗੀ।

ਵਿਸ਼ਵਜੀਤ: ਸਭ ਆਉਣਗੇ, ਹਮੇਸ਼ਾਂ ਆਉਂਦੇ ਰਹੇ ਨੇ, ਹੁਣ ਕਿਉਂ ਨਹੀਂ ਆਉਣਗੇ।

ਕਰੁਣਾ : ਮੈਂ ਕਹਿੰਦੀ ਹਾਂ ਪਿਛਲੇ ਸਾਲ, ਕਿੰਨੇ ਆਏ ਸਨ।

ਵਿਸ਼ਵਜੀਤ: ਪਿਛਲੇ ਸਾਲ ? ਆਏ ਕਿਉਂ ਨਹੀਂ ਸਨ ? ਹਾਂ ਕੌਣ ਕੌਣ ਆਇਆ ਸੀ ਭਲਾ ?

ਕਰੁਣਾ : ਕਿਉਂ ਐਵੇਂ ਯਾਦ ਕਰਨ ਦੀ ਕੋਸ਼ਿਸ਼ ਕਰਦੇ ਹੋ, ਚਾਰ ਭਰਾਵਾਂ ਵਿਚੋਂ ਸਿਰਫ਼ ਅਸ਼ੋਕ ਆਇਆ ਸੀ, ਉਹ ਵੀ ਇਕੱਲਾ, ਇਸ ਸਾਲ ਤੁਹਾਡੇ ਆਪਣੇ ਪੁੱਤਰ ਧੀਆਂ ਵੀ ਨਹੀਂ ਆਉਣਗੇ।

ਵਿਸ਼ਵਜੀਤ: ਕਿਵੇਂ ਨਹੀਂ ਆਉਣਗੇ (ਬਾਹਰ ਵਲ ਵੇਖਦਾ ਹੈ ਤੇ ਮੁਸਕਰਾਉਂਦਾ ਹੈ) ਔਹ ਦੇਖ, ਓਹ ਆ ਰਹੇ ਨੇ।

ਕਰੁਣਾ : (ਓਧਰ ਵੇਖ ਕੇ) ਇਹ ਤੇ ਦੀਪਿਤੀ ਤੇ ਵਿਵੇਕ ਹਨ, ਹਮੇਸ਼ਾਂ ਦੀ ਤਰ੍ਹਾਂ ਦੋਵੇਂ ਲੜਦੇ ਹੋਏ ਆਉਂਦੇ ਪਏ ਨੇ, ਅਤੇ ਹਾਂ, ਵਿਵੇਕ ਨੂੰ ਸਮਝਾ ਦੇਣਾ, ਉਹ ਆਪਣੀਆਂ ਅਰਜ਼ੀਆਂ ਸੰਭਾਲ ਕੇ ਰਖਿਆ ਕਰੇ। ਉਹ ਉਹਨਾਂ ਦੇ ਸਹਾਰੇ ਹੀ ਜੀਅ ਸਕਦਾ ਏ, ਪਰ ਮੈਂ ਉਹਨਾਂ ਨੂੰ ਨਹੀਂ ਸੰਭਾਲ ਸਕਦੀ। ਇਹ ਘਰ ਹੈ ਕਿ ਅਰਜ਼ੀ ਖ਼ਾਨਾ। ਹੱਛਾ ਮੈਂ ਚਲਦੀ ਹਾਂ, ਪੂਜਾ ਕਰਨੀ ਹੋਵੇ ਤਾਂ ਛੇਤੀ ਆ ਜਾਣਾ (ਜਾਂਦੀ ਹੈ। ਵਿਵੇਕ ਤੇ ਦੀਪਿਤੀ ਝਗੜਦੇ ਹੋਏ ਅੰਦਰ ਪ੍ਰਵੇਸ਼ ਕਰਦੇ ਹਨ।)

ਵਿਵੇਕ : ਕੰਘੀ, ਵਾਲ ਸੁਆਰਣ ਵਾਸਤੇ ਰਖੀ ਜਾਂਦੀ ਹੈ ਕਿ ਖਲੇਰਣ ਵਾਸਤੇ ? ਕੁਝ ਪਤਾ ਈ ?

ਦੀਪਿਤੀ : ਸਭ ਪਤਾ ਹੈ।

ਵਿਵੇਕ : ਕੀ ਪਤਾ ਏ ?

ਦੀਪਿਤੀ : ਇਹੋ ਕਿ ਤੁਸੀਂ ਸਭ ਬੂਰਜੁਆਈ ਭਾਸ਼ਾ ਬੋਲਦੇ ਹੋ।

ਵਿਵੇਕ : ਸੁਆਰਨਾ, ਬੂਰਜੁਆਈ ਭਾਸ਼ਾ ਹੈ ?

ਦੀਪਿਤੀ : ਹੋਰ ਨਹੀਂ ਤੇ ਕੀ ? ਇਹ ਸ਼ੈਮਪੂ ਵਰਤੋ, ਇਹ ਤੇਲ ਲਗਾਓ; ਇਸ ਤਰ੍ਹਾਂ ਦਾ ਜੂੜਾ ਬਨਾਓ, ਉਸ ਤਰ੍ਹਾਂ ਦਾ ਨਾ ਬਨਾਓ, ਬੰਗਾਲੀ ਜੂੜਾ, ਪਿਰਾਮੇਡੀ,

ਜੂੜਾ, ਅਜੰਤਾ ਸ਼ੈਲੀ ਦਾ ਜੂੜਾ, ਦੱਖਣੀ ਸ਼ੈਲੀ ਦੀ ਗੁੱਤ, ਪੋਨੀਟੇਲ, ਬਾਬ ਹੇਅਰ, ਓਹ ਬਾਬਾ, ਮੈਂ ਜਿਵੇਂ ਚਾਹਾਂਗੀ ਕਰਾਂਗੀ, ਤੁਸੀਂ ਕੌਣ ਹੁੰਦੇ ਹੋ ਵਿਚ ਆਉਣ ਵਾਲੇ ? ਮੈਨੂੰ ਇੰਝ ਹੀ ਚੰਗਾ ਲੱਗਦਾ ਏ।

(ਗੱਲਾਂ ਕਰਦੇ ਕਰਦੇ ਵਿਸ਼ਵਜੀਤ ਕੋਲ ਆ ਜਾਂਦੇ ਹਨ।)

ਵਿਸ਼ਵਜੀਤ: ਆ ਗਏ ਤੁਸੀਂ ਦੋਵੇਂ ? ਪੁੱਛਨਾ ਹਾਂ, ਤੁਸੀਂ ਦੋਵੇਂ ਲੜਦੇ ਹੀ ਰਹੋਗੇ, ਕੁਝ ਕਰੋਗੇ ਵੀ ? ਤੈਨੂੰ ਹੀ ਕਹਿੰਦਾ ਹਾਂ ਵਿਵੇਕ, ਇਹ ਘਰ ਹੈ ਕਿ ਅਰਜ਼ੀ ਖ਼ਾਨਾ, ਵੇਖ ਤੇ ਸਹੀ ਸਾਰਾ ਕਮਰਾ ਤੇਰੀਆਂ ਅੱਧ-ਲਿਖੀਆਂ ਅਤੇ ਅੱਧ-ਫਟੀਆਂ ਅਰਜ਼ੀਆਂ ਨਾਲ ਭਰਿਆ ਪਿਆ ਹੈ।

ਦੀਪਿਤੀ : ਵੇਖੋ ਪਾਪਾ, ਇਹ ਵਿਵੇਕ ਵੀਰਾ ਆਪ ਤੇ ਇੰਨਾ ਗੰਦ ਖਿਲਾਰਦਾ ਹੈ ਤੇ ਮੈਨੂੰ ਉਪਦੇਸ਼ ਦੇਂਦਾ ਹੈ ਵਾਲ ਸੰਵਾਰਣ ਦਾ।

ਵਿਵੇਕ : ਪਾਪਾ ਤੁਸੀਂ ਹੀ ਦਸੋ, ਕੰਘੀ ਨਾਲ ਵਾਲ ਸੁਆਰੇ ਜਾਂਦੇ ਨੇ ਕਿ ਖਿਲਾਰੇ ਜਾਂਦੇ ਨੇ ?

ਦੀਪਿਤੀ : ਬੁੱਧੂ ਅੱਜ ਕਲ੍ਹ ਖਿਲਾਰਣਾ ਹੀ ਸੁਆਰਣਾ ਹੈ।

ਵਿਸ਼ਵਜੀਤ: ਚੁੱਪ ਕਰ, ਮੈਂ ਕਹਿੰਦਾ ਹਾਂ, ਮੈਂ ਤੈਨੂੰ ਕਿਥੇ ਭੇਜਿਆ ਸੀ ?

ਦੀਪਿਤੀ : ਇੰਦੂ ਦੀਦੀ ਦੇ ਕੋਲ। ਉਹ ਤੇ ਜੀਜਾ ਜੀ ਦੋਵੇਂ ਦਿਵਾਲੀ ਦੀ ਰਾਤ ਮਨਾਣ ਜਾ ਰਹੇ ਹਨ, ਸਾਫ਼ ਹੈ ਕਿ ਪੂਜਾ ਤੇ ਨਹੀਂ ਆਉਣਗੇ।

ਵਿਸ਼ਵਜੀਤ: ਨਹੀਂ ਆਉਣਗੇ, ਕਿਉਂ ਨਹੀਂ ਆਉਣਗੇ ? ਅਤੇ ਮਨੀਸ਼ਾ ਕਿਥੇ ਹੈ ?

ਦੀਪਿਤੀ : ਮੈਨੂੰ ਕੀ ਪਤਾ ਕਿਥੇ ਹੈ ? ਉਹ ਗਈ ਵੀ ਹੋਵੇਗੀ ਕਿਸੇ ਦੇ ਸੱਤ ਨਾਲ ਦੀਵਾਲੀ ਦੀ ਰਾਤ ਮਨਾਣ।

ਵਿਸ਼ਵਜੀਤ: ਕੀ ਹੋ ਗਿਆ ਹੈ ਦੁਨੀਆਂ ਨੂੰ। ਸਭ ਇਕੱਲੇ ਇਕੱਲੇ ਆਪਣੇ ਵਾਸਤੇ ਹੀ ਜੀਣਾ ਚਾਹੁੰਦੇ ਹਨ। ਦੂਜੇ ਦੀ ਕਿਸੇ ਨੂੰ ਚਿੰਤਾ ਹੀ ਨਹੀਂ ਰਹਿ ਗਈ। ਇਕ ਸਾਡਾ ਜ਼ਮਾਨਾ ਸੀ ਕਿ ਆਗਿਆ ਲਏ ਬਿਨਾਂ ਕੁਝ ਕਰ ਹੀ ਨਹੀਂ ਸਾਂ ਸਕਦੇ।

ਵਿਵੇਕ : ਪਾਪਾ, ਤੁਹਾਡਾ ਜ਼ਮਾਨਾ ਕਦੋਂ ਦਾ ਬੀਤ ਗਿਆ, ਹੁਣ ਬੀਤੀ ਜ਼ਿੰਦਗੀ ਦੀ ਧੜਕਣ ਸੁਨਣ ਨਾਲੋਂ ਚੰਗਾ ਹੈ ਕਿ ਅੱਜ ਦੀ ਜ਼ਿੰਦਗੀ ਦੇ ਸਾਹਾਂ ਦੀ ਰੱਖਿਆ ਕੀਤੀ ਜਾਏ।

ਦੀਪਿਤੀ : ਪਰ ਕੁਝ ਲੋਕ ਹਨ ਜੋ ਸਿਰਫ਼ ਅਤੀਤ ਵਿਚ ਹੀ ਰਹਿਣਾ ਪਸੰਦ ਕਰਦੇ ਹਨ।

ਵਿਸ਼ਵਜੀਤ: ਬੰਦ ਕਰੋ ਇਹ ਆਪਣੀ ਕਿਤਾਬੀ ਭਾਸ਼ਾ, ਸਾਨੂੰ ਵੀ ਕੁਝ ਪਤਾ ਹੈ। ਜੋ ਬੀਤ ਜਾਂਦਾ ਹੈ ਉਹ ਇਤਿਹਾਸ ਬਣ ਜਾਂਦਾ ਹੈ ਉਹੀ ਆਪਣਾ ਹੁੰਦਾ ਹੈ। ਉਹਨੂੰ ਭੁੱਲ ਕੇ ਵਰਤਮਾਨ ਦੀ ਰੱਖਿਆ ਕਿਵੇਂ ਕੀਤੀ ਜਾ ਸਕਦੀ ਹੈ, ਪਰ

ਮੈਂ ਪੁੱਛਦਾ ਹਾਂ ਤੁਸੀਂ ਹੁਣ ਕਿਥੇ ਸੀ ?

ਵਿਵੇਕ : ਅਸ਼ੋਕ ਚਾਚਾ ਜੀ ਦੇ ਘਰ ਗਿਆ ਸੀ, ਪੂਜਾ ਦੇ ਬਾਅਦ ਹੀ ਉਹ ਆ ਸਕਣਗੇ ਅਤੇ ਪੂਜਾ ਹੋਣ ਵਿਚ ਹਾਲੀਂ ਉਥੇ ਕਾਫ਼ੀ ਦੇਰ ਸੀ, ਦੀਪਕ ਵੀਰ ਜੀ ਦਿਵਾਲੀ ਦੀਆਂ ਸ਼ੁਭ ਇੱਛਾਵਾਂ ਦੇਣ ਵਾਸਤੇ ਮੁਖ ਮੰਤਰੀ ਦੇ ਘਰ ਗਏ ਹੋਏ ਸਨ ।

ਦੀਪਿਤੀ : ਮਾਮਾ ਜਦੋਂ ਦੀ ਦੀਪਕ ਵੀਰ ਜੀ ਨੇ ਆਪਣੀ ਪਾਰਟੀ ਛੱਡ ਕੇ ਮੁਖ ਮੰਤਰੀ ਦੀ ਪਾਰਟੀ ਦਾ ਸਾਥ ਦਿਤਾ ਹੈ, ਉਸ ਦਿਨ ਤੋਂ ਉਹਦੀ ਮੰਤਰੀ ਬਨਣ ਦੀ ਬਹੁਤ ਚਰਚਾ ਹੈ । ਸ਼ਾਇਦ ਅੱਜ ਰਾਤ ਨੂੰ ਹੀ ਐਲਾਨ ਹੋ ਜਾਏ ।

ਵਿਵੇਕ : ਹੋ ਜਾਵੇ ਤਾਂ ਚੰਗਾ ਹੀ ਏ, ਮੈਂ ਹੁਣ ਤਕ ਸੌ ਅਰਜ਼ੀਆਂ ਭੇਜ ਚੁਕਿਆ ਹਾਂ, ਇਕ ਸੌ ਇਕ-ਵੀਂ ਉਹਨਾਂ ਨੂੰ ਦੇਵਾਂਗਾ । ਇਸ ਵਾਰੀ ਮੇਰਾ ਕੰਮ ਜ਼ਰੂਰ ਹੋ ਜਾਵੇਗਾ ।

ਵਿਸ਼ਵਜੀਤ: ਲਾਹਨਤ ਹੈ, ਇਹੋ ਜਿਹਾ ਕੰਮ ਹੋਣ ਤੇ, ਚੰਗੇ ਮਾੜੇ ਤਰੀਕਿਆਂ ਦਾ ਕੁਝ ਵਿਚਾਰ ਹੀ ਨਹੀਂ ਰਿਹਾ । ਗਾਂਧੀ ਜੀ ਨੇ ਕਿਹਾ ਸੀ ।......

ਵਿਵੇਕ : ਗਾਂਧੀ ਜੀ ਨੇ ਜੋ ਕੁਝ ਕਿਹਾ ਸੀ, ਉਹ ਸਭ ਲਿਖ ਕੇ ਆਪਣੇ ਕਮਰੇ ਵਿਚ ਟੰਗਿਆ ਹੋਇਆ ਹੈ । ਵੱਡੇ ਆਦਮੀਆਂ ਦੇ ਬੋਲ ਸਿਰਫ਼ ਲਿਖ ਕੇ ਟੰਗਣ ਵਾਸਤੇ ਹੀ ਹੁੰਦੇ ਨੇ । ਵੇਖੋ ਇਹ ਟੰਗੇ ਹੋਏ ਨੇ ਗਾਂਧੀ ਜੀ ਦੇ ਦੱਸੇ ਹੋਏ ਭਾਰਤੀ ਸਮਾਜ ਦੇ ਗੁਣ ਸਿਧਾਂਤ ਬਿਨਾਂ ਰਾਜਨੀਤੀ, ਕੰਮ ਬਿਨਾਂ ਧਨ, ਅੰਤਰ-ਆਤਮਾ ਬਿਨਾਂ ਅਨੰਦ, ਆਚਰਨ ਬਿਨਾਂ ਗਿਆਨ, ਅਸੂਲ ਬਿਨਾਂ ਵਿਹਾਰ, ਮਨੁੱਖੀ ਭਾਵਨਾ ਬਿਨਾਂ ਵਿਗਿਆਨ ਅਤੇ ਤਿਆਗ ਬਿਨਾਂ ਪੂਜਾ । (ਬੋਲਣ ਦੇ ਨਾਲ ਨਾਲ ਉਹਨਾਂ ਤੇ ਰੌਸ਼ਨੀ ਪੈਂਦੀ ਰਹਿੰਦੀ ਹੈ ।)

ਦੀਪਿਤੀ : ਇਹ ਸਭ ਬੂਰਜੁਆ ਭਾਸ਼ਾ ਹੈ । ਇਸ ਦਾ ਯੁਗ ਹੁਣ ਬੀਤ ਗਿਆ । ਭਲਾ ਰਾਜਨੀਤੀ ਦਾ ਸਿਧਾਂਤਾਂ ਨਾਲ਼, ਧਨ ਦਾ ਕੰਮ ਨਾਲ, ਆਨੰਦ ਦਾ ਆਤਮਾ ਨਾਲ, ਅਮਲ ਦਾ ਚਰਿੱਤਰ ਨਾਲ, ਵਿਹਾਰ ਦਾ ਅਸੂਲਾਂ ਨਾਲ, ਵਿਗਿਆਨ ਦਾ ਮਾਨਵਤਾ ਨਾਲ ਅਤੇ ਪੂਜਾ ਦਾ ਤਿਆਗ ਨਾਲ ਕਿਥੇ ਸੰਬੰਧ ਹੈ ? (ਦੋਵੇਂ ਹੱਸਦੇ ਹਨ)

ਵਿਸ਼ਵਜੀਤ: (ਚੀਕ ਕੇ) ਚੁੱਪ ਕਰੋ । ਯੁਗ ਬੀਤ ਜਾਂਦਾ ਹੈ, ਅਸੂਲ ਹਮੇਸ਼ਾਂ ਜਿਊਂਦੇ ਰਹਿੰਦੇ ਹਨ ।

ਵਿਵੇਕ : ਪਰ ਉਸ ਦੇ ਅਰਥ ਬਦਲ ਜਾਂਦੇ ਹਨ । ਜਿਵੇਂ ਦੀਪਿਤੀ ਦੀ ਨਜ਼ਰ ਵਿਚ ਵਾਲ ਸੰਵਾਰਨ ਦੇ ਅਰਥ ਬਦਲ ਗਏ ਹਨ ।

ਵਿਸ਼ਵਜੀਤ: ਤੁਹਾਡੀ ਭਾਸ਼ਾ ਮੇਰੀ ਸਮਝ ਵਿਚ ਨਹੀਂ ਆਉਂਦੀ ।

ਵਿਵੇਕ : ਅਤੇ ਤੁਹਾਡੀ ਭਾਸ਼ਾ ਸਾਡੀ ਸਮਝ ਵਿਚ ਨਹੀਂ ਆਉਂਦੀ। ਪਰ ਭਾਸ਼ਾ ਦੀ ਸੁਤੰਤਰ ਪੱਧਰ ਹੈ ਕਿਥੇ ? ਸ਼ਬਦ ਦੇ ਅਰਥ, ਹਰ ਇਕ ਸੱਤਰ ਦੀ ਕੀਮਤ ਸਮੇਂ ਨਾਲ ਬਦਲਦੀ ਹੈ। ਤੁਸੀਂ ਕਹਿੰਦੇ ਹੋ ਇਸ ਤਰ੍ਹਾਂ ਹੋਣਾ ਚਾਹੀਦਾ ਹੈ, ਅਸੀਂ ਕਹਿੰਦੇ ਹਾਂ ਇਸ ਤਰ੍ਹਾਂ ਹੋਣਾ ਚਾਹੀਦਾ ਹੈ।

ਵਿਸ਼ਵਜੀਤ: ਓਹ ਹੋ, ਇਹ ਵਾਦ-ਵਿਵਾਦ ਬੰਦ ਕਰੋ। ਸ਼ਰਤ ਕਿਥੇ ਹੈ, ਉਹ ਹਾਲੀਂ ਤਕ ਕਿਉਂ ਨਹੀਂ ਆਇਆ।

ਦੀਪਿਤੀ : ਸ਼ਰਤ ਵੀਰ ਜੀ ਵੀ ਭਾਬੀ ਨਾਲ ਦਿਵਾਲੀ ਮਨਾਉਣ ਵਾਸਤੇ ਹੋਟਲ ਗਏ ਹਨ ਪਾਪਾ, ਤੁਸੀਂ ਜਲਦੀ ਨਾਲ ਪੂਜਾ ਕਰ ਲਓ। ਅਸੀਂ ਵੀ ਉਥੇ ਜਾਵਾਂਗੇ।

ਵਿਸ਼ਵਜੀਤ: ਤੁਸੀਂ ਉਥੇ ਨਹੀਂ ਜਾਓਗੇ।

ਵਿਵੇਕ : ਕਿਉਂ ਨਹੀਂ ਜਾਵਾਂਗੇ ?

ਵਿਸ਼ਵਜੀਤ: ਕਿਉਂਕਿ ਮੈਂ ਕਹਿੰਦਾ ਹਾਂ। ਆਖ਼ਰ ਮੈਂ ਤੁਹਾਡਾ ਪਿਤਾ ਹਾਂ।

ਵਿਵੇਕ : ਤੁਸੀਂ ਸਾਡੇ ਪਿਤਾ ਹੋ, ਇਸ ਵਿਚ ਕੋਈ ਸ਼ੱਕ ਨਹੀਂ, ਪਰ ਤੁਸੀਂ ਇਸ ਕਰ ਕੇ ਸਾਨੂੰ ਨਹੀਂ ਰੋਕ ਰਹੇ, ਸਗੋਂ ਇਸ ਕਰ ਕੇ ਰੋਕ ਰਹੇ ਹੋ ਕਿ ਤੁਸੀਂ ਸਾਨੂੰ ਪੈਸੇ ਦੇਂਦੇ ਹੋ। ਪਿਤਾ ਤੇ ਤੁਸੀਂ ਸ਼ਰਤ, ਇੰਦੂ, ਮਨੀਸ਼ਾ ਸਭ ਦੇ ਹੋ। ਉਹਨਾਂ ਨੂੰ ਰੋਕ ਸਕਦੇ ਹੋ ਤੁਸੀਂ ? ਮੈਂ ਤੁਹਾਡੇ ਤੇ ਨਿਰਭਰ ਹਾਂ, ਪਰ ਗ਼ੁਲਾਮ ਨਹੀਂ।

ਵਿਸ਼ਵਜੀਤ: (ਕੰਬ ਕੇ) ਤੈਨੂੰ......ਤੈਨੂੰ ਰਤੀ ਭਰ ਸ਼ਰਮ ਨਹੀਂ। ਤੈਨੂੰ ਪਤਾ ਏ, ਤੂੰ ਕੀ ਕਹਿ ਰਿਹਾ ਏਂ ?

ਵਿਵੇਕ : ਜੋ ਹੈ ਉਹੀ ਕਹਿ ਰਿਹਾ ਹਾਂ। ਜੋ ਹੋਣਾ ਚਾਹੀਦਾ ਹੈ, ਉਹ ਨਹੀਂ ਕਹਿ ਰਿਹਾ। ਦੀਪਕ ਵੀਰ ਨੂੰ ਮੰਤਰੀ ਬਣ ਜਾਣ ਦਿਓ।

ਵਿਸ਼ਵਜੀਤ: ਦੀਪਕ, ਦੀਪਕ, ਦੀਪਕ, ਉਸ ਨੇ ਜੋ ਕੁਝ ਕੀਤਾ ਹੈ ਉਹ ਬੇਅਸੂਲੀ ਹੈ, ਮੈਂ ਤੈਨੂੰ ਬੇਅਸੂਲੀ ਦੇ ਰਾਹ ਤੇ ਨਹੀਂ ਚੱਲਣ ਦਿਆਂਗਾ।

ਵਿਵੇਕ : ਫਿਰ ਉਹ ਬੁਰਜੁਆਈ ਭਾਸ਼ਾ, ਜ਼ਿੰਦਗੀ ਭਰ ਅਸੂਲਾਂ ਦੀ ਦੁਹਾਈ ਦੇਣ ਦੇ ਸਿਵਾਏ ਤੁਸਾਂ ਹੋਰ ਕੀਤਾ ਹੀ ਕੀ ਏ ? ਤੁਹਾਡੇ ਤੋਂ ਉਹ ਲੋਕ ਕਿਧਰੇ ਚੰਗੇ ਨੇ ਜਿਹੜੇ ਸਿਰਫ਼ ਸਫਲਤਾ ਨੂੰ ਆਪਣਾ ਉੱਦੇਸ਼ ਮੰਨਦੇ ਨੇ।

ਵਿਸ਼ਵਜੀਤ: ਮੈਂ ਕਹਿੰਦਾ ਹਾਂ ਇਹ ਗੁਸਤਾਖ਼ੀ ਦੀ ਹੱਦ ਹੈ, ਉਸ ਦਲ-ਬਦਲੂ ਨਾਲ ਤੂ ਮੇਰੀ ਤੁਲਨਾ ਕਰਦਾ ਏਂ। ਤੂੰ ਉਸ ਨੂੰ ਨੌਕਰੀ ਵਾਸਤੇ ਕਹੇਂਗਾ ?

ਵਿਵੇਕ : ਦਿਨ ਭਰ ਬੈਠੇ ਬੈਠੇ, ਅਖ਼ਬਾਰਾਂ ਵਿਚੋਂ ਇਸ਼ਤਿਹਾਰ ਵੇਖਣੇ ਫਿਰ ਅਰਜ਼ੀਆਂ ਭੇਜਣੀਆਂ, ਇਸ ਨਾਲੋਂ ਤੇ ਦੀਪਕ ਵੀਰ ਕੋਲ ਜਾਣਾ ਕਿਧਰੇ ਚੰਗਾ ਹੈ।

ਕੰਮ ਬਣਦਾ ਹੋਵੇ ਤੇ ਕਿਸੇ ਦੇ ਵੀ ਕੋਲ ਜਾਣ ਵਿਚ ਕੀ ਬੁਰਾਈ ਹੈ।
(ਜਲਦੀ ਨਾਲ ਕਰੁਣਾ ਦਾ ਪ੍ਰਵੇਸ਼ ।)

ਕਰੁਣਾ : ਵਾਦ-ਵਿਵਾਦ ਹਰ ਵੇਲੇ ਵਾਦ-ਵਿਵਾਦ, ਮੈਂ ਕਦੋਂ ਤਕ ਉਡੀਕ ਕਰਾਂਗੀ, ਤੁਸੀਂ ਲੋਕ ਆਉਂਦੇ ਕਿਉਂ ਨਹੀਂ ?

ਦੀਪਿਤੀ : ਹਾਂ ਹਾਂ, ਚਲੋ ਪਾਪਾ, ਜਲਦੀ ਨਾਲ ਪੂਜਾ ਕਰ ਲਵੋ ।

ਵਿਵੇਕ : ਪੂਜਾ ਵਿਚ ਦੇਰ ਕਿੰਨੀ ਲੱਗਦੀ ਹੈ। ਪੰਜ ਮਿੰਟ। ਪੰਡਤ ਜੀ ਤੇ ਆਏ ਨਹੀਂ ਬਸ ਤੁਸੀਂ ਤਿੰਨ ਵਾਰੀ ਗਾਇਤ੍ਰੀ ਮੰਤਰ ਪੜ੍ਹ ਲਓ ।

ਦੀਪਿਤੀ : ਗਾਇਤ੍ਰੀ ਮੰਤਰ ਹੀ ਪੜ੍ਹਨਾ ਹੈ ਤੇ ਉਹ ਇਥੇ ਵੀ ਪੜ੍ਹਿਆ ਜਾ ਸਕਦਾ ਹੈ ਫਿਰ ਪੂਜਾ ਦੀ ਲੋੜ ਹੀ ਕੀ ਹੈ ?

ਕਰੁਣਾ : ਪੂਜਾ ਦੀ ਲੋੜ ਹੈ। ਉਹ ਹਮੇਸ਼ਾਂ ਤੋਂ ਹੁੰਦੀ ਆਈ ਹੈ। ਸਾਲ ਵਿਚ ਇਕ ਵਾਰੀ ਲਖਸ਼ਮੀ ਦੇਵੀ ਸਭ ਦੇ ਘਰ ਆਉਂਦੀ ਹੈ ।

ਵਿਵੇਕ : (ਵਿਅੰਗਾਤਮਕ ਹਾਸਾ ਹੱਸਦਾ ਹੈ) ਤੇ ਕਿਉਂ ਨਾ ਅੱਜ ਮੈਂ ਇਕ ਅਰਜ਼ੀ ਲਿਖ ਕੇ ਲਖਸ਼ਮੀ ਦੇਵੀ ਜੀ ਨੂੰ ਹੀ ਦੇ ਦੇਵਾਂ।

ਵਿਸ਼ਵਜੀਤ: ਚੁੱਪ। ਦੇਵੀ ਦੇਵਤਿਆਂ ਦਾ ਮਖ਼ੌਲ ਉਡਾਂਦਾ ਏ। ਤਾਂ ਹੀ ਤੇ ਗਾਂਧੀ ਜੀ ਨੇ ਕਿਹਾ ਸੀ, ਕਿ ਗਿਆਨ ਦੇ ਨਾਲ ਆਦਰਸ਼ ਦੀ ਵੀ ਲੋੜ ਹੁੰਦੀ ਹੈ ।

ਵਿਵੇਕ : ਆਦਰਸ਼, ਆਦਰਸ਼, ਆਦਰਸ਼ (ਤੇਜ਼ ਹੋ ਕੇ) ਤੁਸਾਂ ਆਦਰਸ਼ਵਾਦੀ ਹੋ ਕੇ ਸਾਨੂੰ ਕੀ ਦਿਤਾ ਹੈ ਪਾਪਾ । ਤੁਹਾਡੇ ਰਸਤੇ ਤੇ ਚਲ ਕੇ ਮੈਂ ਅਰਜ਼ੀਆਂ ਲਿਖਣੀਆਂ ਹੀ ਸਿਖ ਸਕਿਆ ਹਾਂ। ਜਿਸ ਨੇ ਤੁਹਾਡਾ ਰਿਸ਼ਤਾ ਛੋੜਿਆ, ਉਸ ਨੇ ਹੀ ਸਫਲਤਾ ਪ੍ਰਾਪਤ ਕੀਤੀ ਹੈ। ਵਿਮਲ ਵੀਰ ਕਨੇਡਾ ਵਿਚ ਮਜ਼ੇ ਲੈ ਰਹੇ ਨੇ, ਸ਼ਰਤ ਵੀਰ ਆਪਣੀ ਜ਼ਿੰਦਗੀ ਜੀ ਰਹੇ ਨੇ, ਇੰਦੂ ਦੀਦੀ ਵੀ ਆਪਣਾ ਸੁਖੀ ਜੀਵਨ ਗੁਜ਼ਾਰ ਰਹੀ ਹੈ। ਅਤੇ ਜਿਸ ਦੀਪਕ ਵੀਰ ਨੂੰ ਤੁਸੀਂ ਆਦਰਸ਼ਹੀਨ ਕਹਿੰਦੇ ਹੋ, ਉਹ ਮੰਤਰੀ ਬਨਣ ਵਾਲੇ ਹਨ ਹੁਣ ਮੈਂ ਤੁਹਾਡੇ ਆਦਰਸ਼ ਨੂੰ ਉੱਪਰ ਲਵਾਂ ਕਿ ਥੱਲੇ ਵਿਛਾਵਾਂ ।

ਦੀਪਿਤੀ : ਸਾਫ਼ ਹੈ ਕਿ ਵਿਛਾਣਾ ਚਾਹੀਦਾ ਹੈ, ਉੱਪਰ ਲੈਣਾ ਤੇ ਗ਼ੁਲਾਮੀ ਹੈ (ਸਭ ਨੂੰ ਹਾਸਾ ਆਉਣ ਲੱਗਦਾ ਹੈ, ਪਰ ਵਿਸ਼ਵਜੀਤ ਦੀ ਗੁੱਸੇ ਦੀ ਸ਼ਕਲ ਵੇਖ ਕੇ ਰੁਕ ਜਾਂਦਾ ਹੈ)

ਕਰੁਣਾ : ਮੈਂ ਕਹਿੰਦੀ ਹਾਂ, ਤੁਸੀਂ ਸਭ ਚਲੋਗੇ ਵੀ ਕਿ ਨਹੀਂ ?

ਦੀਪਿਤੀ : (ਸਾਹ ਖਿੱਚ ਕੇ) ਚਲ ਵੀਰ, ਲਕੀਰ ਦੇ ਫ਼ਕੀਰ ਬਣੇ ਰਹੀਏ ਜਦੋਂ ਤਕ ਬਣ ਸਕਦੇ ਹਾਂ ।

ਵਿਸ਼ਵਜੀਤ: ਕਿਹੜੇ ਦਿਨ ਵੇਖਣੇ ਪਏ ਨੇ। ਚਾਲ੍ਹੀ ਚਾਲ੍ਹੀ ਜਣਿਆਂ ਦੇ ਵਿਚ ਬੈਠ ਕੇ

ਪੂਰੀ ਮਰਿਆਦਾ ਨਾਲ, ਘੰਟਾ ਘੰਟਾ ਪੂਜਾ ਕੀਤੀ ਹੈ ਸਭ ਖ਼ਤਮ ਹੋ ਗਈ। ਬਾਕੀ ਰਹਿ ਗਏ ਨੇ ਅਸੰਤੁਸ਼ਟ ਬੱਚੇ ਅਤੇ ਇਕ ਗਾਇਤ੍ਰੀ ਮੰਤਰ।

ਕਰੁਣਾ : ਮੈਂ ਕਹਿੰਦੀ ਹਾਂ, ਅੱਜ ਇਸ ਵੇਲੇ ਮਨੀਸ਼ਾ ਵੀ ਕਿਥੇ ਚਲੀ ਗਈ।

ਦੀਪਿਤੀ : ਚਿੰਤਾ ਨਾ ਕਰੋ ਮਮੀ, ਮਨੀਸ਼ਾ ਦੀਦੀ ਹੁਣ ਬਾਲਗ਼ ਹੈ। ਚਲੀ ਗਈ ਹੋਵੇਗੀ ਕਿਸੇ ਨਾਲ ਦਿਵਾਲੀ ਦੀ ਰਾਤ ਮਨਾਣ।

ਕਰੁਣਾ : ਉਹਦੇ ਵਾਸਤੇ ਅਸੀਂ ਕੁਝ ਨਹੀਂ ਰਹੇ, ਘਰ ਕੁਝ ਨਹੀਂ ਰਿਹਾ। 'ਕਿਸੇ' ਹੀ ਸਭ ਕੁਝ ਹੋ ਗਿਆ। ਸਬਰ ਦੀ ਵੀ ਕੋਈ ਹੱਦ ਹੁੰਦੀ ਹੈ।

ਵਿਵੇਕ : ਸਬਰ ਦੀ ਕੋਈ ਹੱਦ ਨਹੀਂ ਹੁੰਦੀ। ਮਨੀਸ਼ਾ ਹੁਣ ਤੁਹਾਡੇ ਤੇ ਨਿਰਭਰ ਨਹੀਂ ਹੈ।

ਵਿਸ਼ਵਜੀਤ: ਨਿਰਭਰ ਨਾ ਸਹੀ, ਪਰ ਇਸ ਘਰ ਦੀ ਉਲਾਦ ਤੇ ਹੈ। ਅਸੀਂ ਕੀ ਆਪਣੇ ਆਪਣੇ ਪਿਤਾ ਤੇ ਨਿਰਭਰ ਸਾਂ ? ਪਰ ਕੀ ਮਜਾਲ ਕਿ ਉਹਨਾਂ ਦੇ ਹੁਕਮ ਬਿਨਾਂ ਘਰ ਤੋਂ ਬਾਹਰ ਪੈਰ ਵੀ ਰਖ ਸਕੀਏ।

ਦੀਪਿਤੀ : ਪਾਪਾ, ਉਦੋਂ ਲੋਕ ਨਾ ਚੰਨ ਤਕ ਪਹੁੰਚੇ ਸਨ ਅਤੇ ਨਾ ਹੀ ਟੈਰੀਲੀਨ ਪਾਂਦੇ ਸਨ। ਚਿੰਗਮ ਵੀ ਉਸ ਜ਼ਮਾਨੇ ਵਿਚ ਭਲਾ ਕਿਥੇ ਹੋਣਾ ਸੀ ? ਇਹ ਪੁਲਾੜ ਯੁਗ ਹੈ ਪਾਪਾ, 'ਕੰਪਯੂਟਰ' ਆਦਮੀ ਨਾਲੋਂ ਜ਼ਿਆਦਾ ਠੀਕ ਤਰ੍ਹਾਂ ਕੰਮ ਕਰਦਾ ਹੈ।

(ਅਚਾਨਕ ਬਾਹਰੋਂ ਅਸ਼ੋਕ ਦਾ ਪ੍ਰਵੇਸ਼। ਉਮਰ ਤਕਰੀਬਨ 60 ਸਾਲ ਹੋਵੇਗੀ। ਉਸ ਨੇ ਵੀ ਵਿਸ਼ਵਜੀਤ ਵਰਗੇ ਕਪੜੇ ਪਾਏ ਹੋਏ ਹਨ। ਚੇਹਰੇ ਤੇ ਭੋਲਾਪਨ ਹੈ।)

ਅਸ਼ੋਕ : ਭਰਾ ਜੀ, ਕਿਥੇ ਹੋ ਭਰਾ ਜੀ ? ਤੁਹਾਨੂੰ ਵਧਾਈ ਹੋਵੇ, ਤੁਹਾਡਾ ਦੀਪਕ ਮੰਤਰੀ ਬਣ ਗਿਆ (ਸਭ ਅਚਾਨਕ ਉਤਸੁਕ ਹੋ ਜਾਂਦੇ ਹਨ।)

ਵਿਵੇਕ : ਸੱਚ ਚਾਚਾ ਜੀ।

ਦੀਪਿਤੀ : ਮੈਂ ਹੁਣੇ ਜਾ ਕੇ ਵੀਰ ਜੀ ਨੂੰ ਵਧਾਈ ਦੇਂਦੀ ਹਾਂ। ਵੈਸੇ ਮੰਤਰੀ ਬਨਣਾ, ਹੈ ਤਾਂ ਬੁਰਜੂਆ ਰੁਚੀ ਦਾ ਪ੍ਰਗਟਾਵਾ ਹੈ, ਪਰ ਵੀਰ ਜੀ ਨੇ ਕੁਝ ਕਰ ਕੇ ਵਿਖਾਇਆ ਹੈ।

ਕਰੁਣਾ : ਮੈਨੂੰ ਬਹੁਤ ਖ਼ੁਸ਼ੀ ਹੈ, ਬਹੁਤ ਖ਼ੁਸ਼ੀ। ਸਾਰਾ ਦਿਨ ਬਹਿਸ ਕਰਨ ਤੇ ਅਰਜ਼ੀਆਂ ਲਿਖਣ ਤੋਂ ਅਤੇ ਹਿੱਪੀ ਬਨਣ ਨਾਲੋਂ ਇਹ ਕਿਧਰੇ ਚੰਗਾ ਕੰਮ ਹੈ।

ਵਿਸ਼ਵਜੀਤ: ਹਾਂ, ਉਹਦੇ ਨਾਲੋਂ ਤੇ ਚੰਗਾ ਹੀ ਹੈ, ਮੈਨੂੰ ਵੀ ਬਹੁਤ ਖ਼ੁਸ਼ੀ ਹੈ। ਉਹ ਕਿਥੇ ਹੈ। ਉਸ ਨੂੰ ਇਥੇ ਆਉਣਾ ਚਾਹੀਦਾ ਸੀ।

ਅਸ਼ੋਕ : ਹਾਲੀਂ ਤੇ ਉਹ ਘਰ ਵੀ ਨਹੀਂ ਆਇਆ, ਮੈਂ ਇਕੱਲਿਆਂ ਹੀ ਪੂਜਾ

ਕੀਤੀ ਹੈ । ਬਿਲਕੁਲ ਇਕੱਲਿਆਂ (ਅਚਾਨਕ ਦੀਪਿਤੀ ਨੂੰ ਵੇਖ ਕੇ) ਉਹ ਮੈਂ ਤੇ ਵੇਖਿਆ ਹੀ ਨਹੀਂ । ਦੀਪਿਤੀ ਬੇਟੀ ਤੂੰ ਤੇ ਸੱਚਮੁੱਚ ਹਿੱਪਣ ਬਣ ਗਈ ਏਂ । ਤੰਜੇਬ ਦਾ ਸਫ਼ੇਦ ਕੁੜਤਾ, ਅੱਧੀ ਬਾਂਹ ਵਾਲਾ ਲਾਲ ਸਵੈਟਰ, ਕਾਲਾ ਤੰਗ ਪਜਾਮਾ, ਪੈਰਾਂ ਵਿਚ ਪੰਜੇਬਾਂ, ਕੰਨਾਂ ਵਿਚ ਲੰਮੀਆਂ ਲੰਮੀਆਂ ਵਾਲੀਆਂ ਅਤੇ ਇਹ ਖਿਲਰੇ ਹੋਏ ਵਾਲ ।

ਵਿਵੇਕ : ਚਾਚਾ ਜੀ, ਤੁਸੀਂ ਜਿਸ ਨੂੰ ਖਲੇਰਨਾ ਕਹਿੰਦੇ ਹੋ, ਉਸ ਦਾ ਅਰਥ ਇਨ੍ਹਾਂ ਦੀ ਭਾਸ਼ਾ ਵਿਚ ਸੰਵਾਰਨਾ ਹੈ । ਅਤੇ ਇਹ ਤੰਗ ਪਜਾਮਾ ਨਹੀਂ ਬੈਲਬਾਟਮ ਹੈ । ਪਰ ਛੱਡੋ ਇਸ ਗੱਲ ਨੂੰ । ਮੈਂ ਹੁਣੇ ਹੁਣੇ ਇਕ ਸੌ ਇਕ-ਵੀਂ ਅਰਜ਼ੀ ਲਿਖ ਕੇ ਤਿਆਰ ਕੀਤੀ ਹੈ । ਇਸ ਨੂੰ ਤੁਸੀਂ ਆਪਣੀ ਸਫ਼ਾਰਸ਼ ਨਾਲ ਦੀਪਕ ਵੀਰ ਜੀ ਨੂੰ ਦੇ ਦੇਣੀ। ਤੁਸੀਂ ਤੇ ਜਾਣਦੇ ਹੀ ਹੋ ਕਿ ਬਿਨਾਂ ਸਿਫ਼ਾਰਸ਼ ਦੇ ਅੱਜ ਕਲ੍ਹ ਕੁਝ ਹੁੰਦਾ ਹੀ ਨਹੀਂ । ਇਸ ਵਾਰੀ ਮੈਨੂੰ ਨੌਕਰੀ ਮਿਲ ਜਾਣੀ ਚਾਹੀਦੀ ਹੈ ।

ਅਸ਼ੋਕ : ਨੌਕਰੀ ਮਿਲੇਗੀ, ਜ਼ਰੂਰ ਮਿਲੇਗੀ, ਹੁਣ ਨਹੀਂ ਮਿਲੇਗੀ ਤੇ ਫਿਰ ਕਦੋਂ ਮਿਲੇਗੀ । ਪਰ ਬੇਟਾ ਰੌਲਾ ਨਹੀਂ ਪਾਣਾ ਚਾਹੀਦਾ । ਕੰਮ ਕਰਨ ਦਾ ਇਕ ਤਰੀਕਾ ਹੁੰਦਾ ਹੈ ।

ਵਿਸ਼ਵਜੀਤ: ਇਹੀ ਤੇ ਮੈਂ ਕਹਿੰਦਾ ਹਾਂ, ਪਰ ਹਰ ਵਾਰੀ ਇਹ ਮੈਨੂੰ ਬੁਰਜੂਆ ਕਹਿ ਕੇ ਚੁੱਪ ਕਰਾ ਦੇਂਦੇ ਹਨ ।

ਕਰੁਣਾ : ਪਰ ਮੈਂ ਕਹਿੰਦੀ ਹਾਂ, ਤੁਸਾਂ ਲੋਕਾਂ ਨੂੰ ਮਨੀਸ਼ਾ ਦਾ ਕੋਈ ਖ਼ਿਆਲ ਨਹੀਂ । ਉਹ ਹਾਲੀਂ ਤਕ ਨਹੀਂ ਆਈ। ਜੇਕਰ ਉਹ ਇੰਦੂ ਨਾਲ ਗਈ ਹੈ ਤਾਂ ਉਸ ਨੂੰ ਸੁਨੇਹਾ ਦੇਣਾ ਚਾਹੀਦਾ ਸੀ । ਇਹ ਉਲਾਦ ਤੇ ਬਸ (ਫ਼ੂਨ ਦੀ ਘੰਟੀ ਵਜਦੀ ਹੈ)

ਵਿਵੇਕ : ਮਮੀ, ਤੁਸਾਂ ਕਿਹਾ ਹੀ ਏ ਕਿ ਸੁਨੇਹਾ ਆ ਗਿਆ (ਮੇਜ਼ ਕੋਲ ਜਾ ਕੇ ਫ਼ੋਨ ਚੁਕਦਾ ਹੈ) ਹੈਲੋ, ਵਿਵੇਕ, ਬੋਲ ਰਿਹਾ ਹਾਂ । ਓਹ ਤੁਸੀਂ ਹੋ ਤੁਹਾਡੇ ਵਾਸਤੇ ਤੇ ਦੀਦੀ ਅਸਾਂ ਖੂਹ ਵਿਚ ਬਾਂਸ ਪੁਆ ਦਿਤੇ । ਤੁਸੀਂ ਬੋਲ ਕਿਥੋਂ ਰਹੇ ਹੋ ? ਤੇ ਤੁਹਾਡੀ ਅਵਾਜ਼ ਵਿਚ ਇਹ ਇੰਨੀ ਗੰਭੀਰਤਾ ਕਿਹੀ ? ਕੀ ਕਿਹਾ ਮਾਮਾ ਨੂੰ ਫ਼ੋਨ ਦੇਵਾਂ ਤੇ ਤੁਸੀਂ ਮੈਨੂੰ ਨਹੀਂ ਦੱਸੋਗੇ । ਚੰਗੀ ਗੱਲ, ਅਸੀਂ ਵੀ ਵੇਖਾਂਗੇ । ਹੱਛਾ ਬਾਬਾ ਗ਼ੁੱਸੇ ਨਾ ਹੋਵੋ, ਹੁਣੇ ਦੇਂਦਾ ਹਾਂ । (ਮਾਮਾ ਨੂੰ) ਮਾਮਾ, ਮਨੀਸ਼ਾ ਦੀਦੀ ਤੁਹਾਨੂੰ ਬੁਲਾ ਰਹੀ ਹੈ ।

(ਵਿਸ਼ਵਜੀਤ ਕੋਲ ਆ ਕੇ ਫ਼ੋਨ ਪਕੜਦਾ ਹੈ ।)

ਵਿਸ਼ਵਜੀਤ: ਹੈਲੋ, ਕੌਣ, ਮਨੀਸ਼ਾ, ਬੇਟੀ ਹਾਂ, ਹਾਂ ਮੈਂ ਵਿਸ਼ਵਜੀਤ ਬੋਲ ਰਿਹਾ ਹਾਂ । ਤੂੰ

ਕਿਥੇ ਹੈਂ । ਪੂਜਾ ਵਾਸਤੇ ਅਸੀਂ ਤੇਰੀ ਰਾਹ ਵੇਖ ਰਹੇ ਹਾਂ । ਹਾਂ, ਹਾਂ, ਕਹਿ, ਕੀ ? (ਅਚਾਨਕ ਮੂੰਹ ਫਿੱਕਾ ਹੋ ਜਾਂਦਾ ਹੈ) ਕੀ ਕਿਹਾ ? ਫ਼ਿਰ ਕਹਿ, ਸੱਚ ? ਤੂੰ ਘਰ ਨਹੀਂ ਆਵੇਂਗੀ ? ਨਹੀਂ, ਨਹੀਂ, ਇਹ ਸਭ ਝੂਠ ਹੈ .. ਮੈਂ......ਕਹਿੰਦਾ ਹਾਂ — (ਚੋਗਾ ਹੱਥ ਵਿਚੋਂ ਛੁੱਟ ਕੇ ਡਿੱਗ ਪੈਂਦਾ ਹੈ, ਉਹ ਧੜੱਮ ਕਰ ਕੇ ਸੋਫ਼ੇ ਤੇ ਡਿੱਗ ਪੈਂਦਾ ਹੈ । ਪਿੱਠ-ਭੂਮੀ ਤੋਂ ਤੇਜ਼ ਸੰਗੀਤ ਵਜਦਾ ਹੈ ਅਤੇ ਸਭ ਉਸ ਨੂੰ ਘੇਰ ਲੈਂਦੇ ਹਨ ।)

ਕਰੁਣਾ : ਕੀ ਹੋਇਆ ? ਕੀ ਕਿਹਾ, ਮਨੀਸ਼ਾ ਨੇ ? ਬੋਲਦੇ ਕਿਉਂ ਨਹੀਂ, ਮੇਰੇ ਵਲ ਇਸ ਤਰ੍ਹਾਂ ਕੀ ਵੇਖ ਰਹੇ ਹੋ ?

ਵਿਸ਼ਵਜੀਤ: (ਪੱਥਰ ਹੋਇਆ) ਮਨੀਸ਼ਾ ਨੇ ਵਿਆਹ ਕਰ ਲਿਆ ਹੈ ।

ਕਰੁਣਾ : ਵਿਆਹ ਕਰਾ ਲਿਆ ਕਿਸ ਨਾਲ ?

ਵਿਸ਼ਵਜੀਤ: ਤੂੰ ਸਭ ਜਾਣਦੀ ਹੈਂ ।

ਕਰੁਣਾ : (ਗਵਾਚੀ, ਗਵਾਚੀ) ਤੇ ਮਨੀਸ਼ਾ ਨੇ ਅਸਦ ਨਾਲ ਵਿਆਹ ਕਰਵਾ ਲਿਆ ।

ਵਿਵੇਕ : ਦੀਦੀ ਨੇ ਵਿਆਹ ਕਰਵਾ ਲਿਆ ਤੇ ਸਾਨੂੰ ਦੱਸਿਆ ਵੀ ਨਹੀਂ । ਮੈਂ ਹੁਣੇ ਜਾਂਦਾ ਹਾਂ ।

ਦੀਪਿਤੀ : (ਖ਼ੁਸ਼ੀ ਨਾਲ) ਮੈਂ ਬਹੁਤ ਖ਼ੁਸ਼ ਹਾਂ, ਦੀਦੀ ਜ਼ਿੰਦਾਬਾਦ, ਮਨੀਸ਼ਾ ਦੀਦੀ ਜ਼ਿੰਦਾਬਾਦ । ਮੈਂ ਹੁਣੇ ਜਾ ਕੇ ਦੀਦੀ ਨੂੰ ਵਧਾਈ ਦੇਂਦੀ ਹਾਂ ।

ਅਸ਼ੋਕ : ਚੁੱਪ ਕਰੋ । ਮੈਂ ਇਹ ਜਾਨਣਾ ਚਾਹੁੰਦਾ ਹਾਂ ਕਿ ਇਹ ਅਸਦ ਕੌਣ ਹੈ ?

ਕਰੁਣਾ : ਲੈਕਚਰਾਰ ਹੈ । ਉਸੇ ਕਾਲਜ ਵਿਚ ਪੜ੍ਹਾਉਂਦਾ ਹੈ, ਜਿਸ ਵਿਚ ਮਨੀਸ਼ਾ ਪੜ੍ਹਾਂਦੀ ਹੈ ।

ਅਸ਼ੋਕ : ਭਾਬੀ ਜੀ, ਤੁਹਾਨੂੰ ਪਤਾ ਸੀ ਕਿ ਮਨੀਸ਼ਾ ਉਸ ਨਾਲ ਵਿਆਹ ਕਰਾਉਣਾ ਚਾਹੁੰਦੀ ਹੈ ?

ਕਰੁਣਾ : ਹਾਂ ਜੀ, ਉਹਨੇ ਆਪਣਾ ਫ਼ੈਸਲਾ ਸਾਨੂੰ ਦੱਸ ਦਿਤਾ ਸੀ । ਅਸਾਂ ਬਹੁਤ ਸਮਝਾਇਆ, ਪਰ ਉਹ ਆਪਣਾ ਵਿਚਾਰ ਬਦਲਣ ਲਈ ਕਿਸੇ ਤਰ੍ਹਾਂ ਵੀ ਤਿਆਰ ਨਾ ਹੋਈ ।

ਵਿਵੇਕ : ਬਦਲਣ ਦੀ ਲੋੜ ਵੀ ਕੀ ਸੀ ? ਉਸ ਨੇ ਇਹ ਆਦਮੀ ਨਾਲ ਵਿਆਹ ਕੀਤਾ ਹੈ । ਉਹਦੀ ਆਪਣੀ ਸ਼ਖ਼ਸੀਅਤ ਹੈ । ਉਹ ਸੇਹਤਮੰਦ ਹੈ, ਸੁੰਦਰ ਹੈ, ਪ੍ਰਤੀਭਾਸ਼ਾਲੀ ਹੈ, ਸੁਭਾਵ ਦਾ ਚੰਗਾ ਹੈ ਤੇ ਚੰਗਾ ਕਮਾਊ ਹੈ । ਇਕ ਹਿੰਦੁਸਤਾਨੀ ਆਪਣੀ ਧੀ ਵਾਸਤੇ, ਇਸ ਤੋਂ ਵੱਧ ਹੋਰ ਕਿਸ ਚੀਜ਼ ਦੀ ਖ਼ਾਹਿਸ਼ ਰਖ ਸਕਦਾ ਹੈ ?

ਦੀਪਿਤੀ : ਅਤੇ ਉਹ ਮੁਸਲਮਾਨ ਵੀ ਕਿਹੋ ਜਿਹਾ ਹੈ ? ਨਮਾਜ਼ ਤਕ ਨਹੀਂ ਪੜ੍ਹਦਾ ।

ਦੇਸ਼ ਦੇ ਨੇਤਾ ਕਹਿੰਦੇ ਨਹੀਂ ਥੱਕਦੇ ਕਿ ਆਣ ਵਾਲੀਆਂ ਸੰਤਾਨਾਂ ਨੂੰ ਭੇਦਭਾਵ ਦੀਆਂ ਇਹ ਦੀਵਾਰਾਂ ਤੋੜ ਦੇਣੀਆਂ ਚਾਹੀਦੀਆਂ ਹਨ। ਪਰ ਜਦੋਂ ਅਸੀਂ ਇਹਨਾਂ ਦੀਵਾਰਾਂ ਨੂੰ ਤੋੜਦੇ ਹਾਂ ਤੇ ਉਹੀ ਨੇਤਾ ਬਾਪ ਬਣ ਕੇ ਸਾਨੂੰ ਰੋਕਦੇ ਹਨ। ਨੇਤਾ ਅਤੇ ਬਾਪ ਇਕ ਹੀ ਆਦਮੀ ਦੇ ਦੋ ਮਖੌਟੇ ਹਨ। ਹੂੰ !

ਵਿਸ਼ਵਜੀਤ: (ਜ਼ੋਰ ਨਾਲ) ਚੁੱਪ ਕਰੋ, ਤੁਸੀਂ ਦੋਵੇਂ ਬਹੁਤ ਬੋਲਦੇ ਹੋ।

ਅਸ਼ੋਕ : ਕੀ ਹੁਣ ਵੀ ਤੁਸੀਂ ਇਸ ਵਿਆਹ ਨੂੰ ਰੁਕਵਾਉਣਾ ਚਾਹੁੰਦੇ ਹੋ ? ਦੀਪਕ ਨੂੰ ਕਹਿਣ ਨਾਲ ਸ਼ਾਇਦ ਕੁਝ ਹੋ ਸਕੇ। ਉਹ ਆਖ਼ਰਕਾਰ ਮੰਤਰੀ ਹੈ।

ਕਰੁਣਾ : ਨਹੀਂ ਹੁਣ ਕੁਝ ਕਰਨ ਦੀ ਲੋੜ ਨਹੀਂ। ਉਹ ਬਾਲਗ਼ ਹੈ ਅਤੇ ਕਮਾਂਦੀ ਹੈ।

ਵਿਸ਼ਵਜੀਤ: ਹਾਂ, ਹੁਣ ਕੁਝ ਨਹੀਂ ਹੋ ਸਕਦਾ। ਮੈਂ ਮਨੀਸ਼ਾ ਨੂੰ ਗਵਾ ਬੈਠਾ ਹਾਂ।

ਕਰੁਣਾ : ਉਸ ਨੂੰ ਹੱਕ ਸੀ, ਉਹਨੇ ਆਪਣਾ ਰਾਹ ਚੁਣ ਲਿਆ।

ਦੀਪਿਤੀ : ਪਾਪਾ, ਮੈਂ ਪੁੱਛਦੀ ਹਾਂ ਤੁਸੀਂ ਪੂਜਾ ਕਰੋਗੇ ਕਿ ਨਹੀਂ ?

ਵਿਵੇਕ : ਕਿਉਂ ਨਹੀਂ ਕਰਾਂਗੇ। ਹਰ ਸਾਲ ਕਰਦੇ ਆਏ ਹਾਂ, ਹੁਣ ਵੀ ਕਰਾਂਗੇ ਆਦਤ ਜੁ ਹੋਈ। ਮਜਬੂਰੀ ਹੈ। ਪਰ ਮੈਂ ਤੇ ਗਾਇਤ੍ਰੀ ਮੰਤਰ ਦਾ ਸ਼ੁੱਧ ਉੱਚਾਰਣ ਹੀ ਭੁੱਲ ਗਿਆ ਹਾਂ। ਕੋਈ ਮਤਲਬ ਨਹੀਂ ਰਿਹਾ ਯਾਦ ਕਰਨ ਦਾ। ਨਿਰਾ ਢੋਂਗ, ਜਿਥੇ ਅਰਥ ਨਾ ਹੋਵੇ ਉਥੇ ਢੋਂਗ ਦਾ ਭਾਰ ਹੀ ਢੋਣਾ ਪੈਂਦਾ ਹੈ।

ਵਿਸ਼ਵਜੀਤ: (ਚੀਕ ਕੇ) ਚੁੱਪ ਕਰੋ।

(ਪਿੱਠ-ਭੂਮੀ ਤੋਂ ਤੇਜ਼ ਸੰਗੀਤ ਉਭਰਦਾ ਹੈ ਅਤੇ ਮੰਚ ਤੇ ਅਚਾਨਕ ਹਨੇਰਾ ਹੋ ਜਾਂਦਾ ਹੈ। ਪਰਦਾ ਵੀ ਡਿੱਗ ਸਕਦਾ ਹੈ। ਜਦੋਂ ਫਿਰ ਰੋਸ਼ਨੀ ਹੁੰਦੀ ਹੈ ਜਾਂ ਪਰਦਾ ਉੱਠਦਾ ਹੈ ਤੇ ਮੰਚ-ਜੜ੍ਹਤ ਪਹਿਲੇ ਅੰਕ ਦੀ ਤਰ੍ਹਾਂ ਹੀ ਹੈ। ਵਿਸ਼ਵਜੀਤ ਤੇ ਕਰੁਣਾ ਸੋਫ਼ੇ ਤੇ ਬੈਠੇ ਹਨ। ਵਿਸ਼ਵਜੀਤ ਬਹੁਤ ਹੌਲੀ ਹੌਲੀ ਜਿਵੇਂ ਆਪਣੇ ਆਪ ਨਾਲ ਹੀ ਗੱਲਾਂ ਕਰਦਾ ਹੋਵੇ ਬੋਲਦਾ ਹੈ।)

ਕਿਹੋ ਜਿਹਾ ਹੈ ਇਹ ਮਨ ? ਮਨ ਵਿਚ ਤਰ੍ਹਾਂ ਤਰ੍ਹਾਂ ਦੇ ਖ਼ਿਆਲ ਆਂਦੇ ਨੇ (ਕਦੀ ਸੋਚਦਾ ਹੈ) ਦੂਰ ਕਨੇਡਾ ਵਿਚ ਬੈਠੇ ਵਿਮਲ ਦਾ ਕੀ ਹਾਲ ਹੈ ? ਉਹਦਾ ਕੰਮ ਤੇ ਠੀਕ ਚਲ ਰਿਹਾ ਹੈ ? ਕਦੀ ਇੰਦੂ ਦੇ ਬਾਰੇ ਸੋਚਦਾ ਹੈ। ਉਸ ਦੇ ਘਰ ਵਿਚ ਸਭ ਸੁਖ ਹੋਵੇਗੀ। ਫਿਰ ਸ਼ਰਤ ਦਾ ਖ਼ਿਆਲ ਆ ਜਾਂਦਾ ਹੈ। ਸੋਚਦਾ ਹਾਂ ਉਹ ਆਪਣੀ ਸੇਹਤ ਦਾ ਖ਼ਿਆਲ ਰਖਦਾ ਹੈ ਕਿ ਨਹੀਂ। ਉਹਦੀ ਪਤਨੀ ਪੂਰੀ ਤਰ੍ਹਾਂ ਉਹਦਾ ਸਾਥ ਦੇਂਦੀ ਹੈ ਕਿ ਨਹੀਂ। ਮਨੀਸ਼ਾ ਨਾਲ ਮੈਂ ਹਾਲੀਂ ਵੀ ਨਰਾਜ਼ ਹਾਂ। ਮੈਂ ਕਦੀ ਨਹੀਂ ਸਾਂ ਚਾਹੁੰਦਾ

ਕਿ ਉਹ ਅਸਦ ਨਾਲ ਵਿਆਹ ਕਰਾਏ, ਪਰ ਫਿਰ ਵੀ ਮੇਰੇ ਮਨ ਵਿਚ ਸਭ ਤੋਂ ਵੱਧ ਉਸ ਵਾਸਤੇ ਹੀ ਚਿੰਤਾ ਹੈ। ਉਸ ਪਰਾਏ ਘਰ ਵਿਚ ਉਹ ਕਿਵੇਂ ਮਹਿਸੂਸ ਕਰਦੀ ਹੋਵੇਗੀ ? ਉਹ ਦੁਖੀ ਤੇ ਨਹੀਂ ਹੈ। ਮੈਂ ਤੇ ਇਹੀ ਚਾਹੁੰਦਾ ਹਾਂ ਕਿ ਉਹ ਸਭ ਸੁਖੀ ਰਹਿਣ। ਮੈਂ ਆਪਣੀ ਸੰਤਾਨ ਨੂੰ ਸੁਖੀ ਵੇਖਣਾ ਚਾਹੁੰਦਾ ਹਾਂ, ਪਰ ਸੰਤਾਨ ਹੈ ਕਿ ਇਸ ਨੂੰ ਮਜਬੂਰੀ ਕਹਿੰਦੀ ਹੈ, ਸਵਾਰਥ ਕਹਿੰਦੀ ਹੈ।

ਕਰੁਣਾ : ਠੀਕ ਹੀ ਤੇ ਕਹਿੰਦੀ ਹੈ। ਤੁਸਾਂ ਆਖ਼ਰ ਉਹਨਾਂ ਵਾਸਤੇ ਕੀ ਕੀਤਾ ? ਪਿਆਰ ਅਤੇ ਪੈਸਾ ਹੀ ਤੇ ਸਭ ਕੁਝ ਨਹੀਂ, ਉਹਨਾਂ ਦੇ ਭਵਿੱਖ ਦੀ ਕਦੀ ਤੁਸਾਂ ਚਿੰਤਾ ਕੀਤੀ ? ਕਦੀ ਬਣੇ ਉਹਨਾਂ ਦੇ ਮਿੱਤਰ ? ਹੁਣ ਜਦੋਂ ਉਹ ਆਪਣਾ ਆਪਣਾ ਰਸਤਾ ਚੁਣ ਰਹੇ ਨੇ ਤੇ ਤੁਹਾਨੂੰ ਇਹ ਚੁੱਭਦਾ ਹੈ।

ਵਿਸ਼ਵਜੀਤ: ਹਾਂ, ਇਹ ਤੇ ਠੀਕ ਹੈ, ਕਿ ਮੈਂ ਉਹਨਾਂ ਦਾ ਭਵਿੱਖ ਬਨਾਣ ਵਾਸਤੇ ਕੁਝ ਨਹੀਂ ਕਰ ਸਕਿਆ, ਪਰ ਮੈਂ ਉਹਨਾਂ ਨੂੰ ਉਹਨਾਂ ਦਾ ਰਸਤਾ ਚੁਨਣ ਵਿਚ ਰੋਕਦਾ ਕਦੋਂ ਹਾਂ ? ਮੇਰੀ ਚਿੰਤਾ ਤੇ ਇਹੀ ਹੈ ਕਿ ਉਹਨਾਂ ਦਾ ਰਸਤਾ ਠੀਕ ਹੋਵੇ। ਹੁਣ ਵੇਖ ਇਹ ਦੀਪਿਤੀ ਤੇ ਅਲ੍ਹੜ ਉਮਰ ਦੀ ਕੁੜੀ ਹੈ, ਜ਼ਰਾ ਵੀ ਨਹੀਂ ਸੁਣਦੀ। ਇਹਦੀ ਪੁਸ਼ਾਕ ਇਹਦਾ ਵਿਹਾਰ ਵੇਖ ਕੇ ਮੈਨੂੰ ਤੇ ਡਰ ਲੱਗਦਾ ਹੈ। ਕਿਸੇ ਦਿਨ ਕੁਝ ਹੋ ਹੀ ਨਾ ਜਾਵੇ, ਅਤੇ ਇਹ ਵਿਵੇਕ ਤੇ.. ...

(ਅਚਾਨਕ ਦੀਪਿਤੀ ਅਤੇ ਵਿਵੇਕ ਦਾ ਤੇਜ਼ੀ ਨਾਲ ਬਹਿਸ ਕਰਦਿਆਂ ਹੋਇਆਂ ਪ੍ਰਵੇਸ਼)

ਦੀਪਿਤੀ : ਮੈਂ ਕਿਥੇ ਜਾਂਦੀ ਹਾਂ ? ਕਿਥੇ ਨਹੀਂ ਜਾਂਦੀ ? ਤੇਰਾ ਇਸ ਨਾਲ ਮਤਲਬ ? ਤੂੰ ਆਪਣੀਆਂ ਅਰਜ਼ੀਆਂ ਦੀ ਗਿਣਤੀ ਯਾਦ ਰਖ।

ਵਿਵੇਕ : ਮੈਂ ਪਾਪਾ ਨੂੰ ਕਹਿ ਦਿਆਂਗਾ ਕਿ ਤੂੰ ਸਿਗਰਟ ਪੀਣ ਲੱਗ ਪਈ ਏਂ।

ਦੀਪਿਤੀ : ਕਹਿ ਦੇ।

ਵਿਵੇਕ : ਡਰ ਨਹੀਂ ਲੱਗਦਾ।

ਦੀਪਿਤੀ : ਤੈਨੂੰ ਬਹੁਤ ਲੱਗਦਾ ਹੈ ਨਾ। ਤੂੰ ਚੁੱਪ ਚੁਪੀਤੇ ਵਿਦੇਸ਼ ਜਾਣ ਦਾ ਪ੍ਰੋਗਰਾਮ ਨਹੀਂ ਬਣਾ ਲਿਆ। (ਬੋਲਦੇ ਬੋਲਦ ਦੋਵੇਂ ਸੋਫ਼ੇ ਦੇ ਕੋਲ ਆ ਜਾਂਦੇ ਹਨ)

ਕਰੁਣਾ : ਮੈਂ ਕਹਿੰਦੀ ਹਾਂ, ਇਹ ਕੀ ਗੱਲ ਹੈ ? ਤੁਸੀਂ ਦੋਵੇਂ ਹਮੇਸ਼ਾਂ ਬਹਿਸ ਹੀ ਕਰਦੇ ਰਹਿੰਦੇ ਹੋ। ਕਿਥੋਂ ਆ ਰਹੇ ਹੋ। ਦੀਪਿਤੀ ਨੇ ਕੀ ਕਿਹਾ ਵਿਵੇਕ।

ਵਿਵੇਕ : ਮੈਂ ਦੀਪਕ ਵੀਰ ਕੋਲ ਨਹੀਂ ਜਾਵਾਂਗਾ।

ਕਰੁਣਾ : ਕਿਉਂ ਨਹੀਂ ਜਾਵੇਂਗਾ।

ਵਿਵੇਕ : ਉਹ ਚੰਗੀ ਤਰ੍ਹਾਂ ਗੱਲ ਨਹੀਂ ਕਰਦੇ। ਚਾਚਾ ਜੀ ਦੀ ਗੱਲ ਵੀ ਨਹੀਂ

ਸੁਣਦੇ । ਉਹਨਾਂ ਨੂੰ ਸਿਰਫ਼ ਇਸੇ ਗੱਲ ਦੀ ਹੀ ਚਿੰਤਾ ਹੈ ਕਿ ਉਹ ਕਿੰਨੇ ਦਿਨ ਕੁਰਸੀ ਤੇ ਰਹਿਣਗੇ ।

ਵਿਸ਼ਵਜੀਤ: ਤੇ ਇਸ ਤਰ੍ਹਾਂ ਕਿਉਂ ਨਹੀਂ ਕਹਿੰਦਾ ਕਿ ਤੇਰੀ ਇਕ ਸੌ ਇਕ ਅਰਜ਼ੀ ਵੀ ਐਵੇਂ ਗਈ ।

ਵਿਵੇਕ : ਹੋ ਜਾਣ ਦਿਓ, ਮੈਂ ਹੁਣ ਅਹਜ਼ੀਆਂ ਨਹੀਂ ਲਿਖਾਂਗਾ ।

ਕਰੁਣਾ : ਤੇ ਕੀ ਕਰੇਂਗਾ ?

ਵਿਵੇਕ : ਮੈਂ ਵਿਦਰੋਹ ਕਰਾਂਗਾ, ਮੈਂ ਉਹਨਾਂ ਦਾ ਸਾਥ ਦੇਵਾਂਗਾ ਜੋ ਸਭ ਕੁਝ ਖ਼ਤਮ ਕਰਨਾ ਚਾਹੁੰਦੇ ਹਨ । ਨਸ਼ਟ ਕਰਨਾ ਚਾਹੁੰਦੇ ਹਨ ।

ਵਿਸ਼ਵਜੀਤ: (ਵਿਅੰਗ ਨਾਲ) ਨਸ਼ਟ ਵਿਦਰੋਹ, ਇਨਕਲਾਬ, ਇਹ ਸ਼ਬਦ ਵਾਹਵਾ ਯਾਦ ਕਰ ਲਏ ਨੇ । ਕਦੀ ਇਹਨਾਂ ਦੇ ਅਰਥ ਵੀ ਸਮਝੇ ਈ, ਇਨਕਲਾਬ ਦਾ ਅਰਥ ਨਸ਼ਟ ਕਰਨਾ ਨਹੀਂ ਹੈ । ਨਿਰਮਾਣ ਕਰਨਾ ਹੈ ਅਤੇ ਉਹਦੀ ਬੁਨਿਆਦ ਹੈ ਫ਼ਰਜ਼ ਦੀ ਪਾਲਨਾ । ਦੇਸ਼ ਤੇ ਸਮਾਜ ਪ੍ਰਤੀ ਤੁਹਾਡੇ ਕੁਝ ਫ਼ਰਜ਼ ਹਨ, ਉਹਨਾਂ ਨੂੰ ਭੁੱਲ ਕੇ ਤੁਸੀਂ ਕ੍ਰਾਂਤੀ ਦਾ ਸੁਫ਼ਨਾ ਲੈ ਸਕਦੇ ਹੋ । ਕ੍ਰਾਂਤੀ ਕਰ ਨਹੀਂ ਸਕਦੇ ।

ਵਿਵੇਕ : ਪਾਪਾ, ਫ਼ਰਜ਼ ਬਾਰੇ ਤੁਹਾਡੇ ਭਾਸ਼ਨ ਬੜੀ ਵਾਰੀ ਸੁਣ ਚਕਿਆ ਹਾਂ । ਫ਼ਰਜ਼ ਦੀ ਦੁਹਾਈ ਦੇ ਦੇ ਕੇ ਤੁਸਾਂ ਲੋਕਾਂ ਨੇ ਸਦਾ ਆਪਣਾ ਉੱਲੂ ਹੀ ਸਿੱਧਾ ਕੀਤਾ ਹੈ । ਇਕੱਠੇ ਪਰਿਵਾਰ ਵਿਚ ਬੰਨ੍ਹੀ ਰਖਿਆ ਹੈ । ਹੁਣ ਵੀ ਤੁਸੀਂ ਚਾਹੁੰਦੇ ਹੋ ਕਿ ਤੁਹਾਡੀਆਂ ਬਸਾਖੀਆਂ ਬਣੇ ਰਹੀਏ । ਨਹੀਂ ਪਾਪਾ, ਬਸਾਖੀਆਂ ਦਾ ਯੁਗ ਹੁਣ ਬੀਤ ਗਿਆ ।

ਵਿਸ਼ਵਜੀਤ: ਦੋ ਕਿਤਾਬਾਂ ਕੀ ਪੜ੍ਹ ਲਈਆਂ ਨੇ, ਜੋ ਮੂੰਹ ਵਿਚ ਆਉਂਦਾ ਏ, ਬੱਕ ਦੇਂਦੇ ਹੋ । ਫ਼ਰਜ਼ ਨੂੰ ਬਸਾਖੀ ਕਹਿੰਦੇ ਹੋ ?

ਵਿਵੇਕ : ਫ਼ਰਜ਼ ਦੇ ਜਿਹੜੇ ਅਰਥ ਤੁਸੀਂ ਸਾਨੂੰ ਸਮਝਾਣਾ ਚਾਹੁੰਦੇ ਹੋ, ਉਸ ਦਾ ਅਰਥ ਬਸਾਖੀ ਹੀ ਹੈ । ਪਰ ਮੈਂ ਨਹੀਂ ਬਣਾਂਗਾ ਬਸਾਖੀ ਕਿਸੇ ਦੀ । ਟੁੱਟ ਜਾਵਾਂਗਾ, ਪਰ ਉਪਦੇਸ਼ ਨਹੀਂ ਸੁਣਾਂਗਾ । ਸਭ ਕੁਝ ਨੂੰ ਤੋੜ ਕੇ ਰਖ ਦੇਵਾਂਗਾ । ਸਾੜ ਦੇਵਾਂਗਾ......

ਦੀਪਿਤੀ : ਸ਼ਾਬਾਸ਼ੇ ਵਿਵੇਕ ਵੀਰ ! ਸ਼ਾਬਾਸ਼ੇ, ਜ਼ਿੰਦਾਬਾਦ !

ਕਰੁਣਾ : ਚੁੱਪ ਰਹੋ । ਬੈਠ ਬੈਠ ਕੇ ਸੋਚਣਾ ਅਤੇ ਫਿਰ ਉੱਚੀ ਉੱਚੀ ਬਹਿਸ ਕਰਨਾ ਹੋਰ ਕੁਝ ਨਹੀਂ ਰਹਿ ਗਿਆ ਕਰਨ ਨੂੰ । ਕਲ੍ਹ ਤਕ ਦੀਪਕ ਵੀਰ ਦੇ ਗੁਣ ਗਾ ਰਹੇ ਸਨ । ਅੱਜ ਗੱਲ ਤਕ ਨਹੀਂ ਕਰਨਾ ਚਾਹੁੰਦੇ, ਉਸ ਨਾਲ ।

ਦੀਪਿਤੀ : ਤੁਹਾਨੂੰ ਪਤਾ ਨਹੀਂ ਮਮੀ, ਉਹਨਾਂ ਦੀ ਪੰਦਰਾਂ ਦਿਨਾਂ ਦੀ ਹਕੂਮਤ ਹੁਣ

ਖ਼ਤਮ ਹੋਣ ਵਾਲੀ ਹੈ। ਉਹਨਾਂ ਦੀ ਸਰਕਾਰ ਦਾ ਪਤਨ ਜ਼ਰੂਰੀ ਹੈ।

ਵਿਸ਼ਵਜੀਤ: ਸੱਚੀਂ, ਮੈਂ ਕਹਿੰਦਾ ਸੀ ਨਾ ਇਹ ਸਰਕਾਰਾਂ ਬੇਅਸੂਲ ਹਨ......

ਵਿਵੇਕ : ਬੇਅਸੂਲੀ, ਇਹੋ ਹੀ ਨਾ, ਜੇ ਮੈਨੂੰ ਨੌਕਰੀ ਤੇ ਲਵਾ ਦੇਂਦੇ, ਤਾਂ ਕੀ ਭਲਾ ਤੁਸੀਂ ਉਹਨਾਂ ਨੂੰ ਬੇਅਸੂਲੀ ਕਹਿੰਦੇ।

ਵਿਸ਼ਵਜੀਤ: ਮੈਂ ਕਿਹਾ ਨਹੀਂ ਸੀ।

ਵਿਵੇਕ : ਪਰ ਅਸ਼ੋਕ ਚਾਚਾ ਜੀ ਨੇ ਦੀਪਕ ਵੀਰ ਦੇ ਸਾਹਮਣੇ ਨਹੀਂ ਕਿਹਾ ਸੀ। ਮੇਰੀ ਅਰਜ਼ੀ ਦੇਣ ਤੇ ਵੀ ਨਹੀਂ ਕਿਹਾ ਸੀ ਅਜੇ ਜੋ ਸਫਲ ਹਨ, ਉਹਨਾਂ ਦਾ ਸਭ ਕੁਝ ਅਸੂਲ ਹੈ। ਇਸ ਕਰ ਕੇ ਮੈਂ ਵੀ ਹੁਣ ਸਫਲਤਾ ਪ੍ਰਾਪਤ ਕਰਨ ਦਾ ਨਿਸਚਾ ਕੀਤਾ ਹੈ। ਮੈਂ ਪੰਜਾਂ ਸਾਲਾਂ ਵਾਸਤੇ ਸੰਸਾਰ ਯਾਤਰਾ ਤੇ ਜਾ ਰਿਹਾ ਹਾਂ।

ਵਿਸ਼ਵਜੀਤ: ਸੰਸਾਰ ਯਾਤਰਾ, ਉਹ ਕਿਸ ਵਾਸਤੇ।

ਵਿਵੇਕ : ਅੱਜ ਦੇ ਬਦਲਦੇ ਹੋਏ ਸੁੰਦਰਤਾ ਵਿਚ ਅਸੂਲ ਕੀ ਹੈ ? ਫ਼ਰਜ਼ ਤੇ ਅਧਿਕਾਰ ਦੀ ਠੀਕ ਪ੍ਰੀਭਾਸ਼ਾ ਕੀ ਹੋ ਸਕਦੀ ਹੈ ? ਕੀ ਅੱਜ ਵੀ ਪ੍ਰਮਪਰਾਸਤ ਨੈਤਿਕਤਾ ਅਤੇ ਸੰਸਾਰਿਕ ਜੀਵਨ ਕੀਮਤਾਂ ਨਾਲ ਕਰਤੱਵ ਨੂੰ ਜੋੜ ਕੇ ਰਖਿਆ ਜਾ ਸਕਦਾ ਹੈ। ਇਹ ਸੁਆਲ ਮੈਂ ਘਰ ਘਰ ਜਾ ਕੇ ਦੁਨੀਆਂ ਦੇ ਹਰ ਇਕ ਆਦਮੀ ਨੂੰ ਪੁੱਛਾਂਗਾ। ਫਿਰ ਇਕ ਕਿਤਾਬ ਲਿਖਾਂਗਾ। ਜੇਕਰ ਤੁਹਾਡੀ ਭਾਸ਼ਾ ਹੁਦਾਰ ਲੈ ਕੇ ਕਹਾਂ ਤਾਂ, ਰੱਬ ਨੇ ਚਾਹਿਆ ਤਾਂ ਕੁਝ ਕਰ ਵੀ ਸਕਾਂਗਾ।

ਕਰੁਣਾ : ਕਰਨ ਨੂੰ ਕੀ ਇਸ ਦੇਸ਼ ਵਿਚ ਕੁਝ ਨਹੀਂ ? ਬਾਹਰ ਜਾ ਕੇ ਹੀ ਸਭ ਕੁਝ ਹੋ ਸਕਦਾ ਹੈ ?

ਵਿਵੇਕ : ਹਾਂ ਮਮੀ, ਬਾਹਰ ਜਾ ਕੇ ਬਹੁਤ ਕੁਝ ਹੋ ਸਕਦਾ ਹੈ। ਆਪਣੇ ਵਿਮਲ ਭਰਾ ਨੂੰ ਹੀ ਵੇਖੋ......

ਕਰੁਣਾ : ਮੈਂ ਤੇਰੇ ਨਾਲ ਬਹਿਸ ਨਹੀਂ ਕਰ ਸਕਦੀ। ਇਹਨਾਂ ਗੱਲਾਂ ਨੂੰ ਸਮਝਣ ਵਾਸਤੇ ਅਕਲ ਮੇਰੇ ਕੋਲ ਨਹੀਂ ਹੈ। ਪਰ......

ਵਿਵੇਕ : ਸਮਝਣ ਲਈ ਇਸ ਵਿਚ ਕੀ ਹੈ ਮਮੀ। ਮੈਂ ਇਸ ਘਰ ਦੀ ਘੁੱਟਣ ਤੇ ਸਲ੍ਹਾਬੇ ਵਿਚੋਂ ਛੁਟਕਾਰਾ ਪਾਉਣਾ ਚਾਹੁੰਦਾ ਹਾਂ। ਇਸ ਘਰ ਵਿਚ ਇਕ ਐਸੀ ਬੋ ਹੈ, ਜਿਹੜੀ ਦਿਮਾਗ਼ ਨੂੰ ਸੁੰਨ ਕਰ ਦੇਂਦੀ ਹੈ, ਪਰ ਮੈਂ ਆਪਣੇ ਦਿਮਾਗ਼ ਨੂੰ ਸੁੰਨ ਨਹੀਂ ਕਰਨਾ ਚਾਹੁੰਦਾ। ਮੈਂ ਇਸ ਘੁਟਣ ਵਿਚ ਤੜਪਣਾ ਨਹੀਂ ਚਾਹੁੰਦਾ ਮੈਂ ਉਸ ਤੋਂ ਖ਼ਲਾਸੀ ਚਾਹੁੰਦਾ ਹਾਂ।

ਕਰੁਣਾ : ਇਹ ਤੇਰਾ ਅਖ਼ੀਰੀ ਫ਼ੈਸਲਾ ਹੈ।

ਵਿਵੇਕ : ਅੱਜ ਜਦੋਂ ਵਰਤਮਾਨ ਦਾ ਹਰ ਪਲ ਅਤੀਤ ਬਣਦਾ ਜਾ ਰਿਹਾ ਹੈ ਤਾਂ ਅਖੀਰੀ ਕੀ ਤੇ, ਇਹ ਕਹਿਣਾ ਬਹੁਤ ਮੁਸ਼ਕਿਲ ਹੈ। ਪਰ ਇਹ ਫ਼ੈਸਲਾ ਹੈ ਕਿ ਪਰਸੋਂ ਬਹੁਤ ਸਵੇਰੇ ਮੈਂ ਆਪਣੀ ਇਸ ਮਹਾਂ-ਯਾਤਰਾ ਵਾਸਤੇ ਚਲ ਪਵਾਂਗਾ।

ਵਿਸ਼ਵਜੀਤ: ਪਰ ਪੈਸਾ ਕਿਥੋਂ ਆਏਗਾ ?

ਵਿਵੇਕ : ਪਾਪਾ ਮੈਂ ਜਿਸ ਸੰਸਥਾ ਨਾਲ ਜਾ ਰਿਹਾ ਹਾਂ ਉਹ ਇਕ ਵੀ ਪੈਸਾ ਨਹੀਂ ਲਿਜਾ ਰਹੀ। ਪੈਸਾ ਮਨੁੱਖੀ ਸਬੰਧਾਂ ਵਿਚ ਘਿਰਣਾ ਪੈਦਾ ਕਰਦਾ ਹੈ। ਇਸ ਕਰ ਕੇ ਤੁਹਾਨੂੰ ਕੁਝ ਨਹੀਂ ਕਰਨਾ ਪਵੇਗਾ, ਇਥੋਂ ਤਕ ਕਿ ਮਮੀ ਤੁਸਾਂ ਰੋਣਾ ਵੀ ਨਹੀਂ। ਹੱਛਾ ਕਪੜੇ ਬਦਲ ਕੇ ਮੈਂ ਜ਼ਰਾ ਮਨੀਸ਼ਾ ਦੀਦੀ ਨੂੰ ਮਿਲ ਆਵਾਂ, ਉਹ ਵੀ ਤੇ ਕਨੇਡਾ ਜਾਣ ਦਾ ਯਤਨ ਕਰ ਰਹੇ ਹਨ (ਅੰਦਰ ਨੂੰ ਜਾਂਦਾ ਹੈ)

ਵਿਸ਼ਵਜੀਤ: ਜਾਓ, ਸਾਰੇ ਜਾਓ, ਮੈਂ ਕੁਝ ਵੀ ਨਹੀਂ ਕਰ ਸਕਦਾ। ਬਸ ਸਭ ਨੂੰ ਜਾਂਦਿਆਂ ਵੇਖ ਸਕਦਾ ਹਾਂ।

ਦੀਪਿਤੀ : ਜਾਂਦਿਆਂ ਵੇਖਣਾ ਤੁਹਾਨੂੰ ਬੁਰਾ ਲੱਗਦਾ ਹੈ ਪਾਪਾ ? ਤੁਸੀਂ ਹੌਲਾ ਹੌਲਾ ਨਹੀਂ ਮਹਿਸੂਸ ਕਰਦੇ। ਤੁਹਾਨੂੰ ਇਸ ਤਰ੍ਹਾਂ ਨਹੀਂ ਲੱਗਦਾ ਕਿ ਇਕ ਹੋਰ ਭਾਰ ਉਤਰ ਗਿਆ ਹੈ, ਤੁਹਾਡੇ ਉਤੋਂ।

ਕਰੁਣਾ : (ਉਠਦੀ ਹੋਈ) ਮੈਂ ਕਹਿੰਦੀ ਹਾਂ ਇਹ ਬਹਿਸ ਹੁਣ ਬੰਦ ਵੀ ਕਰੋਗੇ, ਰੋਟੀ ਨਹੀਂ ਖਾਣੀ ਤੁਸਾਂ, ਕਦੋਂ ਤਕ ਚੁਲ੍ਹੇ ਦੇ ਸਰਹਾਣੇ ਬੈਠੀ ਰਹਾਂਗੀ ?

ਦੀਪਿਤੀ : (ਹੱਸ ਕੇ) ਬੈਠੇ ਰਹਿਣਾ ਤੁਹਾਨੂੰ ਚੰਗਾ ਨਹੀਂ ਲੱਗਦਾ ਹੈ, ਇਸੇ ਕਰ ਕੇ ਬੈਠੇ ਰਹਿੰਦੇ ਹੋ। ਇਸੇ ਨੂੰ ਤੁਸੀਂ ਫ਼ਰਜ਼ ਕਹਿੰਦੇ ਹੋ ਅਤੇ ਇਸੇ ਨੂੰ ਮਮਤਾ। ਸਾਡੀ ਭਾਸ਼ਾ ਵਿਚ ਇਹ ਕੇਵਲ ਇਕ ਆਦਤ ਜਿਹੀ ਹੈ। ਮਜਬੂਰੀ ਵੀ ਕਹਿ ਸਕਦੇ ਹਾਂ।

ਕਰੁਣਾ : ਰਹਿਣ ਦੇ ਆਪਣੀ ਭਾਸ਼ਾ ਨੂੰ। ਇਸੇ ਭਾਸ਼ਾ ਨੇ ਹੀ ਤੇ ਦਿਲਾਂ ਨੂੰ ਤੋੜ ਦਿਤਾ ਹੈ। ਜਦੋਂ ਵੇਖੋ ਬਹਿਸ ਬਹਿਸ। ਤੁਹਾਡਾ ਜੋ ਦਿਲ ਕਰੇ, ਕਰੋ, ਮੈਂ ਹੁਣ ਹੋਰ ਉਡੀਕ ਨਹੀਂ ਕਰਾਂਗੀ (ਅੰਦਰ ਜਾਂਦੀ ਹੈ)

ਦੀਪਿਤੀ : ਕਿਵੇਂ ਨਹੀਂ ਕਰੋਗੇ, ਉਡੀਕ ਕਰਨਾ ਤੁਹਾਡੀ ਨੀਤੀ ਹੈ। ਲੌ ਚਾਚਾ ਜੀ ਵੀ ਆ ਗਏ (ਅਸ਼ੋਕ ਦਾ ਪ੍ਰਵੇਸ਼) ਆਓ ਚਾਚਾ ਜੀ।

ਵਿਸ਼ਵਜੀਤ: ਆਓ ਅਸ਼ੋਕ, ਬੈਠੋ।

ਅਸ਼ੋਕ : ਦੀਪਕ ਤੋਂ ਸੁਣਿਆ ਹੈ ਕਿ ਵਿਵੇਕ ਸੰਸਾਰ-ਯਾਤਰਾ ਤੇ ਜਾ ਰਿਹਾ ਹੈ।

ਵਿਸ਼ਵਜੀਤ: ਸੁਣਿਆ ਤੇ ਮੈਂ ਵੀ ਹੈ।

ਅਸ਼ੋਕ : ਰੋਕੋਗੇ ਨਹੀਂ ?

ਵਿਸ਼ਵਜੀਤ: ਪਹਿਲੇ ਕਿਸੇ ਨੂੰ ਰੋਕ ਸਕਿਆ ਹਾਂ ਕੀ ? ਜਾਂਦਿਆਂ ਨੂੰ ਵੇਖਣਾ ਹੀ ਮੇਰੀ ਤਕਦੀਰ ਵਿਚ ਲਿਖਿਆ ਹੈ, ਮੇਰੇ ਕੀ, ਸਾਡੇ ਸਭ ਦੇ। ਤੂੰ ਵੀ ਕੀ ਦੀਪਕ ਤੋਂ ਕੁਝ ਕਰਵਾ ਸਕਿਆ।

ਅਸ਼ੋਕ : ਕੌਣ, ਕਿਸੇ ਦੀ ਸੁਣਦਾ ਹੈ, ਅੱਜ ਕਲ੍ਹ ਤੇ ਉਸ ਨੂੰ ਵੀ ਕੀ ਦੋਸ਼ ਦੇਵਾਂ, ਉਹਦੇ ਉੱਪਰ ਵੀ ਬਹੁਤ ਸਾਰੇ ਲੋਕ ਹਨ, ਜੋ ਸਭ ਤੋਂ ਉਤੇ ਹੈ ਉਹ ਵੀ ਸਿਫ਼ਾਰਸ਼ ਕਰਦਾ ਹੈ ਅਤੇ ਹੁਣ ਤੇ ਉਹਦੀ ਸਰਕਾਰ ਦਾ ਅਖ਼ੀਰ ਹੋ ਗਿਆ।

ਵਿਸ਼ਵਜੀਤ: ਕੀ ਕਹਿੰਦੇ ਹੋ ਅਖ਼ੀਰ ਹੋ ਗਿਆ ?

ਅਸ਼ੋਕ : ਹਾਂ ਸੱਤਾਧਾਰੀ ਪਾਰਟੀ ਦੇ ਕੁਝ ਲੋਕ, ਵਿਰੋਧੀਆਂ ਨਾਲ ਜਾ ਮਿਲੇ, ਦੀਪਕ ਵੀ ਨਿਰਾਸ਼ ਹੋ ਕੇ ਵਾਪਸ ਚਲਾ ਗਿਆ। ਉਸ ਨੂੰ ਬਹੁਤ ਉਮੀਦ ਸੀ, ਉਹਨਾਂ ਤੇ ਕਿ ਦੇਸ਼ ਵਾਸਤੇ ਕੁਝ ਕਰਨਗੇ......

ਵਿਸ਼ਵਜੀਤ: (ਅਚਾਨਕ ਹੱਸ ਕੇ) ਦੇਸ਼ ਦਾ ਖ਼ੂਬ ਨਾਂ ਲਿਆ ਤੂੰ, ਅੱਜ ਕਲ੍ਹ ਸਭ ਦੇਸ਼ ਦੇ ਦਰਦ ਦੇ ਨਾਂ ਤੇ ਸ਼ਹਾਦਤ ਦਾ ਜਾਮ ਪੀਂਦੇ ਹਨ।

ਦੀਪਿਤੀ : (ਅਚਾਨਕ ਉਤਸੁਕ ਹੋ ਕੇ) ਇਹ ਸਭ ਝੂਠ ਹੈ। ਦੇਸ਼ ਹੈ ਕਿਥੇ ? ਦੇਸ਼ ਦੇ ਅੰਦਰ ਇਕ ਹੋਰ ਦੇਸ਼ ਬਣਾ ਕੇ ਬੈਠੇ ਹੋਏ ਹਾਂ ਅਸੀਂ। ਅੰਦਰ ਵਾਲੇ ਦੇਸ਼ ਦਾ ਨਾਂ ਹੈ ਸੁਆਰਥ ਜਿਹੜਾ ਪ੍ਰਾਂਤ, ਧਰਮ ਅਤੇ ਜਾਤੀ ਅਤੇ ਹੋਰ ਕਈ ਰੂਪਾਂ ਵਿਚ ਪ੍ਰਗਟ ਹੁੰਦਾ ਰਹਿੰਦਾ ਹੈ। ਅਖ਼ਬਾਰਾਂ ਵਿਚ ਭ੍ਰਿਸ਼ਟਾਚਾਰ ਦੀਆਂ ਕਹਾਣੀਆਂ ਛਪਦੀਆਂ ਹਨ। ਬੇਤਹਾਸ਼ਾ ਦੌਲਤ ਦੀਆਂ ਕਹਾਣੀਆਂ ਛਪਦੀਆਂ ਹਨ, ਝੂਠੀਆਂ ਤਸੱਲੀਆਂ ਨਾਲ ਸਫ਼ੇ ਭਰੇ ਰਹਿੰਦੇ ਹਨ। ਝੂਠੇ ਦਸਤਾਵੇਜ਼ ਤਕ ਛਪਦੇ ਹਨ, ਜਿਸ ਨਾਲ ਵਿਰੋਧੀਆਂ ਨੂੰ ਮਾਰਿਆ ਜਾ ਸਕੇ। ਇਨ੍ਹਾਂ ਸਭ ਗੱਲਾਂ ਦੀ ਕਿਸੇ ਦੇਸ਼-ਭਗਤ ਨੂੰ ਚਿੰਤਾ ਨਹੀਂ ਹੈ।

ਅਸ਼ੋਕ : (ਤੇਜ਼ ਹੋ ਕੇ) ਤੇ ਕਿਸ ਗੱਲ ਦੀ ਚਿੰਤਾ ਹੈ ? ਮੈਂ ਪੁੱਛਦਾ ਹਾਂ ਤੇ ਕਿਸ ਗੱਲ ਦੀ ਚਿੰਤਾ ਹੈ ?

ਦੀਪਿਤੀ : ਸੁਨਣਾ ਚਾਹੋਗੇ ? ਚੰਗਾ ਲੱਗੇਗਾ ਸੁਨਣਾ। ਤਾਂ ਸੁਣੋ। ਉਹਨਾਂ ਨੂੰ ਬਸ ਇਕ ਗੱਲ ਦੀ ਚਿੰਤਾ ਹੈ — ਨਵੀਂ ਪੀੜ੍ਹੀ ਨੂੰ ਕਿਧਰੇ ਠੀਕ ਰਾਹ ਨਾ ਮਿਲ ਜਾਵੇ ਉਹ ਨਿਰਾਸ਼ ਹੀ ਹੋਏ ਰਹਿਣ ਅਤੇ ਬੁਢੇ ਲੋਕ ਮੌਤ ਦੀ ਅਖ਼ੀਰੀ ਪੈਰ-ਚਾਪ ਸੁਨਣ ਤਕ ਅੱਯਾਸ਼ੀ ਅਤੇ ਅਧਿਕਾਰ ਦੀ ਗੰਗਾ ਵਿਚ ਡੁਬੇ ਰਹਿਣ, ਪਰ ਮੈਂ ਕਹਿੰਦੀ ਹਾਂ ਕਿ ਹੁਣ ਉਹ ਯੁਗ ਆ ਰਿਹਾ ਹੈ, ਜਦੋਂ ਆਦਮੀ ਦੀ ਅੰਦਰਲੀ ਤੇ ਬਾਹਰਲੀ ਕੋਈ ਕਰਤੂਤ ਛੁਪੀ ਨਹੀਂ ਰਹੇਗੀ। ਉਹ ਨੰਗਾ ਹੋ ਜਾਏਗਾ ਅਤੇ ਉਸੇ ਨੰਗੀ ਲਾਸ਼ ਤੇ ਨਵੀਂ ਸਭਿਅਤਾ ਜਨਮ

ਲਏਗੀ (ਕਰੁਣਾ ਦਾ ਜਲਦੀ ਨਾਲ ਪ੍ਰਵੇਸ਼)

ਕਰੁਣਾ : ਇਹ ਚੀਕ ਚੀਕ ਕੇ ਕਿਸ ਨੂੰ ਜਗਾਇਆ ਜਾ ਰਿਹਾ ਏ, ਮੈਂ ਪੁੱਛਦੀ ਹਾਂ ਤੂੰ ਰੋਟੀ ਖਾਏਂਗੀ ਵੀ ਕਿ ਨਹੀਂ ?

ਦੀਪਿਤੀ : ਹਾਲੀਂ ਨਹੀਂ ।

ਕਰੁਣਾ : ਤੇ ਮੈਂ ਕੀ ਕਰਾਂ ?

ਦੀਪਿਤੀ : ਰਮਾਇਣ ਦੇ ਸ਼ੁਰੂ ਵਿਚ, ਭਾਗ-ਵਿਧੀ ਪੜ੍ਹਨ ਦਾ ਜੋ ਕਾਂਡ ਹੈ ਉਹਦੇ ਵਿਚੋਂ ਸ ਡੇ ਸਭ ਦੇ ਭਵਿੱਖ ਦੀ ਖੋਜ ਕਰੋ ਮਮੀ ਤੁਸੀਂ ।

ਅਸ਼ੋਕ : ਤੁਸਾਂ ਇਸ ਕੁੜੀ ਨੂੰ ਬਹੁਤ ਸਿਰੇ ਚਾੜ੍ਹ ਰਖਿਆ ਹੈ ਭਰਾ ਜੀ ।

ਵਿਸ਼ਵਜੀਤ: ਮੈਂ ? ਕਦੀ ਕੁਝ ਕੀਤਾ ਹੈ ਮੈਂ ? ਹੁਣ ਕੁਝ ਕਰਨ ਦੇ ਯੋਗ ਹੋਇਆ ਹਾਂ ? (ਵਿਵੇਕ ਦਾ ਪ੍ਰਵੇਸ਼)

ਵਿਵੇਕ : ਹੱਛਾ ਚਾਚਾ ਜੀ ਏ । ਚਾਚਾ ਜੀ ਹੁਣ ਤੁਸਾਂ ਦੀਪਕ ਵੀਰ ਨੂੰ ਕੁਝ ਨਹੀਂ ਕਹਿਣਾ ਮੈਂ ਪਰਸੋਂ ਸੰਸਾਰ ਯਾਤਰਾ ਤੇ ਜਾ ਰਿਹਾ ਹਾਂ ਤੇ ਹਾਂ ਪਾਪਾ, ਅੱਜ ਰਾਤ ਮੈਂ ਮਨੀਸ਼ਾ ਦੀਦੀ ਦੇ ਘਰ ਰਵ੍ਹਾਂਗਾ ।

ਦੀਪਿਤੀ : ਜ਼ਰਾ ਠਹਿਰ, ਮੈਂ ਵੀ ਚਲਦੀ ਹਾਂ ।

ਵਿਵੇਕ : ਚੱਲ (ਹੱਸ ਕੇ ਕਰੁਣਾ ਨੂੰ) ਮਮੀ, ਅਸ਼ੀਰਵਾਦ ਦੀ ਗੱਲ ਕਰਨਾ ਬੁਰਜੂਆਪਨ ਹੈ, ਫੇਰ ਵੀ ਮੈਂ ਤੁਸਾਂ ਲੋਕਾਂ ਨੂੰ ਖ਼ੁਸ਼ ਕਰਨ ਲਈ, ਮੈਂ ਬਕਾਇਦਾ ਅਸ਼ੀਰਵਾਦ ਲੈਣ ਆਵਾਂਗਾ । ਚੱਲ ਦੀਪਿਤੀ ।

ਦੀਪਿਤੀ : ਪਾਪਾ ਜਾਵਾਂ ਮੈਂ ? ਮੇਰੀ ਚੰਗੀ ਮਮੀ, ਰੋਟੀ ਮੈਂ ਉਥੇ ਖਾ ਲਵਾਂਗੀ । (ਦੋਵੇਂ ਜਾਂਦੇ ਹਨ । ਇਕ ਪਲ ਸਾਰੇ ਗੁੰਮ ਰਹਿੰਦੇ ਹਨ, ਫਿਰ ਜਲਦੀ ਹੀ ਇਕ ਹੌਕਾ ਲੈ ਕੇ ਵਿਸ਼ਵਜੀਤ ਬੋਲਦਾ ਹੈ)

ਵਿਸ਼ਵਜੀਤ: ਹੁਣ ਤੂੰ ਹੀ ਦੱਸ ਅਸ਼ੋਕ, ਮੈਂ ਕਿਧਰੇ ਹੈ ਵਾਂ ?

ਅਸ਼ੋਕ : ਅਸੀਂ ਕਿਧਰੇ ਨਹੀਂ ਹੋ ਸਕਦੇ, ਚੰਗਾ ਹੀ ਹੈ ।

ਕਰੁਣਾ : ਸਭ ਚਲੇ ਗਏ, ਹੁਣ ਤੁਸੀਂ ਤੇ ਰੋਟੀ ਖਾ ਲਓ ।

ਵਿਸ਼ਵਜੀਤ: ਰੋਟੀ ? ਹਾਂ, ਇਹ ਵੀ ਇਕ ਮਜਬੂਰੀ ਹੀ ਹੈ । ਆ ਅਸ਼ੋਕ, ਤੂੰ ਹੀ ਆ ਜਾ ਬਹੁਤ ਦਿਨ ਹੋ ਗਏ ਹਨ, ਇਕੱਠਿਆਂ ਖਾਧਿਆਂ ।

ਅਸ਼ੋਕ : ਇਕੱਠੇ ਬੈਠ ਕੇ ? ਹਾਂ ਜਿਵੇਂ ਪਿਛਲੇ ਜਨਮ ਦੀ ਗੱਲ ਹੋਵੇ ਇਸ ਤਰ੍ਹਾਂ ਲੱਗਦਾ ਹੈ । ਇਹ ਜ਼ਿੰਦਗੀ ਤੇ ਜਿਵੇਂ ਸਾਰੀ ਦੀ ਸਾਰੀ ਬੇਅਰਥੀ ਹੀ ਗੁਆਚ ਗਈ ਹੋਵੇ ।

ਵਿਸ਼ਵਜੀਤ: ਤੇ ਇਹ ਲੋਕ ਕਹਿੰਦੇ ਹਨ ਜਿਹੜੀ ਗੱਲ ਬੇਅਰਥੀ ਹੈ ਉਹੀ ਸਭ ਤੋਂ ਵੱਧ ਅਰਥ ਰਖਦੀ ਹੈ । ਬੇਅਰਥੀ ਵਿਚੋਂ ਹੀ ਅਰਥ ਦੀ ਖੋਜ ਕੀਤੀ ਜਾ

ਸਕਦੀ ਹੈ ।

ਅਸ਼ੋਕ : ਪਤਾ ਨਹੀਂ, ਅਰਥ ਜਦੋਂ ਖ਼ਤਮ ਹੀ ਹੋ ਗਿਆ ਤੇ ਉਸ ਦੀ ਖੋਜ ਕਿਹੀ ? (ਬੋਲਦੇ ਹੋਏ ਉਹ ਅੰਦਰ ਚਲੇ ਜਾਂਦੇ ਹਨ । ਮੰਚ ਤੇ ਹਨੇਰਾ ਹੋਣ ਲੱਗਦਾ ਹੈ, ਦੋ ਪਲਾਂ ਬਾਅਦ ਜਦੋਂ ਪ੍ਰਕਾਸ਼ ਹੁੰਦਾ ਹੈ ਤੇ ਉਥੇ ਹਾਲਤ ਬਦਲੀ ਨਜ਼ਰ ਆਉਂਦੀ ਹੈ । ਰੋਟੀ ਵਾਲੇ ਮੇਜ਼ ਦੇ ਆਲੇ ਦੁਆਲੇ, ਵਿਚਕਾਰਲਾ ਪੁੱਤਰ ਸ਼ਰਤ, ਵੱਡੀ ਪੁੱਤਰੀ ਇੰਦੂ, ਵਿਚਕਾਰਲੀ ਪੁੱਤਰੀ ਮਨੀਸ਼ਾ ਅਤੇ ਛੋਟੀ ਪੁੱਤਰੀ ਦੀਪਿਤੀ ਬੈਠੇ ਚਾਹ ਪੀ ਰਹੇ ਹਨ ਅਤੇ ਗੱਲਾਂ ਕਰ ਰਹੇ ਹਨ । ਸਭ ਆਧੁਨਿਕ ਲੱਗਦੇ ਹਨ । ਦੀਪਿਤੀ ਉਸੇ ਤਰ੍ਹਾਂ ਹਿੱਪੀ ਵੇਸ਼ ਵਿਚ ਹੈ ।

ਦੀਪਿਤੀ : ਇਕ ਯੁਗ ਬਾਅਦ ਅੱਜ ਅਸੀਂ ਸਭ ਇਥੇ ਇਕੱਠੇ ਹੋਏ ਹਾਂ । ਕਿਉਂ ਸ਼ਰਤ ਵੀਰ ਜੀ ਪਿਛਲੀ ਵਾਰ ਕਦੋਂ ਆਏ ਸੀ ਤੁਸੀਂ ?

ਸ਼ਰਤ : ਵਿਹਲ ਕਿਥੇ ਮਿਲਦੀ ਹੈ ਯਾਦ ਰਖਣ ਦੀ, ਆਇਆ ਤੇ ਹਾਂ ਇਕ ਦੋ ਵਾਰੀ ਜਲਦੀ ਜਲਦੀ ਵਿਚ, ਪਰ ਤੂੰ ਨਹੀਂ ਸੈਂ ਹੈਗੀ ।

ਇੰਦੂ : ਮੈਂ ਵੀ ਇਧਰ ਘਟ ਹੀ ਆਈ ਹਾਂ । ਮਕਾਨ ਦਾ ਕੰਮ ਵਧਿਆ ਹੋਇਆ ਹੈ ਨਾ । ਹਾਂ, ਮਮੀ ਕਿਧਰ ਗਏ ।

ਦੀਪਿਤੀ : ਜਾਣਾ ਕਿਧਰ ਨੇ, ਨਾਲ ਦੇ ਘਰ ਨੇ, ਪਾਪਾ ਬਾਰੇ ਬੜੇ ਫ਼ਿਕਰਮੰਦ ਨੇ । ਤਾਂ ਹੀ ਤੁਹਾਨੂੰ ਸਭ ਨੂੰ ਬੁਲਾਇਆ ਹੈ । ਲੌ ਉਹ ਆ ਗਏ (ਕਰੁਣਾ ਦਾ ਪ੍ਰਵੇਸ਼)

ਸ਼ਰਤ : ਨਮਸਤੇ ਮਮੀ ।

ਇੰਦੂ : ਨਮਸਤੇ, ਮਮੀ ।

ਮਨੀਸ਼ਾ : ਨਮਸਤੇ, ਮਾਮਾ ।

ਕਰੁਣਾ : (ਬੈਠਦੀ ਹੋਈ) ਨਮਸਤੇ, ਤੇ ਤੁਸੀਂ ਸਭ ਆ ਗਏ, ਵਿਹਲ ਮਿਲ ਗਈ ?

ਸ਼ਰਤ : ਵਿਹਲ ਕਿਥੇ ਹੈ ? ਪਰ ਤੁਸਾਂ ਬੁਲਾਇਆ ਤੇ ਆਉਣਾ ਹੀ ਸੀ, ਗੱਲ ਕੀ ਹੈ ?

ਇੰਦੂ : ਹਾਂ ਤੁਸੀਂ ਬਹੁਤ ਉਦਾਸ ਨਜ਼ਰ ਆ ਰਹੇ ਹੋ ।

ਮਨੀਸ਼ਾ : ਦੀਪਿਤੀ ਕਹਿੰਦੀ ਹੈ ਕਿ ਤੁਸੀਂ ਪਾਪਾ ਦੇ ਬਾਰੇ ਫ਼ਿਕਰ ਕਰ ਰਹੇ ਹੋ ?

ਕਰੁਣਾ : ਦੀਪਿਤੀ ਠੀਕ ਕਹਿੰਦੀ ਹੈ । ਮੈਂ ਅੱਜ ਤੁਹਾਨੂੰ, ਤੁਹਾਡੇ ਪਾਪਾ ਦੇ ਬਾਰੇ ਗੱਲਾਂ ਕਰਨ ਵਾਸਤੇ ਬੁਲਾਇਆ ਹੈ । ਉਹਨਾਂ ਦੀ ਹਾਲਤ ਦਿਨ-ਬ-ਦਿਨ ਖ਼ਰਾਬ ਹੁੰਦੀ ਜਾ ਰਹੀ ਹੈ, ਜਿਵੇਂ ਪੱਥਰ ਹੋ ਗਏ ਹੋਣ, ਕੋਈ ਰਸ ਹੀ ਨਹੀਂ ਰਹਿ ਗਿਆ ਜ਼ਿੰਦਗੀ ਵਿਚ । ਕਿਸੇ ਨਾਲ ਜ਼ਰਾ ਵੀ ਮੋਹ ਨਹੀਂ । ਮੇਰੇ ਨਾਲ ਵੀ ਨਹੀਂ । ਬੋਲਦੀ ਹਾਂ ਤੇ ਬਸ ਗਲਾ ਭਰ ਲੈਂਦੇ ਨੇ । ਨਹੀਂ ਤੇ ਇਕੱਲੇ ਬੈਠੇ ਖ਼ਿਆਲ ਵਿਚ ਸੋਚਦੇ ਹਨ ਜਾਂ ਫਿਰ ਬੁੜ-ਬੁੜਾਂਦੇ ਹਨ । ਹੁਣ ਤੇ ਮੈਂ

ਉਹਨਾਂ ਵਿਚ ਇਕ ਨਵੀਂ ਗੱਲ ਵੇਖੀ ਹੈ।

ਸ਼ਰਤ : ਕੀ ਗੱਲ ਹੈ ਉਹ ?

ਕਰੁਣਾ : ਬਹੁਤ ਬੁਰੀ ਗੱਲ ਹੈ। ਉਹ ਗਾਲ੍ਹਾਂ ਕੱਢਣ ਲੱਗ ਪਏ ਨੇ।

ਇੰਦੂ : ਕੀ ਕਹਿੰਦੇ ਹੋ ਮਮੀ ? ਪਾਪਾ ਗਾਲ੍ਹਾਂ ਕੱਢਦੇ ਨੇ ਤੁਹਾਨੂੰ ?

ਮਨੀਸ਼ਾ : ਮੈਂ ਨਹੀਂ ਮੰਨਦੀ। ਮੈਂ ਪਾਪਾ ਦੀ ਮਰਜ਼ੀ ਬਿਨਾਂ ਕੰਮ ਕੀਤਾ ਹੈ। ਉਹ ਹਾਲੀਂ ਤਕ ਅਸਦ ਨੂੰ ਸਵੀਕਾਰ ਨਹੀਂ ਕਰ ਸਕੇ, ਪਰ ਜਦੋਂ ਕਦੀ ਉਹ ਮਿਲਦੇ ਹਨ, ਤੇ ਕੋਈ ਇਹੋ ਜਿਹੀ ਗੱਲ ਨਹੀਂ ਕਰਦੇ, ਜਿਸ ਨਾਲ ਉਹਨਾਂ ਦਾ ਗ਼ੁੱਸਾ ਪ੍ਰਤੱਖ ਹੋ ਸਕੇ।

ਸ਼ਰਤ : ਪਾਪਾ ਕਿਸ ਤਰ੍ਹਾਂ ਵੀ ਹੋਣ, ਗਾਲ੍ਹਾਂ ਉਹਨਾਂ ਕਿਸੇ ਨੂੰ ਨਹੀਂ ਦਿਤੀਆਂ।

ਦੀਪਿਤੀ : ਗਾਲ੍ਹਾਂ ਤੇ ਉਹ ਮੈਨੂੰ ਵੀ ਨਹੀਂ ਦੇਂਦੇ ਹਾਲਾਂਕਿ ਮੇਰੇ ਨਾਲ ਉਹ ਬਹੁਤੇ ਹੀ ਗ਼ੁੱਸੇ ਹਨ।

ਕਰੁਣਾ : ਮੈਂ ਕਹਿੰਦੀ ਹਾਂ ਕੀ ਤੁਸੀਂ ਹਮੇਸ਼ਾਂ ਆਪਣੀ ਹੀ ਗੱਲ ਕਰਦੇ ਰਹੋਗੇ ? ਪੂਰੀ ਗੱਲ ਸੁਣੇ ਬਿਨਾਂ ਹੀ ਰਾਏ ਦੇਣ ਲੱਗ ਪਏ (ਗੰਭੀਰ ਹੋ ਕੇ) ਕਾਸ਼ ਉਹ ਮੈਨੂੰ ਗਾਲ੍ਹਾਂ ਦੇ ਸਕਦੇ। ਮੈਨੂੰ ਜ਼ਰਾ ਵੀ ਦੁਖ ਨਾ ਹੁੰਦਾ, ਪਰ ਉਹ ਤੇ ਆਪਣੇ ਆਪ ਨੂੰ ਗਾਲ੍ਹਾਂ ਦੇਂਦੇ ਹਨ, ਆਪਣੇ ਆਪ ਤੇ ਖਿਝਦੇ ਹਨ। ਰੋਂਦੇ ਹਨ।

ਇੰਦੂ : ਇਹ ਬਿਲਕੁਲ ਦੂਸਰੀ ਗੱਲ ਹੈ। ਜਿਨ੍ਹਾਂ ਦਾ ਦੂਸਰਿਆਂ ਤੇ ਵੱਸ ਨਹੀਂ ਚਲਦਾ ਉਹ ਆਪਣੇ ਆਪ ਤੇ ਖਿਝਦੇ ਹਨ।

ਸ਼ਰਤ : ਸਾਫ਼ ਹੈ ਕਿ ਉਹ ਹੀਣਤਾ ਦਾ ਸ਼ਿਕਾਰ ਹੋ ਗਏ ਹਨ। ਘੋਰ ਨਿਰਾਸ਼ਾਵਾਦੀ ਹਨ। ਕਦੀ ਕਦੀ ਇਹੋ ਜਿਹੇ ਲੋਕ ਪਾਗਲ ਤਕ ਵੀ ਹੋ ਜਾਂਦੇ ਹਨ।

ਕਰੁਣਾ : ਇਹੀ ਤੇ ਮੈਂ ਕਹਿੰਦੀ ਹਾਂ। ਤੁਸੀਂ ਲੋਕ ਉਨ੍ਹਾਂ ਬਾਰੇ ਸੋਚਦੇ ਕਿਉਂ ਨਹੀਂ, ਤੁਸਾਂ ਹਮੇਸ਼ਾਂ ਆਪਣੇ ਆਪਣੇ ਦਿਲ ਦੀ ਆਪਣੀ ਆਪਣੀ ਆਵਾਜ਼ ਸੁਣੀ। ਅਸੀਂ ਕਿਸੇ ਨੂੰ ਰੋਕ ਨਹੀਂ ਸਕੇ। ਵਿਮਲ ਕਨੇਡਾ ਵਿਚ ਬੈਠਾ ਹੈ। ਕਦੀ ਕਦੀ ਪੈਸੇ ਭੇਜ ਕੇ ਫ਼ਰਜ਼ ਤੋਂ ਛੁਟਕਾਰਾ ਪਾ ਲੈਂਦਾ ਹੈ। ਵਿਵੇਕ ਪਤਾ ਨਹੀਂ ਕਿਸ ਸੁਆਲ ਦਾ ਜੁਆਬ ਪੁੱਛਦਾ ਹੋਇਆ ਘੁੰਮ ਰਿਹਾ ਹੈ। ਕਦੀ ਮਿਲਿਆ ਹੈ ਕਿਸੇ ਦੇ ਸੁਆਲ ਦਾ ਜੁਆਬ, ਜਾਣ ਦਿਓ। ਹੁਣ ਇਸ ਦੀਪਿਤੀ ਨੂੰ ਹੀ ਵੇਖੋ, ਕੀ ਰੂਪ ਬਣਾਇਆ ਹੈ ਇਸ ਨੇ। ਸਿਗਰਟ ਤਕ ਪੀਂਦੀ ਹੈ। ਦੇਰ ਤਕ ਦੋਸਤਾਂ ਨਾਲ ਘੁੰਮਦੀ ਰਹਿੰਦੀ ਹੈ। ਹੁਣ ਕਹਿੰਦੀ ਹੈ ਵਿਦਿਆਰਥੀਆਂ ਦੇ ਹੋਸਟਲ ਵਿਚ ਜਾ ਕੇ ਰਹਾਂਗੀ।

ਦੀਪਿਤੀ : ਮਾਮਾ ! ਤੁਸੀਂ ਮੈਨੂੰ ਸਮਝਾਣ ਦੀ ਕੋਸ਼ਿਸ਼ ਕਿਉਂ ਨਹੀਂ ਕਰਦੇ ? ਤੁਸੀਂ

ਪਿਆਰ ਕਰਦੇ ਹੋ, ਮਮਤਾ ਪ੍ਰਗਟ ਕਰਦੇ ਹੋ, ਸਮਝਾਣ ਦੀ ਕਦੀ ਕੋਸ਼ਿਸ਼ ਨਹੀਂ ਕਰਦੇ। ਮੈਂ ਕਹਿੰਦੀ ਹਾਂ ਕਿਸੇ ਨੂੰ ਸਮਝਾਣਾ ਹੀ ਪਿਆਰ ਕਰਨਾ ਹੈ। ਤੁਸੀਂ ਇਹ ਕਿਉਂ ਨਹੀਂ ਸੋਚਦੇ ਕਿ ਹੋਸਟਲ ਵਿਚ ਰਹਿਣ ਨਾਲ ਆਸਾਨੀ ਹੈ। ਡਾਕਟਰੀ ਦੀ ਪੜ੍ਹਾਈ ਅਸਾਨ ਨਹੀਂ, ਦੋਸਤਾਂ ਨਾਲ ਫਿਰਦੀ ਹਾਂ, ਪਰ ਅਵਾਰਾਗਰਦੀ ਤੇ ਨਹੀਂ ਕਰਦੀ। ਸਭਿਆਚਾਰਕ ਕੰਮ ਵਿਚ ਹਿੱਸਾ ਲੈਣ ਕਰ ਕੇ ਦੇਰ ਨਾਲ ਵਾਪਸ ਆਉਂਦੀ ਹਾਂ, ਅਤੇ ਤੁਹਾਨੂੰ ਪਰੇਸ਼ਾਨੀ ਹੋਏਗੀ ਇਹ ਸੋਚ ਕੇ, ਕਦੀ ਕਦੀ ਨਿਤੀਨ ਦੇ ਨਾਲ ਚਲੀ ਜਾਂਦੀ ਹਾਂ। ਨਿਤੀਨ ਤੇ ਮੈਂ ਵਿਆਹ ਕਰਨ ਦਾ ਫ਼ੈਸਲਾ ਕਰ ਚੁਕੇ ਹਾਂ। ਮੈਂ ਇਹ ਸਭ ਤੁਹਾਡੇ ਭਲੇ ਵਾਸਤੇ ਹੀ ਕਰਦੀ ਹਾਂ। ਫਿਰ ਵੀ ਜੇ ਤੁਸੀਂ ਨਰਾਜ਼ ਹੁੰਦੇ ਹੋ ਤੇ ਮੈਨੂੰ ਫ਼ਿਕਰ ਨਹੀਂ।

ਕਰੁਣਾ : ਫ਼ਿਕਰ ਕਰਨ ਵਾਸਤੇ ਕੌਣ ਕਹਿਦਾ ਹੈ ? ਫ਼ਿਕਰ ਹੋਵੇ ਵੀ ਕਿਉਂ, ਪੈਸੇ ਖਰਚਨ ਵਾਸਤੇ ਮਿਲ ਹੀ ਜਾਂਦੇ ਹਨ।

ਦੀਪਿਤੀ : (ਤੇਜ਼ ਹੋ ਕੇ) ਉਹੀ ਇਕੋ ਹਲ, ਪੈਸੇ, ਪੈਸੇ। ਤੁਸੀਂ ਨਹੀਂ ਦੇਣਾ ਚਾਹੁੰਦੇ ਤੇ ਨਾ ਦਿਓ, ਕਰ ਲਵਾਂਗੀ ਆਪਣਾ ਇੰਤਜ਼ਾਮ, ਨਾ ਪੜ੍ਹਾਂਗੀ, ਪਰ ਇਸ ਘਰ ਵਿਚ ਨਹੀਂ ਆਵਾਂਗੀ। ਇਸ ਸਲ੍ਹਾਬੇ ਹੋਏ ਘਰ ਵਿਚ ਜਿਥੇ ਹਰ ਵੇਲੇ ਚਿਪ ਚਿਪੇ ਛਿੱਗਰਾਂ ਦੇ ਚੱਲਣ ਕਰ ਕੇ ਸੁਰ ਸੁਰ ਹੁੰਦੀ ਰਹਿੰਦੀ ਹੈ। ਮੇਰਾ ਸਾਹ ਘੁੱਟਦਾ ਹੈ ਇਥੇ।

ਕਰੁਣਾ : ਤੂੰ ਜਾਂਦੀ ਏਂ ਤਾਂ ਚਲੀ ਜਾ, ਰੋਕਦਾ ਕੌਣ ਹੈ ? ਪਰ ਇਸ ਤਰ੍ਹਾਂ ਚੀਕ ਨਾ। ਆਖ਼ਰ ਇਸੇ ਘਰ ਵਿਚ ਅਸਾਂ ਵੀ ਤੇ ਦਿਨ ਕੱਟੇ ਹਨ (ਪਰਾਈ ਧੀ ਸਾਂ) ਚਾਲ੍ਹੀ ਚਾਲ੍ਹੀ ਲੋਕਾਂ ਵਿਚ ਰਹੀ ਹਾਂ।

ਦੀਪਿਤੀ : ਕਦੀ ਸੋਚਿਆ ਜੇ ਮਾਮਾ, ਕਿ ਕਿਥੇ ਗਏ ਉਹ ਚਾਲ੍ਹੀ ਲੋਕ ਅਤੇ ਕਿਉਂ ਗਏ ?

ਕਰੁਣਾ : ਮੈਂ ਸਭ ਕੁਝ ਵੇਖਿਆ ਹੈ ਅਤੇ ਸੋਚਿਆ ਹੈ। ਪਰ ਜਾਣ ਦਿਓ ਉਹਨਾਂ ਗੱਲਾਂ ਨੂੰ। ਇਸ ਵੇਲੇ ਮੈਨੂੰ ਤੁਹਾਡੇ ਪਾਪਾ ਦੀ ਚਿੰਤਾ ਹੈ। ਅੱਜ ਉਹ ਬਹੁਤ ਸਵੇਰੇ ਹੀ ਘਰੋਂ ਨਿਕਲ ਗਏ ਸਨ ਹਾਲੀਂ ਤਕ ਵਾਪਸ ਨਹੀਂ ਆਏ। ਤੁਸੀਂ ਉਹਨਾਂ ਨੂੰ ਵੇਖੋ, ਆਖ਼ਰ ਤੁਹਾਡਾ ਵੀ ਕੋਈ ਫ਼ਰਜ਼ ਹੈ। ਮੈਨੂੰ ਬਹੁਤ ਡਰ ਲੱਗਦਾ ਹੈ।

ਮਨੀਸ਼ਾ : ਮਾਮਾ, ਹੁਣੇ ਤਿੰਨ ਚਾਰ ਘੰਟੇ ਪਹਿਲੇ, ਮੈਂ ਅਸਦ ਨਾਲ ਗੱਡੀ ਤੋਂ ਘਰ ਵਾਪਸ ਆ ਰਹੀ ਸਾਂ ਤੇ ਮੈਂ ਪਾਪਾ ਨੂੰ ਵੇਖਿਆ ਸੀ।

ਕਰੁਣਾ : ਕਿਥੇ ਵੇਖਿਆ ਸੀ ?

ਮਨੀਸ਼ਾ : ਪੁਲ ਦੇ ਦੂਸਰੇ ਪਾਸੇ, ਰੇਲ ਦੀ ਪਟੜੀ ਕੋਲ ਖਲੋਤੇ ਸਨ ।

ਸ਼ਰਤ : ਰੇਲ ਦੀ ਪਟੜੀ ਕੋਲ ?

ਇੰਦੂ : ਉਥੇ ਉਹ ਕੀ ਕਰਨ ਗਏ ਸਨ ?

ਦੀਪਿਤੀ : ਸੈਰ ਵਾਸਤੇ ਤੇ ਉਹ ਉਸ ਪਾਸੇ ਕਦੀ ਨਹੀਂ ਗਏ ।

ਕਰੁਣਾ : ਇਹੀ ਡਰ ਤੇ ਮੈਨੂੰ ਖਾਈ ਜਾ ਰਿਹਾ ਹੈ । ਤੁਸੀਂ ਜਾਓ ਤੇ ਵੇਖੋ ਉਹ ਕਿਥੇ ਹਨ ?

ਮਨੀਸ਼ਾ : ਇੰਨੀ ਡਰਨ ਦੀ ਲੋੜ ਨਹੀਂ ਮਮੀ, ਮੈਂ ਚਲਦੀ ਗੱਡੀ ਵਿਚੋਂ ਉਹਨਾਂ ਨੂੰ ਬੁਲਾਇਆ ਸੀ । ਤੁਸੀਂ ਤੇ ਜਾਣਦੇ ਹੋ, ਉਥੇ ਆ ਕੇ ਗੱਡੀਆਂ ਦੀ ਰਫ਼ਤਾਰ ਕਿੰਨੀ ਹੌਲੀ ਹੋ ਜਾਂਦੀ ਹੈ । ਇਸ ਕਰ ਕੇ ਉਹਨਾਂ ਰੋਕ ਕੇ ਮੈਨੂੰ ਵੇਖਿਆ ਤੇ ਮੁਸਕਰਾਏ ਸਨ ।

ਸ਼ਰਤ : ਹਾਂ ਮਮੀ, ਪਾਪਾ ਆ ਜਾਣਗੇ, ਫ਼ਿਕਰ ਦੀ ਕੋਈ ਗੱਲ ਨਹੀਂ ।

ਕਰੁਣਾ : ਫ਼ਿਕਰ ਦੀ ਗੱਲ, ਮਰੇ ਤੇ ਛੱਡੋ । ਸਾਫ਼ ਸਾਫ਼ ਕਹੋ ਕਿ ਤੁਸੀਂ ਉਹਨਾਂ ਨੂੰ ਵੇਖਣ ਜਾਣਾ ਨਹੀਂ ਚਾਹੁੰਦੇ ।

ਸ਼ਰਤ : ਤੁਸੀਂ ਤੇ ਫ਼ਜ਼ੂਲ ਵਿਚ ਗ਼ੁੱਸੇ ਹੋ ਜਾਂਦੇ ਹੋ ਮਮੀ । ਜਾਣ ਤੋਂ ਕਿਸ ਨੇ ਮਨ੍ਹਾਂ ਕੀਤਾ ਹੈ । ਪਰ ਸੁਆਲ ਵਿਹਲ ਦਾ ਹੈ । ਤੁਹਾਨੂੰ ਪਤਾ ਹੈ, ਮੈਨੂੰ ਪੈਟਰੋਲ ਪੰਪ ਮਿਲਣ ਵਾਲਾ ਹੈ । ਉਸੇ ਵਾਸਤੇ ਪੈਸੇ ਲਾਉਣ ਵਾਲਿਆਂ ਦਾ ਪ੍ਰਬੰਧ ਕਰ ਰਿਹਾ ਹਾਂ । ਪਰ ਜਦੋਂ ਤਕ ਉਤੇ ਵਾਲਿਆਂ ਦੀ ਸਿਫ਼ਾਰਸ਼ ਨਾ ਹੋਵੇ ਤਦ ਤਕ ਕੁਝ ਨਹੀਂ ਹੋ ਸਕਦਾ । ਅੱਜ ਉਸ ਉੱਪਰ ਵਾਲੇ ਨੂੰ ਹੀ ਮੈਂ ਵੱਸ ਕਰਨਾ ਹੈ । ਦੀਪਕ ਵੀਰ ਨੇ ਮੈਨੂੰ ਅੱਠ ਵਜੇ ਬੁਲਾਇਆ ਸੀ ਤੇ ਹੁਣ ਸਵਾ ਸੱਤ ਵਜੇ ਨੇ ।
(ਉੱਠਦਾ ਹੈ)

ਕਰੁਣਾ : ਤਾਂ ਤੁਸੀਂ ਕੀ ਵੇਖੋਗੇ । ਜਾਓ ਪੁੱਤਰ ਉਤੇ ਵਾਲੇ ਨੂੰ ਵੱਸ ਕਰੋ ।
(ਸ਼ਰਤ ਜਾਂਦਾ ਹੈ)

ਇੰਦੂ : ਜਾਣਾ ਤੇ ਮੈਂ ਵੀ ਹੈ ਮਮੀ ।

ਕਰੁਣਾ : ਤੂੰ ਕਿਥੇ ਜਾਣਾ ਹੈ ।

ਇੰਦੂ : ਤੁਹਾਨੂੰ ਪਤਾ ਨਹੀਂ, ਅਸੀਂ ਮਕਾਨ ਬਣਵਾ ਰਹੇ ਹਾਂ ? ਤੇ ਮਕਾਨ ਬਣਵਾਣਾ ਵੀ ਕਿੰਨਾ ਔਖਾ ਕੰਮ ਹੈ । ਸਰਕਾਰ ਤੋਂ ਕਰਜ਼ਾ ਲਿਆ, ਬੀਮਾ ਕੰਪਨੀਆਂ ਤੋਂ ਕਰਜ਼ਾ ਲਿਆ, ਮਿੱਤਰਾਂ ਤੋਂ ਕਰਜ਼ਾ ਲਿਆ ਫਿਰ ਵੀ ਪਰੇਸ਼ਾਨੀ ਤੋਂ ਛੁੱਟੀ ਨਹੀਂ ਮਿਲਦੀ । ਸੱਚ ਕਹਿੰਦੀ ਹਾਂ ਮੱਮੀ ਅਸੀਂ ਦੋਵੇਂ ਖਾਣਾ ਪੀਣਾ ਵੀ ਭੁੱਲ ਗਏ ਹਾਂ । ਕਿਸੇ ਇਕ ਨੂੰ ਉਥੇ ਰਹਿਣਾ ਪੈਂਦਾ ਹੈ,

ਨਾ ਰਹੀਏ ਤੇ ਸਮਾਨ ਚੋਰੀ ਹੋ ਜਾਂਦਾ ਹੈ। ਅਜੇ ਉਸ ਦਿਨ ਲੋਹੇ ਦੀਆਂ ਸੀਖਾਂ ਚੁਕੀਆਂ ਗਈਆਂ ਹਨ। ਕਲ੍ਹ ਦੱਸ ਬੋਰੀਆਂ ਸੀਮਿੰਟ ਗ਼ਾਇਬ ਹੋ ਗਿਆ। ਹੁਣ ਦਸੋ ਦੋ ਆਦਮੀ ਕੀ ਕੀ ਵੇਖਣ। ਹੱਛਾ ਮੱਮੀ ਚੱਲਾਂ ਮਜ਼ਦੂਰਾਂ ਦਾ ਹਿਸਾਬ ਵੀ ਕਰਨਾ ਹੈ।
(ਜਾਂਦੀ ਹੈ)

ਕਰੁਣਾ : ਮੈਂ ਪੁੱਛਦੀ ਹਾਂ, ਤੁਹਾਡੇ ਵਿਚੋਂ ਕੋਈ ਇਹ ਵੀ ਸੋਚਦਾ ਹੈ ਕਿ ਮਾਂ ਹੁਣ ਬੁੱਢੀ ਹੋ ਗਈ ਹੈ, ਰੋਟੀ ਬਨਾਣ ਵੇਲੇ ਉਹਦੇ ਹੱਥ ਕੰਬਦੇ ਹਨ।

ਮਨੀਸ਼ਾ : ਰੋਟੀ ਬਨਾਣ ਦਾ ਤੇ ਇੰਤਜ਼ਾਮ ਹੋ ਸਕਦਾ ਹੈ, ਪਰ ਪਾਪਾ ਦਾ ਕੀ ਕਰੋਗੇ ? ਤੁਹਾਡੇ ਹੱਥਾਂ ਦੀ ਬਨਾਈ ਰੋਟੀ ਹੀ ਉਹ ਖਾ ਸਕਦੇ ਹਨ।

ਕਰੁਣਾ : ਇਸੇ ਵਾਸਤੇ ਤੇ ਮੈਂ ਕਿਸੇ ਨੂੰ ਕੁਝ ਨਹੀਂ ਕਹਿ ਸਕਦੀ। ਪਰ ਹੁਣ ਉਹਨਾਂ ਨੂੰ ਲੱਭਣ ਕਿਥੇ ਜਾਵਾਂ ?

ਦੀਪਿਤੀ : ਕਿਧਰੇ ਵੀ ਨਾ। ਤੁਸੀਂ ਤੇ ਐਵੇਂ ਹੀ ਪਰੇਸ਼ਾਨ ਹੋ ਰਹੇ ਹੋ। ਪਾਪਾ ਆਪ ਹੀ ਚਲੇ ਆਉਣਗੇ, ਮਾਮਾ ਮੈਂ ਸੋਚਦੀ ਹਾਂ, ਕਿਉਂ ਨਾ ਮੈਂ ਮਨੀਸ਼ਾ ਦੀਦੀ ਨਾਲ ਹੀ ਚਲੀ ਜਾਵਾਂ ?

ਕਰੁਣਾ : ਤੂੰ ਹੁਣੇ ਜਾਣਾ ਚਾਹੁੰਦੀ ਏਂ, ਇਸੇ ਵਕਤ ?

ਦੀਪਿਤੀ : ਹਾਂ ਮਮੀ, ਤੁਸੀਂ ਜ਼ਰਾ ਨਾ ਡਰੋ। ਪਰਸੋਂ ਜ਼ਰੂਰ ਆਵਾਂਗੀ ਮੇਰਾ ਜਨਮ ਦਿਨ ਹੈ ਨਾ ਪਰਸੋਂ ਮੈਂ ਬਾਲਗ ਹੋ ਜਾਵਾਂਗੀ। ਯਾਨੀ ਸੁਤੰਤਰ ਹਾਂ। ਸੁਤੰਤਰ ਹੋਣਾ ਵੀ ਕਿੰਨੀ ਚੰਗੀ ਗੱਲ ਹੈ। ਹੈ ਨਾ ? ਘਬਰਾਓ ਨਾ ਮਮੀ। ਮੈਂ ਆਪਣੀ ਜ਼ਿਮੇਦਾਰੀ ਸਮਝਦੀ ਹਾਂ। ਵਿਦਿਆਰਥਨਾਂ ਦੇ ਹੋਸਟਲ ਵਿਚ ਕਿਸੇ ਦੂਸਰੇ ਦਾ ਡਰ ਨਹੀਂ। ਡਰ ਹੈ ਤਾਂ ਸਿਰਫ਼ ਆਪਣੇ ਕੋਲੋਂ। ਅਤੇ ਜੋ ਆਪਣੇ ਕੋਲੋਂ ਡਰਦਾ ਹੈ ਉਹ ਆਪਣਾ ਫ਼ਰਜ਼ ਸਮਝਦਾ ਹੈ। ਮੈਂ ਬੰਧਨਾਂ ਨੂੰ ਤੋੜ ਦੇਣਾ ਚਾਹੁੰਦੀ ਹਾਂ। ਮੈਂ ਮਜਬੂਰੀਆਂ ਤੋਂ ਛੁਟਕਾਰਾ ਪਾਉਣਾ ਚਹੁੰਦੀ ਹਾਂ, ਪਰ ਮੈਂ ਜ਼ਿੰਦਗੀ ਤੋਂ ਨਹੀਂ। ਜ਼ਿੰਦਗੀ ਨਾਲ ਮੈਨੂੰ ਪਿਆਰ ਹੈ। (ਉਸੇ ਵੇਲੇ ਸ਼ਰਤ ਅਤੇ ਵਿਸ਼ਵਜੀਤ ਮੰਚ ਤੇ ਪਰਵੇਸ਼ ਕਰਦੇ ਹਨ) ਮਮੀ, ਪਾਪਾ ਤੇ ਇਹ ਆ ਗਏ। ਬਿਲਕੁਲ ਠੀਕ ਹਨ। ਮੇਰਾ ਮਤਲਬ ਹੈ, ਨਾ ਸਰੀਰ ਤੇ ਕੋਈ ਜ਼ਖ਼ਮ ਹੈ ਤੇ ਨਾ ਚਿਹਰੇ ਤੇ ਕੋਈ ਪਰੇਸ਼ਾਨੀ ਹੈ।

ਸ਼ਰਤ : ਲੌ ਸੰਭਾਲੋ ਮਾਮਾ, ਤੁਸੀਂ ਐਵੇਂ ਇੰਨਾ ਡਰ ਰਹੇ ਸੀ, ਪਾਪਾ ਤੇ ਆਪ ਹੀ ਆ ਰਹੇ ਸਨ, ਪਰ ਮੈਂ ਹੁਣ ਚਲਿਆਂ। ਪੈਸਾ ਲਗਾਣ ਦਾ ਪ੍ਰਬੰਧ ਨਾ ਹੋਇਆ ਤੇ ਪੈਟਰੋਲ ਪੰਪ ਹੱਥ ਵਿਚੋਂ ਨਿਕਲ ਜਾਏਗਾ। (ਜਾਂਦਾ ਹੈ)

ਵਿਸ਼ਵਜੀਤ: (ਸੋਫ਼ੇ ਤੇ ਬੈਠਦਾ ਹੈ) ਹਾਂ ਹਾਂ ਤੁਸੀਂ ਜਾਓ, ਸਭ ਜਾਓ, ਤੁਸੀਂ ਇਥੇ ਰੁਕ ਹੀ ਕਿਵੇਂ ਸਕਦੇ ਹੋ । ਇਸ ਰੁਕੀ ਹੋਈ ਜ਼ਿੰਦਗੀ ਵਿਚ । ਮੈਂ ਪੁੱਛਦਾ ਹਾਂ ਤੁਸੀਂ ਲੋਕ ਇਥੇ ਆਏ ਕਿਵੇਂ ?

ਕਰੁਣਾ : ਅਤੇ ਮੈਂ ਪੁੱਛਦੀ ਹਾਂ, ਤੁਸੀਂ ਸਵੇਰ ਦੇ ਕਿਥੇ ਸੀ (ਚਾਹ ਲਿਆ ਕੇ ਦੇਂਦੀ ਹੈ)

ਮਨੀਸ਼ਾ : ਪਾਪਾ, ਤੁਸੀਂ ਚਾਰ ਘੰਟੇ ਪਹਿਲਾਂ ਰੇਲ ਦੀ ਪਟੜੀ ਕੋਲ ਖੜੇ ਸੀ ਨਾ ?

ਕਰੁਣਾ : ਤੁਸੀਂ ਉਥੇ ਕੀ ਕਰਨ ਗਏ ਸੀ ।

ਵਿਸ਼ਵਜੀਤ: (ਸ਼ਾਂਤ ਭਾਵ ਨਾਲ ਚਾਹ ਪੀਂਦਿਆਂ) ਜੋ ਤੁਸੀਂ ਲੋਕ ਸਮਝ ਰਹੇ ਹੋ, ਉਹੀ ਕਰਨ ਗਿਆ ਸਾਂ ।

ਮਨੀਸ਼ਾ : ਯਾਨੀ ਆਤਮ-ਹੱਤਿਆ । ਨਹੀਂ, ਇਹ ਨਹੀਂ ਹੋ ਸਕਦਾ । ਇਹ ਝੂਠ ਹੈ ।

ਵਿਸ਼ਵਜੀਤ: ਜਦੋਂ ਤੁਸੀਂ ਇਸ ਬਾਰੇ ਸੋਚ ਸਕਦੇ ਹੋ ਤੇ ਹੋ ਕਿਉਂ ਨਹੀਂ ਸਕਦਾ, ਪਰ ਛੱਡੋ ਇਹਨਾਂ ਗੱਲਾਂ ਨੂੰ (ਅਚਾਨਕ ਕਿਧਰੇ ਗੁਆਚ ਜਾਂਦਾ ਹੈ) ਮਨੀਸ਼ਾ ਬੇਟੀ ਤੂੰ ਜਦੋਂ ਮੈਨੂੰ ਪਾਪਾ ਕਹਿ ਕੇ ਆਵਾਜ਼ ਮਾਰੀ ਤਾਂ ਮੈਨੂੰ ਇਸ ਤਰ੍ਹਾਂ ਮਹਿਸੂਸ ਹੋਇਆ ਕਿ ਸਾਰਾ ਅਕਾਸ਼ ਇਸ ਇਕ ਸ਼ਬਦ ਨਾਲ ਭਰ ਗਿਆ ਹੈ । ਮੈਂ ਸੋਚਿਆ, ਆਤਮ-ਹੱਤਿਆ ਦਾ ਅਰਥ ਹੈ ਮੌਤ, ਤੇ ਮੌਤ ਦਾ ਇਕ ਦਿਨ ਤਾਂ ਜ਼ਰੂਰੀ ਹੈ, ਤਾਂ ਆਤਮ-ਹੱਤਿਆ ਕਰਨਾ ਬੇਫ਼ਇਦਾ ਹੈ । ਜਾਨ ਕਿਉਂ ਦਿਤੀ ਜਾਏ । ਅਖ਼ੀਰ ਪਲ ਤਕ ਉਸ ਨੂੰ ਬਚਾ ਕੇ ਰਖਣਾ ਚਾਹੀਦਾ ਹੈ, ਉਹ ਕੁਝ ਵੇਖਣ ਲਈ ਜੋ ਕੁਝ ਹੋਣ ਵਾਲਾ ਹੈ । ਆਪਣੇ ਆਪ ਨੂੰ ਦਰਸ਼ਕ ਬਨਾਣ ਤੋਂ ਵਾਂਜਿਆਂ ਰਖਣਾ ਕਿਧਰ ਦੀ ਸਿਆਣਪ ਹੈ, ਸੋ ਮੈਂ ਵਾਪਸ ਆ ਗਿਆ ।

ਕਰੁਣਾ : ਬਹੁਤ ਚੰਗਾ ਕੀਤਾ । ਰਾਹ ਵੇਖਦੇ ਵੇਖਦੇ ਮੈਂ ਤੇ ਪਾਗਲ ਹੋ ਗਈ ਸਾਂ ।

ਮਨੀਸ਼ਾ : ਮਮੀ, ਪਾਪਾ ਤੁਹਾਡੇ ਨਾਲ ਮਖ਼ੌਲ ਕਰ ਰਹੇ ਨੇ, ਇਹ ਆਤਮ-ਹੱਤਿਆ ਕਰਨ ਨਹੀਂ ਸਨ ਗਏ । ਹੱਛਾ ਮਾਮਾ, ਹੁਣ ਮੈਂ ਚੱਲਾਂ ।

ਦੀਪਿਤੀ : ਦੀਦੀ, ਮੈਂ ਵੀ ਆਉਂਦੀ ਹਾਂ । ਪਾਪਾ ਭੁੱਲ ਨਾ ਜਾਣਾ ਪਰਸੋਂ ਮੇਰੀ ਵਰ੍ਹੇ-ਗੰਢ ਹੈ । ਮੈਂ ਬਾਲਗ਼ ਹੋ ਜਾਵਾਂਗੀ ।

ਵਿਸ਼ਵਜੀਤ: ਤੇ ਤੂੰ ਬਾਲਗ਼ ਹੋ ਜਾਵੇਂਗੀ । ਸਭ ਕੁਝ ਕਰਨ ਲਈ ਆਜ਼ਾਦ ਚੰਗਾ ਬੇਟੀ ! ਤੈਨੂੰ ਵੀ ਬਾਲਗ਼ ਹੁੰਦਿਆਂ ਵੇਖਾਂਗਾ । ਵੈਸੇ ਮੈਨੂੰ ਕੁਝ ਪਤਾ ਨਹੀਂ ਕਿ ਤੁਸੀਂ ਕਦੋਂ ਬਾਲਗ਼ ਹੁੰਦੇ ਹੋ ਤੇ ਕਦੋਂ ਨਾਬਾਲਗ਼, ਸੱਚੀ ਪੁੱਛਿਆ ਜਾਏ ਤਾਂ ਮੈਂ ਇਹ ਵੀ ਨਹੀਂ ਜਾਣਦਾ ਕਿ ਮੈਂ ਖ਼ੁਦ ਬਾਲਗ਼ ਹਾਂ ਜਾਂ ਨਾਬਾਲਗ਼ ।

(ਸਭ ਹੱਸ ਪੈਂਦੇ ਨੇ । ਮਨੀਸ਼ਾ ਤੇ ਦੀਪਿਤੀ ਦੋਵੇਂ ਚਲੀਆਂ ਜਾਂਦੀਆਂ ਹਨ । ਕੁਝ ਘੜੀਆਂ ਵਿਸ਼ਵਜੀਤ ਤੇ ਕਰੁਣਾ ਮੌਨ ਧਾਰੀ ਬੈਠੇ ਰਹਿੰਦੇ ਹਨ । ਫ਼ੇਰ

ਕਰੁਣਾ ਬੋਲਦੀ ਹੈ ।)

ਕਰੁਣਾ : ਕਿਉਂ ਜੀ, ਤੁਸੀਂ ਸੱਚਮੁੱਚ ਆਤਮ-ਹੱਤਿਆ ਕਰਨ ਗਏ ਸੀ ?

ਵਿਸ਼ਵਜੀਤ: ਪਹਿਲੇ ਮੇਰੀ ਇਕ ਗੱਲ ਦਾ ਜੁਆਬ ਦੇ ?

ਕਰੁਣਾ : ਕਿਸ ਗੱਲ ਦਾ ?

ਵਿਸ਼ਵਜੀਤ: ਮੈਂ ਨਾ ਜਿਊਂਦਾ ਹਾਂ ਨਾ ਮਰਦਾ ਹਾਂ, ਆਤਮ-ਹੱਤਿਆ ਕੀ ਇਸ ਤੋਂ ਕੋਈ ਵੱਖਰੀ ਚੀਜ਼ ਹੈ ?

ਕਰੁਣਾ : ਇਸੇ ਕਰ ਕੇ ਤੇ ਮੈਂ ਕਹਿੰਦੀ ਹਾਂ ਕਿ ਤੁਸੀਂ ਵੀ ਇਹ ਕਿਉਂ ਨਹੀਂ ਮੰਨ ਲੈਂਦੇ ਕਿ ਤੁਸੀਂ ਅਜ਼ਾਦ ਹੋ ਗਏ ਹੋ, ਬੱਚਿਆਂ ਦੀ ਜ਼ਿਮੇਵਾਰੀ ਤੋਂ ਆਜ਼ਾਦ। ਆਜ਼ਾਦ ਹੋਣਾ ਕਿੰਨਾ ਚੰਗਾ ਹੈ ।

ਵਿਸ਼ਵਜੀਤ: ਚੰਗਾ ਤੇ ਹੈ, ਪਰ ਆਪਣੀਆਂ ਮਜਬੂਰੀਆ ਦਾ ਮੈਂ ਕੀ ਕਰਾਂ। ਸੁਭਾਵ ਦੀਆਂ ਮਜਬੂਰੀਆਂ, ਬੱਚਿਆਂ ਨੂੰ ਪਿਆਰ ਕਰਨ ਦੀ ਮਜਬੂਰੀ, ਉਨ੍ਹਾਂ ਦਾ ਬਾਪ ਹੋਣ ਦੀ ਮਜਬੂਰੀ (ਹੱਸਦਾ ਹੈ) ਬਾਪ ਹੋਣ ਦੀ ਮਜਬੂਰੀ, ਉਹਨਾਂ ਨੂੰ ਗੁਆ ਦੇਣ ਤੇ ਇਹ ਉਮੀਦ ਰੱਖਣ ਦੀ ਮਜਬੂਰੀ ਕਿ ਇਕ ਦਿਨ ਉਹ ਵਾਪਸ ਆ ਜਾਣਗ ।

(ਹੱਸਦੀ ਹੈ, ਕਰੁਣਾ ਸ਼ੱਕੀ ਭਾਵ ਨਾਲ ਉਸ ਵਲ ਵੇਖਦੀ ਹੈ, ਪਰ ਹਾਸਾ ਨਹੀਂ ਰੁਕਦਾ। ਇਸੇ ਹਾਸੇ ਤੇ ਪਰਦਾ ਹੌਲੇ ਹੌਲੇ ਡਿਗਦਾ ਹੈ ।

(ਪਰਦਾ)

## ਪਾਤਰ

ਰਾਏ ਤਾਰਾ ਨਾਥ

ਹੇਮ ਲਤਾ : ਉਨ੍ਹਾਂ ਦੀ ਪੁੱਤਰੀ

ਬੀਰੇਨ

ਆਯਾ

ਚੇਤ ਰਾਮ

ਲੋਚਨ

ਬਾਲੇਸ਼ਵਰ ਉਰਫ਼ ਬੀ. ਪੀ. ਸਿਨਹਾ

ਕਰਮ ਚੰਦ ਬਰੈਠਾ

ਕੁਝ ਆਵਾਜ਼ਾਂ

## (ਪਹਿਲੀ ਝਾਕੀ)

(ਉੱਤਰ ਭਾਰਤ ਦੇ ਇਕ ਪਿੰਡ ਵਿਚ ਇਕ ਵੱਡੇ ਘਰਾਨੇ ਦੇ ਬੰਗਲੇ ਦਾ ਬਗ਼ੀਚਾ ਹੈ। ਪਿੱਠ-ਭੂਮੀ ਤੇ ਮਕਾਨ ਦੀ ਝਲਕ ਹੈ। ਮਕਾਨ ਵਿਚ ਜਾਣ ਲਈ ਸੱਜੇ ਪਾਸੇ ਇਕ ਰਸਤਾ ਹੈ ਅਤੇ ਬਾਹਰ ਆਉਣ ਲਈ ਖੱਬੇ ਪਾਸੇ। ਸਮਾਂ ਚੇਤਰ ਦੀ ਪੁਨਿਆਂ ਦੀ ਸ਼ਾਮ ਹੈ। ਚਾਂਦਨੀ ਬੂਟਿਆਂ ਵਿਚੋਂ ਨਿਤਰ ਕੇ ਆ ਰਹੀ ਹੈ। ਰਾਏ ਤਾਰਾ ਨਾਥ ਹੇਮ ਲਤਾ ਦੇ ਨਾਲ ਇਕ ਸਥਾਨ ਵਲ ਇਸ਼ਾਰਾ ਕਰਦੇ ਹੋਏ ਆਉਂਦੇ ਹਨ।)

ਰਾਏ ਤਾਰਾ ਨਾਥ : ਇਹੀ ਥਾਂ ਹੈ ਜਿਥੇ ਤੇਰੀ ਮਾਂ, ਪੂਜਾ ਦੇ ਪਿਛੋਂ ਤੁਲਸੀ ਜੀ ਨੂੰ ਪਾਣੀ ਚੜ੍ਹਾਣ ਆਉਂਦੀ ਤੇ ਮੈਂ......

ਹੇਮ ਲਤਾ : ਪਰ ਪਾਪਾ ਤੁਸੀਂ ਤੇ ਨਾਸਤਕ ਰਹੇ ਹੋਵੋਗੇ ?

ਤਾਰਾ ਨਾਥ : ਸਿਰਫ਼ ਤੇਰੀ ਮਾਂ ਨੂੰ ਚਿੜਾਨ ਵਾਸਤੇ। ਪਰ ਉਹਦੀ ਸ਼ਰਧਾ ਬੜੀ ਪੱਕੀ ਸੀ......ਅਤੇ ਤਾਂ ਹੀ ਮੈਂ ਬਗ਼ੀਚੇ ਦੀ ਕਿਸੇ ਨੁੱਕਰ ਵਿਚ ਸ਼ਾਇਦ...... ਉਹੀ ਤਾਂ ਹੈ......ਉਹ ਵੇਖਦੀ ਪਈ ਏ ਨਾ ਪੱਥਰ ?

ਹੇਮ ਲਤਾ : ਯਾਦ ਏ।

ਤਾਰਾ ਨਾਥ : ਕੀ ਯਾਦ ਏ ?

ਹੇਮ ਲਤਾ : ਕਿ ਉਸ ਪੱਥਰ ਤੇ ਬੈਠ ਕੇ ਤੁਸੀਂ ਮੈਨੂੰ ਤਾਰਿਆਂ ਦੀ ਕਹਾਣੀ ਸੁਣਾਇਆ ਕਰਦੇ ਸੀ (ਰੁਕ ਕੇ ਜਿਵੇਂ ਕੋਈ ਯਾਦ ਆਈ ਹੋਵੇ) ਪਾਪਾ ਕਲਕੱਤੇ ਵਿਚ ਤਾਰਿਆਂ ਭਰਿਆ ਅਸਮਾਨ ਮੈਨੂੰ ਲੱਗਦਾ ਸੀ ਜਿਵੇਂ, ਮੇਰੇ ਦਿਲ ਦੀ ਨੁੱਕਰ ਵਿਚ ਮੁਰਝਾਇਆ ਜਿਹਾ ਡੱਕਿਆ ਹੋਇਆ ਹੈ, ਪਰ ਇਥੇ...... (ਖ਼ੁਸ਼ੀ ਵਿਚ) ਪਿੰਡ ਵਿਚ ਆਉਂਦੇ ਹੀ ਖਿੜ ਪਿਆ ਲੱਗਦਾ ਹੈ। ਜਿਵੇਂ ਅੱਜ ਚੇਤਰ ਦੀ ਪੁੰਨਿਆ ਦੀ ਚਾਂਦਨੀ।

ਤਾਰਾ ਨਾਥ : ਅਸਮਾਨ ਵੀ ਖਿੜਿਆ ਪਿਆ ਏ ਧੀਏ ਤੇ ਤੇਰਾ ਮਨ ਵੀ......(ਹੱਸਦਾ ਹੈ, ਕੁਝ ਰੁਕ ਕੇ) ਵਕਤ ਕੀ ਹੈ ? (ਹੌਲੀ ਜਿਹੀ) ਗੱਡੀ ਦਾ ਤੇ ਵਕਤ ਹੋ ਗਿਆ ਹੋਵੇਗਾ।

ਹੇਮ ਲਤਾ : ਤੁਸੀਂ ਵੀ, ਪਾਪਾ (ਰੁਕ ਕੇ) ਸਮਝਦੇ ਹੋ ਕਿ ਉਂਝ ਜਿਵੇਂ ਚਾਨਣੀ ਮੈਨੂੰ ਚੰਗੀ ਹੀ ਨਹੀਂ ਲੱਗਦੀ, ਸਿਰਫ਼......

ਤਾਰਾ ਨਾਥ : (ਗੱਲ ਪੂਰੀ ਕਰਦੇ ਹੋਏ) ਬੀਰੇਨ ਦੀ ਉਡੀਕ ਦੀ ਘੜੀ ਵਿਚ ਹੀ ਖਿੜੀ ਲੱਗਦੀ ਹੈ। (ਹੱਸਦੇ ਹਨ) ਇਸ ਵਿਚ ਬੁਰਾ ਵੀ ਕੀ ਏ ? ਬੀਰੇਨ ਚੰਗਾ

ਮੁੰਡਾ ਹੈ, ਇਸੇ ਕਰ ਕੇ ਤੇ ਇਥੇ ਆਉਣ ਦਾ ਸੱਦਾ ਮੈਂ ਉਹਨੂੰ ਦਿਤਾ ਹੈ। ਵੇਖੋ ਪਿੰਡ ਦੀ ਇਹ ਸਾਦਾ ਰੌਣਕ ਉਹਨੂੰ ਚੰਗੀ ਵੀ ਲੱਗਦੀ ਹੈ ਜਾਂ ਨਹੀਂ।

ਹੇਮ ਲਤਾ : ਜਿਵੇਂ ਉਹਨੇ ਤੇ ਜਨਮ ਤੋਂ ਹੀ ਸ਼ਹਿਰ ਦੀ ਧੂੜ ਫੱਕੀ ਹੈ ?

ਤਾਰਾ ਨਾਥ : ਇਸ ਤਰ੍ਹਾਂ ਹੀ ਸਮਝ ਲੈ, ਕਹਿੰਦਾ ਤਾਂ ਸੀ ਕਿ ਬਚਪਨ ਵਿਚ ਹੀ ਪਿਤਾ ਦੀ ਮੌਤ ਤੋਂ ਬਾਅਦ ਬਰੇਲੀ ਚਲਾ ਗਿਆ ਫਿਰ ਲਖਨਊ ਤੇ ਫਿਰ ਕਲਕੱਤੇ।

ਹੇਮ ਲਤਾ : ਮੈਨੂੰ ਵੀ ਤਾਂ ਤੁਸੀਂ ਬਚਪਨ ਵਿਚ ਹੀ ਕਲਕੱਤੇ ਲੈ ਗਏ ਸੀ ਤੇ ਹੁਣ ਇਥੇ ਲਿਆਏ ਹੋ ਪਿੰਡ ਵਿਚ ਪਹਿਲੀ ਵਾਰੀ।

ਤਾਰਾ ਨਾਥ : ਮੈਂ ਤੈਨੂੰ ਲਿਆਇਆ ਹਾਂ ਧੀਏ, ਕਿ ਤੂੰ ਮੈਨੂੰ ਲਿਆਈ ਏਂ ?

ਹੇਮ ਲਤਾ : ਪਾਪਾ, ਆਉਂਦਿਆਂ ਹੀ ਮੈਨੂੰ ਤੇ ਇੰਝ ਲੱਗਦਾ ਏ ਜਿਵੇਂ ਇਥੋਂ ਦੀ ਹੋ ਗਈ ਹੋਵਾਂ। ਇੰਜ ਲੱਗਦਾ ਹੈ ਜਿਵੇਂ ਯੁਗਾਂ ਦਾ ਰਿਸ਼ਤਾ ਜੁੜ ਗਿਆ ਹੋਵੇ। (ਖ਼ੁਸ਼ੀ ਦੇ ਰੌ ਵਿਚ) ਇਹ ਸਾਡਾ ਘਰ, ਪੁਰਾਣੀ ਕੋਠੀ ਜਿਹਦੀ ਕੰਧ ਵਿਚ ਪਈਆਂ ਤ੍ਰੇੜਾਂ ਇੰਜ ਹੀ ਲੱਗਦਾ ਹੈ ਕਿ ਜਿਸ ਤਰ੍ਹਾਂ ਹੱਸਦੇ ਮੁਖ ਉਤੇ ਪਿਆਰੀਆਂ ਜਹੀਆਂ ਝੁਰੜੀਆਂ ਹੋਣ, ਇਹ ਦੂਰ ਦੂਰ ਤਕ ਫੈਲੇ ਹੋਏ ਖੇਤ ਹਨ, ਜਿਨ੍ਹਾਂ ਤੇ ਠੁਮਕ ਠੁਮਕ ਤੋਰਾਂ ਤੁਰਦੀ ਹਵਾ ਉਹਨਾਂ ਤੇ ਨਿਛਾਵਰ ਹੋ ਜਾਂਦੀ ਹੈ। ਇਹ ਚਾਨਣੀ ਜਿੰਨਾ ਹੱਸਦੀ ਹੈ ਉੱਨਾ ਛੁਪਾਂਦੀ ਵੀ ਹੈ। (ਰੁਕ ਕੇ) ਕਲਕੱਤੇ ਵਿਚ ਚੇਤਰ ਦੀ ਚਾਨਣੀ ਅਤੇ ਈਦ ਦੇ ਚੰਨ ਵਿਚ ਕੋਈ ਫ਼ਰਕ ਨਹੀਂ ਹੁੰਦਾ। ਪਰ ਇਥੇ ਝੋਂਪੜੀਆਂ, ਬਾਂਸ ਦੇ ਝੁਰਮਟਾਂ ਵਿਚ, ਬਾਗ਼ ਬਗੀਚੇ ਵਿਚ, ਬੇ-ਹਿਸਾਬ, ਬਿਨਾਂ ਬੋਲੇ, ਬਿਨਾਂ ਝਿਜਕ, ਚਾਨਣੀ ਦੀ ਦੌਲਤ ਖਿਲਰੀ ਪਈ ਹੈ। ਆਹ ਪਾਪਾ, (ਸੁਖਾਵੀਂ ਜਿਹੀ ਚੁੱਪ)

(ਅੰਦਰੋਂ — "ਹੇਮ ਬੀਬੀ ਚਾਹ ਤਿਆਰ ਹੈ।")

ਤਾਰਾ ਨਾਥ : ਚਾਹ ? ਇੰਨੀ ਦੇਰ ਨਾਲ ?

ਹੇਮ ਲਤਾ : ਆਯਾ ਦੀ ਜ਼ਿਦ ਏ। ਕਹਿੰਦੀ ਏ ਸਰਦੀ ਹੋ ਚਲੀ ਏ, ਥੋੜੀ ਚਾਹ ਪੀ ਲਓ। (ਮਕਾਨ ਵਲ ਦੇਖ ਕੇ) ਆਯਾ ਇਥੇ ਹੀ ਬਾਗ਼ ਵਿਚ ਲੈ ਆ, ਨਾਲੇ ਦੋ ਮੂੜ੍ਹੇ ਵੀ ਲੈਂਦੀ ਆਵੀਂ।

ਤਾਰਾ ਨਾਥ : (ਯਾਦ ਦੇ ਡੂੰਘੇ ਸਾਗਰ ਵਿਚੋਂ) ਸੋਚਦਾ ਹਾਂ, ਜੇਕਰ ਤੇਰੀ ਮਾਂ ਤੇਰੀ ਤਰ੍ਹਾਂ ਲਿਖ ਸਕਦੀ ਜਾਂ ਬੋਲ ਸਕਦੀ ਤਾਂ ਉਹ ਵੀ ਤੇਰੇ ਵਾਂਗ ਕਵੀ ਜਾਂ ਕਲਾਕਾਰ ਹੁੰਦੀ।

ਹੇਮ ਲਤਾ : ਜੇ ਮਾਂ ਬੋਲ ਸਕਦੀ ਹੁੰਦੀ ਤਾਂ ਤੁਹਾਨੂੰ ਕਲਕੱਤੇ ਨਾ ਜਾਣ ਦੇਂਦੀ।

ਤਾਰਾ ਨਾਥ : ਉਹਨੇ ਰੋਕਿਆ ਸੀ, ਅੱਥਰੂ ਵੀ ਕੇਰੇ ਸਨ, ਪਰ......ਹੇਮ ਕੀ ਸੱਚਮੁੱਚ ਇਹ ਖ਼ਿਆਲ ਕਰ ਸਕਦੀ ਏਂ, ਕਿ ਮੈਂ ਨਾ ਜਾਂਦਾ ? ਕਿਵੇਂ ਨਾ ਜਾਂਦਾ। ਸਾਰੇ ਕੈਰੀਅਰ ਦਾ ਸੁਆਲ ਸੀ। ਇਹ ਜ਼ਿਮੀਂਦਾਰੀ ਉਹਨੀਂ ਦਿਨੀਂ ਵਧੀ ਫੁਲੀ ਸੀ, ਪਰ ਕੀ ਅਖ਼ੀਰ ਵਿਚ ਮੈਨੂੰ ਆਪਣੇ ਨਾਲ ਨਾ ਲੈ ਡੁੱਬਦੀ ?

ਹੇਮ ਲਤਾ : ਕਾਸ਼, ਇਸ ਪਿੰਡ ਵਿਚ ਹਾਈ ਕੋਰਟ ਹੁੰਦੀ। ਇਥੇ ਹੀ ਤੁਸੀਂ ਵਕਾਲਤ ਕਰਦੇ ਤੇ ਇਥੇ ਹੀ ਜੱਜ ਬਣ ਜਾਂਦੇ।

ਤਾਰਾ ਨਾਥ : ਵਾਹ, ਧੀਏ, ਤਾਂ, ਤਾਂ ਇਥੇ ਉਹ ਵੱਡਾ ਹਸਪਤਾਲ ਵੀ ਹੁੰਦਾ, ਜਿਥੇ ਤੇਰੀ ਮਾਂ ਦੀ ਲੰਮੀ ਬਿਮਾਰੀ ਦਾ ਇਲਾਜ ਹੋਇਆ ਸੀ, ਅਤੇ ਇਥੇ ਹੀ ਉਹ ਕਾਲਿਜ ਅਤੇ ਹਾਈ ਸਕੂਲ ਹੁੰਦੇ ਜਿਥੇ ਤੇਰੀ ਪੜ੍ਹਾਈ, ਸਿਖਲਾਈ ਹੋਈ ਅਤੇ ਇਥੇ ਹੀ ਉਹ ਸਿਨੇਮਾ ਤੇ ਥੀਏਟਰ......

(ਆਯਾ ਦਾ ਪ੍ਰਵੇਸ਼, ਹੱਥ ਵਿਚ ਟਰੇ ਚੁੱਕੀ ਹੈ।)

(ਆਪਣੀ ਧੁੰਨ ਵਿਚ ਬੋਲਦੀ ਹੈ।)

ਆਯਾ : ਇਹੀ ਤੇ ਮੈਂ ਕਹਿੰਦੀ ਸਾਂ ਸਰਕਾਰ, ਹੇਮ ਬੇਟੀ ਦਾ ਇਸ ਪਿੰਡ ਵਿਚ ਦਿਲ ਕਿਵੇਂ ਲੱਗੇਗਾ, ਸਿਨੇਮਾ ਨਹੀਂ, ਥੇਟਰ ਨਹੀਂ, ਕਲੱਬ ਨਹੀਂ। (ਪਿੱਛੇ ਵਲ ਵੇਖਦੀ ਹੋਈ ਬੁਲਾਂਦੀ ਹੈ। ਓਏ ਚੇਤੂ, ਕਿਧਰ ਲੈ ਗਿਆ ਏ ਮੇਜ਼ ?......ਪਿੰਡਾਂ ਦੇ ਲੋਕਾਂ ਦੀ ਸਮਝ ਵੀ ਮੋਟੀ ਹੈ। (ਚੇਤੂ ਇਕ ਹੱਥ ਵਿਚ ਛੋਟੀ ਜਿਹੀ ਮੇਜ਼ ਅਤੇ ਇਕ ਵਿਚ ਮੂੜ੍ਹਾ ਲੈ ਕੇ ਆਉਂਦਾ ਹੈ) ਉਥੇ ਰਖ......ਹਾਂ, ਬਸ। (ਮੇਜ਼ ਤੇ ਚਾਹ ਦੀ ਟਰੇ ਰਖਦੀ ਹੈ। ਚਾਹ ਬਣਾਂਦਿਆਂ ਹੋਇਆਂ) ਤੁਹਾਡੇ ਵਾਸਤੇ ਵੀ ਬਣਾਵਾਂ, ਸਰਕਾਰ ?

ਤਾਰਾ ਨਾਥ : (ਕੁਝ ਔਖਾ ਜਿਹਾ ਹੋ ਕੇ ਮੂੜ੍ਹੇ ਤੇ ਬੈਠਦਿਆਂ ਹੋਇਆਂ) ਮੇ......ਰੇ...... ਵਾਸਤੇ......

ਆਯਾ : (ਚੇਤੂ ਨੂੰ ਖੜਾ ਵੇਖ ਕੇ) ਉਏ, ਖੜਾ ਕਿਉਂ ਏਂ ? ਜਾ ਦੌੜ ਕੇ ਦੂਜਾ ਮੂੜ੍ਹਾ ਲੈ ਆ।

ਚੇਤੂ : ਹੁਣੇ ਲਿਆਇਆ ਜੀ। (ਜਾਂਦਾ ਹੈ।)

ਆਯਾ : ਲਉ ਬੀਬੀ ਜੀ, ਗਰਮ ਕਪੜਾ ਨਹੀਂ ਪਾਇਆ ਤੇ ਗਰਮ ਚਾਹ ਤੇ ਲਉ। (ਪਿਆਲੀ ਪਕੜਾਂਦੀ ਹੈ।)

ਹੇਮ ਲਤਾ : ਤੂੰ ਤੇ ਆਯਾ ਇਹੋ ਸਮਝਦੀ ਏਂ ਜਿਵੇਂ ਕਿ ਅਸੀਂ ਬਰਫ਼ ਦੀ ਚੋਟੀ ਤੇ ਬੈਠੇ ਹਾਂ।

ਆਯਾ : (ਦੂਜੀ ਪਿਆਲੀ ਬਣਾਂਦੀ ਹੋਈ) ਨਹੀਂ ਹੇਮ ਬੀਬੀ, ਪਿੰਡ ਦੀ ਹਵਾ

ਸ਼ਹਿਰ ਵਾਲਿਆਂ ਲਈ ਠੰਡੀ ਹੁਦੀ ਹੈ ਠੰਡੀ।

ਹੇਮ ਲਤਾ : ਤੂੰ ਵੀ ਤੇ ਪਿੰਡ ਦੀ ਹੀ ਏਂ, ਆਯਾ ।

ਆਯਾ : ਹੁਣ ਤਾਂ ਅੱਧੀ ਨਾਲੋਂ ਬਹੁਤ ਜ਼ਿੰਦਗੀ ਤੇ ਗੁਜ਼ਰ ਗਈ ਏ ਤੁਸਾਂ ਲੋਕਾਂ ਨਾਲ ਹੀ (ਚਾਹ ਦੀ ਪਿਆਲੀ ਰਾਏ ਸਾਹਿਬ ਵਲ ਕਰਦਿਆਂ ਹੋਇਆਂ) ਲਉ ਸਰਕਾਰ

(ਰਾਏ ਸਾਹਬ ਨੂੰ ਵੇਖ ਕੇ ਕੁਝ ਚੌਂਕ ਕੇ) ਉਹੋ......

ਤਾਰਾ ਨਾਥ : ਕਿਉਂ ਕੀ ਹੋਇਆ ? (ਪਿਆਲੀ ਲੈਂਦੇ ਹਨ ।)

ਆਯਾ : ਤੁਸੀਂ ਵੀ ਸਰਕਾਰ ਹੱਦ ਕਰਦੇ ਹੋ ਇਥੇ ਬਾਹਰ ਤੁਸੀਂ ਇੰਝ ਹੀ ਬੈਠੇ ਹੋ (ਅੰਦਰ ਵਲ ਤੇਜ਼ੀ ਨਾਲ ਜਾਂਦੀ ਹੈ ।)

ਹੇਮ ਲਤਾ : ਕਿਧਰ ਚਲੀ ਏਂ ਆਯਾ ?

ਆਯਾ : (ਜਲਦੀ ਨਾਲ) ਡਰੈਸਿੰਗ ਗਾਊਨ ਲੈਣ। ਸਾਹਬ ਦਾ ਬੈਰ੍ਹਾ ਕਲਕੱਤਿਓਂ ਆ ਜਾਂਦਾ ਤਾਂ ਇਹੋ ਜਿਹੀ ਅਣਗਹਿਲੀ ਕਿਉਂ ਹੁੰਦੀ ? (ਚਲੀ ਜਾਂਦੀ ਹੈ ।)

ਤਾਰਾ ਨਾਥ : ਠੀਕ ਏ। ਗੁੱਡ, ਓਲਡ ਆਯਾ । (ਚਾਹ ਪੀਂਦਿਆਂ) ਇਹ ਸਮਝਦੀ ਏਂ ਕਿ ਸਾਰੀ ਦੁਨੀਆਂ ਬਿਲਕੁਲ ਝੱਲੇ ਬੱਚਿਆਂ ਦਾ ਝੁੰਡ ਹੈ ਅਤੇ ਇਕੱਲੀ ਇਹੀ ਮਾਂ ਏ।

ਹੇਮ ਲਤਾ : ਪਾਪਾ ਕੀ, ਸੱਚੀਮੁੱਚੀ ਉਹਨੂੰ ਪਿੰਡ ਨਹੀਂ ਸੁਖਾਂਦਾ ? ਮੈਂ ਨਹੀਂ ਮੰਨ ਸਕਦੀ, ਪਰ......

(ਚੇਤ ਰਾਮ ਮੂੜ੍ਹਾ ਲੈ ਆਇਆ ਹੈ ।) ਇਥੇ ਰਖ ਦੇ ਮੂੜ੍ਹਾ ਮੇਜ਼ ਕੋਲ ।

ਤਾਰਾ ਨਾਥ : ਮੈਨੂੰ ਇਹ ਪੁਰਾਣੇ ਮੂੜ੍ਹੇ ਪਸੰਦ ਹਨ। ਲੱਕ ਬਿਲਕੁਲ ਠੀਕ ਫਸ ਕੇ ਰਹਿੰਦਾ ਏ। (ਚੇਤ ਰਾਮ ਨੂੰ ਰੋਕ ਕੇ) ਉਹ ਕੀ ਨਾਂ ਏ ਤੇਰਾ ?

ਚੇਤੂ : ਜੀ ਚੇਤ ਰਾਮ।

ਤਾਰਾ ਨਾਥ : ਕੌਣ ਹੁੰਦਾ ਏਂ ?

ਚੇਤੂ : ਸਰਕਾਰ ਮੁਸਹਰ ਹਾਂ।

ਤਾਰਾ ਨਾਥ : ਮੁਸਹਰਾਂ ਦੀ ਤੇ ਇਕ ਬਸਤੀ ਸੀ ਇਥੇ ਨਾਲ ਹੀ ਕਿਧਰੇ ਗੰਦੀ ਸੜੀ... ਬਾਪ ਦਾ ਨਾਮ ?

ਚੇਤੂ : ਜੀ, ਕਮਤੂ ਰਾਮ......ਹੁਣ ਗੰਦੀ ਨਹੀਂ ਹੈ ਸਰਕਾਰ ।

ਤਾਰਾ ਨਾਥ : ਉਹ ਤੂੰ ਕਮਤੂ ਦਾ ਪੁੱਤਰ ਏਂ ?

ਹੇਮ ਲਤਾ : ਹੁਣ ਬਸਤੀ ਗੰਦੀ ਕਿਉਂ ਨਹੀਂ ? (ਆਯਾ ਦਾ ਪ੍ਰਵੇਸ਼)

ਆਯਾ : ਲਉ ਸਰਕਾਰ, ਡਰੈਸਿੰਗ ਗਾਊਨ। ਹੁਣ ਜਦੋਂ ਬੈਠਣਾ ਹੀ ਹੈ ਬਾਹਰ...

ਉਹ ਚੇਤੂ ਤੂੰ ਇਥੇ ਖੜਾ ਏਂ ?

ਤਾਰਾ ਨਾਥ : (ਡਰੈਸਿੰਗ ਗਾਊਨ ਪਾਉਂਦਿਆਂ ਹੋਇਆਂ) ਆਯਾ, ਇਹ ਤੇ ਉਸੇ ਕਮਤੂ ਦਾ ਮੁੰਡਾ ਏ, ਜੋ ਪੰਦਰਾਂ ਵਰ੍ਹੇ ਇਥੇ......

ਆਯਾ : ਜੀ ਸਰਕਾਰ, ਮੈਂ ਤੇ ਉਸੇ ਨੂੰ ਹੀ ਬੁਲਾਇਆ ਸੀ, ਪਰ ਉਹਨੇ ਮੁੰਡੇ ਨੂੰ ਭੇਜ ਦਿਤਾ। ਚੰਗਾ ਏ, ਜਾਣਿਆ ਪਹਿਚਾਣਿਆ ਵਿਚੋਂ ਏ। ਜੇ ਚੋਰੀ ਸ਼ੋਰੀ ਕੀਤੀ ਤੇ ਫੜਨਾ ਔਖਾ ਨਹੀਂ।

ਹੇਮ ਲਤਾ : ਤੂੰ ਤੇ ਆਯਾ......ਬਸ......

ਆਯਾ : ਠੀਕ ਏ ਬੀਬੀ ਜੀ, ਹੁਣ ਏਹ ਪੇਂਡੂ ਸਿਧੇ ਸਾਧੇ ਨਹੀਂ ਰਹੇ। ਸਾਡੇ ਤੁਹਾਡੇ ਕੰਨ ਕਤਰਦੇ ਨੇ। ਚੇਤੂ ਚਾਹ ਦੀ ਟ੍ਰੇ ਲੈ ਕੇ ਜਲਦੀ ਆਵੀਂ। ਬਿਸਤਰੇ ਠੀਕ ਕਰਨੇ ਨੇ। (ਜਾਂਦੇ ਜਾਂਦੇ) ਵੇਖਾਂ, ਖ਼ਾਨਸਾਮੇ ਨੇ ਖਾਣਾ ਵੀ ਤਿਆਰ ਕੀਤਾ ਹੈ ਜਾਂ ਨਹੀਂ। (ਚਲੇ ਜਾਣਾ)

ਤਾਰਾ ਨਾਥ : ਡੀਅਰ ਓਲਡ ਆਯਾ (ਚਾਹ ਦੀ ਚੁਸਕੀ ਭਰਦਾ ਹੈ)

ਹੇਮ ਲਤਾ : ਚੇਤ ਰਾਮ।

ਚੇਤੂ : ਜੀ, ਬੀਬੀ ਜੀ।

ਹੇਮ ਲਤਾ : ਮੁਸਹਰਾਂ ਦੀ ਬਸਤੀ ਵਿਚ ਹੁਣ ਗੰਦ ਨਹੀਂ, ਕਿਉਂ ?

ਚੇਤੂ : ਬਸਤੀ ਹੀ ਰੁੜ੍ਹ ਗਈ ਏ। ਸਰਕਾਰ।

ਤਾਰਾ ਨਾਥ : ਰੁੜ੍ਹ ਗਈ ?

ਚੇਤੂ : ਪਿਛਲੇ ਸਾਲ ਬੜਾ ਭਾਰੀ ਹੜ੍ਹ ਆਇਆ। ਸਾਡੀ ਬਸਤੀ ਹੀ ਖ਼ਤਮ ਹੋ ਗਈ। ਚਾਲ੍ਹੀ ਘਰ ਸਨ। ਮੇਰੇ ਦਾਦੇ ਕੋਲ ਅੱਠ ਮਰਲਿਆਂ ਦਾ ਖੇਤ ਸੀ, ਮਸਾਂ ਕਿਵੇਂ ਬਾਣੀਏ ਤੋਂ ਛੁੜਾਇਆ ਸੀ। ਉਹ ਵੀ ਰੇਤ ਵਿਚ ਆ ਗਿਆ। ਕਾਨ੍ਹੇ ਚਾਚੇ ਦੀਆਂ ਚਾਰ ਬਕਰੀਆਂ ਸਨ। ਸਭ ਪਾਣੀ......

ਤਾਰਾ ਨਾਕ : ਸਰਕਾਰੀ ਮਦਦ ਮਿਲੀ ?

ਚੇਤੂ : ਗੱਲ-ਬਾਤ ਤੇ ਹੋ ਰਹੀ ਹੈ......ਪਰ ਹੁਣ ਤੇ ਅਸੀਂ ਲੋਕ ਪਹਾੜੀ ਦੀ ਤਲਹੱਟੀ ਵਿਚ ਚਲੇ ਗਏ ਹਾਂ। ਨਵੀਂ ਬਸਤੀ ਵੱਸ ਰਹੀ ਏ।

ਤਾਰਾ ਨਾਥ : ਓਹ ਹੋ, ਬੜਾ ਅਨਰਥ ਹੋਇਆ ਹੈ। ਪਰ ਉਥੇ ਤੇ ਜ਼ਮੀਨ ਬੰਜਰ ਏ, ਉਥੇ ਖੇਤੀ ਕਿਵੇਂ ਹੋ ਸਕਦੀ ਏ ?

ਚੇਤੂ : ਮੁਸ਼ਕਿਲ ਤੇ ਹੈ ਸਰਕਾਰ, ਪਰ ਵਾਰੀ ਵਾਰੀ ਦੱਸ ਜਣੇ ਮਿਲ ਕੇ ਕੰਮ ਕਰਦੇ ਹਾਂ, ਇਕ ਬੰਨ੍ਹ ਬਣ ਜਾਵੇ ਤੇ ਬੇੜਾ ਪਾਰ ਹੋ ਜਾਵੇ।

ਤਾਰਾ ਨਾਥ : ਹਿੰਮਤ ਤੇ ਬਹੁਤ ਕੀਤੀ ਹੈ ਤੁਸਾਂ ਲੋਕਾਂ ਨੇ।

ਹੇਮ ਲਤਾ : ਪਰ ਹੈ ਤੇ ਮੁਸੀਬਤ ਹੀ। ਰੋਜ਼ ਦਾ ਖਾਣ ਪੀਣ ਕਿਵੇਂ ਚਲਦਾ ਹੋਵੇਗਾ

ਇਨ੍ਹਾਂ ਲੋਕਾਂ ਦਾ ?

ਤਾਰਾ ਨਾਥ : ਇਹੀ, ਨੌਕਰੀ ਮਜ਼ੂਰੀ। ਜਦੋਂ ਮਿਲ ਜਾਵੇ।

ਚੇਤੂ : ਇਹ ਤਾਂ ਹੈ ਈ ਸਰਕਾਰ, ਪਰ ਹੁਣ ਤੇ ਬਾਂਸ ਦਾ ਕੰਮ ਕਰਨ ਲੱਗੇ ਹਨ। ਹੱਟ ਬਜ਼ਾਰ ਵਿਚ ਵਿਕ ਜਾਂਦਾ ਹੈ। ਇਸ ਤੋਂ ਵੀ ਵਧੀਆ ਮੂੜ੍ਹੇ ਬਨਣ ਲੱਗੇ ਹਨ।

ਤਾਰਾ ਨਾਥ : ਹੱਛਾ ਸਾਡੇ ਵਾਸਤੇ ਵੀ ਇਕ ਸੈੱਟ ਲਿਆਈਂ।

ਚੇਤੂ : ਜ਼ਰੂਰ, ਸਰਕਾਰ। ਦਾਦਾ ਜੀ ਤੇ ਰਾਤ ਦਿਨ ਇਨ੍ਹਾਂ ਵਿਚ ਹੀ ਲੱਗੇ ਰਹਿੰਦੇ ਹਨ। ਮੈਂ ਵੀ ਟੋਕਰੀ ਬਨਾਣੀ ਸਿਖ ਗਿਆ ਹਾਂ, ਰੰਗ-ਬਰੰਗੀ. ਲੋਚਨ ਭਾਈ ਨੂੰ ਬਹੁਤ ਪਸੰਦ ਨੇ। ਕਹਿੰਦੇ ਨੇ ਸ਼ਹਿਰ ਵਿਚ ਬਹੁਤ ਵਿਕਣਗੀਆਂ।

ਹੇਮ ਲਤਾ : ਤੇ ਤੇਰਾ ਭਰਾ ਵੀ ਹੈ ?

ਚੇਤੂ : (ਹੱਸਦਾ ਹੈ) ਨਹੀਂ ਬੀਬੀ ਜੀ। ਲੋਚਨ ਭਾਈ। ਲੋਚਨ ਭਾਈ ਤੇ ਸਭ ਦੇ ਭਾਈ ਹਨ। ਕਹਿੰਦੇ ਹਨ......

ਤਾਰਾ ਨਾਥ : ਜਗਤ ਭਾਈ (ਅੰਦਰੋਂ, ਆਧਾ "ਚੇਤੂ ਉਹ ਚੇਤੂ")

ਚੇਤੂ : ਚਾਹ ਲੈ ਜਾਵਾਂ ਸਰਕਾਰ।

ਤਾਰਾ ਨਾਥ : ਹਾਂ, ਹੇਮ ਤੂੰ ਹੋਰ ਤੇ ਨਹੀਂ ਲੈਣੀ ?

ਹੇਮ ਲਤਾ : ਉਹ......ਹਾਂ......ਨਹੀਂ। ਲੈ ਜਾ।

(ਚੇਤੂ ਲੈ ਜਾਂਦਾ ਹੈ ਰਾਏ ਸਾਹਿਬ ਡਰੈਸਿੰਗ ਗਾਊਨ ਵਿਚ ਹੱਥ ਪਾ ਕੇ ਟਹਿਲਣ ਲੱਗਦੇ ਹਨ।)

ਤਾਰਾ ਨਾਥ : ਤੇ ਇਹ ਹੈ ਇਨ੍ਹਾਂ ਲੋਕਾਂ ਦੀ ਜ਼ਿੰਦਗੀ। ਗ਼ਰੀਬ ਵੀ ਤੇ ਗੰਦੇ ਵੀ। ਉਹਨਾਂ ਦਿਨਾਂ ਵਿਚ ਤੇ ਉਸ ਬਸਤੀ ਵਿਚ ਨੱਕ ਬੰਦ ਕੀਤੇ ਬਿਨਾਂ ਜਾਣਾ ਔਖਾ ਸੀ। ਪਿਓ ਇਹਦਾ ਮੇਹਨਤੀ ਸੀ। ਅਸਲ ਵਿਚ ਕੰਮ ਕਰਨ ਵਿਚ ਇਹ ਲੋਕ ਤਕੜੇ ਨੇ, ਪਰ ਹੈਨ ਇਹ ਗਵਾਰ।

ਹੇਮ ਲਤਾ : ਪਾਪਾ, ਤੁਸਾਂ ਨੂੰ ਯਾਦ ਏ, ਸਾਡੇ ਆਰਟ ਮਾਸਟਰ ਨੇ ਉਹ ਤਸਵੀਰ ਬਣਾਈ ਸੀ, "ਕਿਸਾਨ ਦੀ ਸ਼ਾਮ" ਮੋਢੇ ਤੇ ਹੱਲ ਅੱਗੇ ਢੱਗੇ, ਥੱਕਿਆ ਟੁੱਟਿਆ ਕਿਸਾਨ, ਆਥਨ ਦੇ ਗੂੜ੍ਹੇ ਰੰਗ ਵਿਚ ਵੀ ਬੇ-ਰੰਗ ਜਿਹਾ।

ਤਾਰਾ ਨਾਥ : ਪੰਜ ਸੌ ਰੁਪੈ ਕੀਮਤ ਰਖੀ ਸੀ ਉਸ ਦੀ ?

ਹੇਮ ਲਤਾ : ਪਾਪਾ, ਤੁਸਾਂ ਧਿਆਨ ਕੀਤਾ ਏ, ਇਸ ਚੇਤੂ ਦੀ ਸ਼ਕਲ ਉਹਦੇ ਨਾਲ ਮਿਲਦੀ ਹੈ......ਮਾਸਟਰ ਜੀ ਕਹਿੰਦੇ ਸਨ ਪੇਂਡੂ ਜ਼ਿੰਦਗੀ ਅਤੇ ਦ੍ਰਿਸ਼ਾਂ ਵਿਚ ਅਣਗਿਣਤ ਮਾਸਟਰ ਪੀਸੇਜ਼ ਦੇ ਬੀਜ ਖਿਲਰੇ ਪਏ ਨੇ। ਇਕ ਇਕ

ਚੇਹਰੇ ਤੇ ਸਦੀਆਂ ਦਾ ਇਤਿਹਾਸ ਹੈ, ਇਕ ਇਕ ਝਾਕੀ ਵਿਚ ਯੁਗਾਂ ਦੀ ਡੂਘਾਈ । ਅੰਮ੍ਰਿਤਾ ਸ਼ੇਰ ਗਿੱਲ......

ਤਾਰਾ ਨਾਥ : ਅੰਮ੍ਰਿਤਾ ਸ਼ੇਰਗਿੱਲ ? ਬਈ ਉਹਦੀਆਂ ਤਸਵੀਰਾਂ ਤੇ ਤਾਂ ਸੋਗ ਜਿਹਾ ਛਾਇਆ ਰਹਿੰਦਾ ਸੀ ।

ਹੇਮ ਲਤਾ : ਉਹ ਤੇ ਪਾਪਾ, ਆਪਣੀ ਆਪਣੀ ਨਜ਼ਰ ਏ, ਆਪਣਾ ਆਪਣਾ ਜ਼ਿੰਦਗੀ ਵਲ ਰਵੱਈਯਾ ਤੇ ਮੰਨ ਜਾਓ ਕਿ ਸ਼ੇਰਗਿੱਲ ਦੇ ਰੰਗਾਂ ਵਿਚ ਭਾਰਤ ਦੇ ਪਿੰਡਾਂ ਦੀ ਮਿੱਠੀ ਝਲਕ ਰਹੀ ਹੈ । ਪਾਪਾ, ਮੈਨੂੰ ਲੱਗਦਾ ਏ ਜਿਵੇਂ ਮੇਰਾ ਬੁਰਸ਼, ਮੇਰੀ ਕੂਚੀ ਨੂੰ ਇਥੇ ਆ ਕੇ ਇਕ ਨਵੀਂ ਦ੍ਰਿਸ਼ਟੀ ਮਿਲੀ ਹੈ। ਕਿੰਨੀਆਂ ਤਸਵੀਰਾਂ ਮੈਂ ਇਥੇ ਬਣਾ ਸਕਦੀ ਹਾਂ । ਪੱਕਦੀ ਹੋਈ ਕਣਕ ਦੇ ਖੇਤਾਂ ਵਿਚ ਟਹਿਕਦੀ ਕੋਈ ਕਿਸਾਨ ਕੁੜੀ ਰੰਗ-ਬਰੰਗੀਆਂ ਟੋਕਰੀਆਂ ਬਣਾਂਦਾ ਹੋਇਆ ਇਸੇ ਚੇਤੂ ਦਾ ਪਿਤਾ । ਸਵੇਰ ਦੀ ਕਿਰਨ ਦੇ ਰੰਗ ਵਿਚ ਧੋਤੀ ਧੋਤੀ ਗਾਂ ਨੂੰ ਚੋਂਦਾ ਹੋਇਆ ਗਵਾਲਾ .....

ਤਾਰਾ ਨਾਥ : ਅਤੇ ਇਹ ਚਾਨਣੀ । (ਹੱਸਦਾ ਹੈ) ਪਰ ਹੇਮ, ਉਹ ਚਿਤ੍ਰ ਵੀ ਤਿਆਰ ਹੋਇਆ ਹੈ ਕਿ ਨਹੀਂ ?

ਹੇਮ ਲਤਾ : ਕਿਹੜਾ ?

ਤਾਰਾ ਨਾਥ : ਉਹੀ......ਖ਼ਾਸ ਚਿਤ੍ਰ ।

ਹੇਮ ਲਤਾ : ਪਾਪਾ, ਤੁਸੀਂ ਤੇ (ਸ਼ਰਮ ਨਾਲ) ਪਰ ਬੀਰੇਨ ਨੇ ਤੇ ਪੰਦਰਾਂ ਮਿੰਟ ਵੀ ਲਗਾਤਾਰ ਸਿਟਿੰਗ ਨਹੀਂ ਦਿਤੀ । ਇਧਰੋਂ ਉਧਰ ਭੁੜਕਦਾ ਫਿਰਦਾ ਹੈ।

ਤਾਰਾ ਨਾਥ : ਇਸ ਵੇਲੇ ਵੀ ਲੱਗਦਾ ਏ ਜਨਾਬ ਕਿਧਰੇ ਭੁੜਕ ਹੀ ਰਿਹਾ ਹੋਵੇਗਾ ।

ਹੇਮ ਲਤਾ : ਤੁਸਾਂ ਟਾਂਗਾ ਵੀ ਫ਼ਜ਼ੂਲ ਭੇਜਿਆ । ਜਿਹਦੇ ਪੈਰਾਂ ਵਿਚ ਛਨਿਛਰ ਹੋਵੇ... (ਬੀਰੇਨ ਪਿਛੋਂ ਅਚਾਨਕ ਆ ਨਿਕਲਦਾ ਹੈ ।)

ਬੀਰੇਨ : ਛਨਿਛਰ ਨਹੀਂ, ਅੱਜ ਤੇ ਸ਼ੁਕਰ ਹੈ । ਕਿਧਰੇ ਇਸੇ ਕਾਰਣ ਤੂੰ ਟਾਂਗਾ ਭੇਜਣਾ ਨਹੀਂ ਭੁੱਲ ਗਈ ?

ਹੇਮ ਲਤਾ : ਬੀਰੇਨ ।

ਤਾਰਾ ਨਾਥ : ਬੀਰੇਨ ? ਹੈਂ ਤੈਨੂੰ ਟਾਂਗਾ ਨਹੀਂ ਮਿਲਿਆ ਸਟੇਸ਼ਨ ਤੇ ?

ਬੀਰੇਨ : ਨਮਸਤੇ, ਪਾਪਾ ਜੀ, ਮੈਨੂੰ ਟਾਂਗਾ ਤੇ ਨਹੀਂ ਮਿਲਿਆ, ਸ਼ਾਇਦ... ..

ਤਾਰਾ ਨਾਥ : ਅਜੀਬ ਮੂਰਖ ਏ ਇਹ ਸਾਈਸ ਵੀ । ਰਸਤਾ ਤੇ ਇਕ ਹੀ ਹੈ ।

ਬੀਰੇਨ : ਚਲੋ ਕੋਈ ਗੱਲ ਨਹੀਂ । ਮੇਰਾ ਵੀ ਇਕ ਕੰਮ ਬਣ ਗਿਆ ।

ਤਾਰਾ ਨਾਥ : ਸਮਾਨ ਕਿਥੇ ਏ ?

ਹੇਮ ਲਤਾ : ਚੇਤੂ (ਬੁਲਾਂਦਿਆਂ ਹੋਇਆਂ) ਆਯਾ, ਚੇਤੂ ਨੂੰ ਭੇਜੀਂ । ਸਮਾਨ......

ਬੀਰੇਨ : ਸਮਾਨ ਤੇ ਚੌਧਰੀ ਜੰਗ ਬਹਾਦਰ ਦੀ ਨਿਗਰਾਨੀ ਵਿਚ, ਸਟੇਸ਼ਨ ਤੇ ਹੀ ਛੱਡ ਆਇਆ ਹਾਂ ।

ਤਾਰਾ ਨਾਥ : ਯਾਨੀ ਤੈਨੂੰ ਵੀ ਮਿਲ ਗਏ ਚੌਧਰੀ ਜੰਗ ਬਹਾਦਰ ?

ਹੇਮ ਲਤਾ : ਉਹੋ ਨਾ ਪਾਪਾ, ਜੋ ਹਰ ਗੱਡੀ ਤੇ ਕਿਸੇ ਨਾ ਕਿਸੇ ਆਉਣ ਵਾਲੇ ਨੂੰ ਲੈਣ ਲਈ ਜਾਂਦੇ ਨੇ ?

ਬੀਰੇਨ : ਜਾਂ ਕਿਸੇ ਨਾ ਕਿਸੇ ਜਾਣ ਵਾਲੇ ਨੂੰ ਛੱਡਣ। ਪਰ ਇਹ ਵੀ ਅਜੀਬ ਸ਼ੌਕ ਹੈ ਕਿ ਬਿਨ ਨਾਗਾ ਹਰ ਗੱਡੀ ਤੇ ਸਟੇਸ਼ਨ ਤੇ ਜਾ ਪਹੁੰਚਣਾ ।

ਤਾਰਾ ਨਾਥ : ਦੋ ਹੀ ਤੇ ਗੱਡੀਆਂ ਆਉਂਦੀਆਂ ਹਨ, ਇਸ ਛੋਟੇ ਜਿਹੇ ਸਟੇਸ਼ਨ ਤੇ । ਪਰ ਚੌਧਰੀ ਕਰ ਕੇ ਇਸ ਸੁੰਨੇ ਸਟੇਸ਼ਨ ਤੇ ਰੌਣਕ ਆ ਜਾਂਦੀ ਏ ।

ਬੀਰੇਨ : ਆਹੋ ਜੀ, ਜਦੋਂ ਤਕ ਮੇਰੀ ਵੀ ਉਹਦੇ ਨਾਲ ਮੁਲਾਕਾਤ ਨਾ ਹੋਈ ਉੱਨੀ ਦੇਰ ਮੈਨੂੰ ਵੀ ਇਹੀ ਲੱਗਾ ਜਿਸ ਤਰ੍ਹਾਂ ਪੈਸੀਫ਼ਿਕ ਸਾਗਰ ਦੇ ਕਿਸੇ ਟਾਪੂ ਤੇ ਗੁਆਚ ਗਿਆ ਹਾਂ ।

ਹੇਮ ਲਤਾ : ਇਥੇ ਚੌਰੰਗੀ ਵਰਗੀ ਰੌਣਕ ਦੀ ਉਮੀਦ ਕਰਨਾ ਤੇ ਫ਼ਜ਼ੂਲ ਸੀ ਬੀਰੇਨ ?

ਬੀਰੇਨ : (ਠਾਹ ਕਰ ਕੇ) ਯਾਦ ਏ ਬੇਕਨ ਦੀ ਉਹ ਤੁੱਕ "ਭੀੜ ਦੇ ਵਿਚ ਵੀ ਚਿਹਰੇ ਗੂੰਗੀਆਂ ਤਸਵੀਰਾਂ ਵਾਂਗ ਲੱਗਦੇ ਨੇ ਅਤੇ ਗੱਲਬਾਤ ਘੰਟੀਆਂ ਦੀ ਆਵਾਜ਼ ਵਾਕੁਨ ਜੇਕਰ ਕੋਈ ਜਾਣ ਪਹਿਚਾਣ ਵਾਲਾ ਹੋਵੇ ਤੇ ।" ਪਰ ਤੂ ਇਹ ਕਿਵੇਂ ਸਮਝ ਲਿਆ ਕਿ ਮੈਨੂੰ ਉਜਾੜ ਪਸੰਦ ਨਹੀਂ ।...... ਮੈਂ ਤੇ ਚੌਧਰੀ ਜੀ ਕੋਲੋਂ ਵੀ ਪੱਲਾ ਛੁੜਾ ਨੱਸਿਆ ।

ਤਾਰਾ ਨਾਥ : ਤੇ ਸ਼ਾਇਦ ਉਹਨਾਂ ਨੇ ਤੈਨੂੰ ਸੱਚਮੁੱਚ ਆਪਣੀ ਕਥਾ ਸੁਨਾਣੀ ਸ਼ੁਰੂ ਕਰ ਦਿਤੀ ਹੋਵੇਗੀ ।

ਬੀਰੇਨ : ਹਾਂ ਜੀ ਉਹਨਾਂ ਦੱਸਿਆ ਕਿ ਉਹ ਸਾਲ ਵਿਚ ਇਕ ਵਾਰ ਸਿਰਫ਼ ਇਕ ਵਾਰ ਕਲਕੱਤੇ ਦੀ ਰੇਸ ਵਿਚ ਬਾਜ਼ੀ ਲਾਣ ਜਾਂਦੇ ਹਨ ਇਹ ਵੀ ਦੱਸਿਆ ਕਿ ਗਵਰਨਰ ਸਾਹਬ ਦੇ ਜਿਸ ਡਿਨਰ ਵਿਚ ਉਹਨਾਂ ਨੂੰ ਬੁਲਾਇਆ ਗਿਆ ਸੀ, ਉਹਦਾ ਸੱਦਾ ਪੱਤ੍ਰ ਹਾਲੀਂ ਵੀ ਉਹਨਾਂ ਕੋਲ ਹੈ। ਅਤੇ ਇਹ ਵੀ ਦੱਸਿਆ ਕਿ ਹੁਣ ਤਕ ਇਸ ਪਿੰਡ ਵਿਚ ਜਿੰਨੀ ਵਾਰ ਕਲੈਕਟਰ ਆਏ ਹਨ, ਉਹ ਦਿਨ ਤੇ ਤਾਰੀਖ ਉਹਨਾਂ ਨੂੰ ਪੂਰੀ ਤਰ੍ਹਾਂ ਯਾਦ ਏ ।

ਹੇਮ ਲਤਾ : ਕਮਾਲ ਏ ।

ਤਾਰਾ ਨਾਥ : ਹਾਂ ਬਈ ਚੌਧਰੀ ਦੀ ਯਾਦ......ਸ਼ਕਤੀ ਦਾ ਜੁਆਬ ਨਹੀਂ ।

ਬੀਰੇਨ : ਲੱਗਦਾ ਏ ਯਾਦਾਂ ਦੀ ਦੁਨੀਆਂ ਵਿਚ ਹੀ ਰਹਿੰਦੇ ਨੇ । ਇਸ ਕਰ ਕੇ ਜਦੋਂ ਉਨ੍ਹਾਂ ਨੇ ਸਟੇਸ਼ਨ ਤੇ ਸਮਾਨ ਦੀ ਦੇਖਭਾਲ ਦਾ ਜ਼ੁੰਮਾ ਲਿਆ ਤੇ

ਮੈਂ ਵੀ ਛੁਟਕਾਰੇ ਦਾ ਸਾਹ ਲਿਆ ਤੇ ਅਸਲੀ ਰਾਹ ਛੱਡ ਕੇ, ਖੇਤਾਂ ਵਲ ਦੀ ਚਲ ਪਿਆ।

(ਆਯਾ ਦਾ ਪਰਵੇਸ਼)

ਆਯਾ : ਬੀਰੇਨ ਸਾਹਿਬ, ਪਹਿਲੇ ਗਰਮ ਚਾਹ ਪੀਓਗੇ ਜਾਂ ਫਿਰ ਖਾਣੇ ਦਾ ਹੀ ਇੰਤਜ਼ਾਮ......

ਬੀਰੇਨ : ਓਹ. ਹੈਲੋ, ਆਯਾ, ਕੀ ਹਾਲ ਏ ?

ਆਯਾ : ਚੰਗਾ ਹੈ ਜੀ, ਪਰ ਤੁਹਾਡੇ ਆਣ ਨਾਲ ਸਾਡੀ ਹੇਮ ਬੀਬੀ ਵਾਸਤੇ ਚਹਿਲ ਪਹਿਲ ਹੋ ਗਈ, ਨਹੀਂ ਤੇ......

ਹੇਮ ਲਤਾ : ਨਹੀਂ ਤੇ ਕੀ ? ਮੈਨੂੰ ਤੇ ਕਲਕੱਤੇ ਦੀ ਚਹਿਲ ਪਹਿਲ ਨਾਲੋਂ ਇਥੋਂ ਦਾ ਸੁੰਨਾ ਸੰਗੀਤ ਬਹੁਤਾ ਚੰਗਾ ਲੱਗਾ ਏ।

ਤਾਰਾ ਨਾਥ : ਆਯਾ, ਹੇਮ ਦੀਆਂ ਉਲਟੀਆਂ ਸਿਧੀਆਂ ਤੂੰ ਨਹੀਂ ਸਮਝੇਂਗੀ।

ਬੀਰੇਨ : ਪਰ, ਆਯਾ, ਹੁਣ ਮੈਂ ਇਸ ਜੰਗਲ ਵਿਚ ਮੰਗਲ ਕਰਨ ਲੱਗਾ ਹਾਂ।

ਆਯਾ : ਭਗਵਾਨ ਉਹ ਦਿਨ ਵੀ ਜਲਦੀ ਦਿਖਾਏ। ਮੈਂ ਤੇ ਹੇਮ ਬੇਟੀ......

ਹੇਮ ਲਤਾ : ਚੁੱਪ ਵੀ ਕਰ ਆਯਾ।

ਤਾਰਾ ਨਾਥ : (ਠਾਹ ਕਰ ਕੇ ਹੱਸਦਾ ਹੈ) ਵਾਹ ਵਾਹ।

ਬੀਰੇਨ : ਮੈਂ ਤੇ ਦੂਜੀ ਗੱਲ ਕਰ ਰਿਹਾ ਸੀ। ਮੇਰਾ ਭਾਵ ਸੀ ਇਸ ਪਿੰਡ ਦਾ ਕਾਇਆ ਕਲਪ ਕਰਨਾ ਕਿਸ ਤਰ੍ਹਾਂ ਇਹ ਪਿੰਡ, ਮੇਰੀ ਹੀ ਉਡੀਕ ਕਰ ਰਿਹਾ ਹੋਵੇ, ਜਿਸ ਤਰ੍ਹਾਂ......ਮੇਰਾ ਮਤਲਬ ਏ ਜਿਸ ਤਰ੍ਹਾਂ......

ਹੇਮ ਲਤਾ : ਜਿਸ ਤਰ੍ਹਾਂ ਵੀਣਾ ਦੇ ਤਾਰ, ਉਸਤਾਦ ਦੀਆਂ ਉਂਗਲੀਆਂ ਦੀ......

ਤਾਰਾ ਨਾਥ : (ਟਿਚਕਰੀ ਮੁਸਕਨੀ ਨਾਲ ਹੱਸਦਿਆਂ ਹੋਇਆਂ) ਵਾਹ ਹਾ...ਹਾ ਹਾ ? ਬੀਰੇਨ ਹੈ ਕੋਈ ਮੇਰੀ ਧੀ ਦਾ ਜੁਆਬ ?

ਬੀਰੇਨ : ਪਰ ਵੀਣਾ ਦੇ ਸੁਰ ਵਿਚ ਉਹ ਮਸਤੀ ਕਿਥੇ, ਜਿਹੜੀ ਇਕ ਨਵੀਂ ਦੁਨੀਆਂ ਦੇ ਨਿਰਮਾਣ ਵਿਚ ਮਿਲਦੀ ਹੈ।

ਹੇਮ ਲਤਾ : (ਵਿਅੰਗ ਨਾਲ) ਕੋਲੰਬਸ।

ਤਾਰਾ ਨਾਥ : ਨਵੀਂ ਦੁਨੀਆਂ ਦਾ ਨਿਰਮਾਣ, ਇਹ ਤੇ ਬੜੀ ਦਿਲਚਸਪ ਗੱਲ ਲੱਗਦੀ ਏ, ਬੀਰੇਨ। ਅਸੀਂ ਵੀ ਤਾਂ ਸੁਣੀਏ।

ਬੀਰੇਨ : ਜਿਸ ਰਸਤੇ ਤੇ......ਸ਼ਾਰਟ ਕੱਟ ਤੋਂ, ਮੈਂ ਆਇਆ ਹਾਂ, ਉਹਦੇ ਨਾਲ ਜਿਹੜੀ ਜ਼ਮੀਨ ਏ, ਥੋੜੀ ਉੱਚੀ ਤੇ......ਉਸ ਨੂੰ ਵੇਖ ਕੇ ਮੈਨੂੰ ਦੁਖ ਹੋਇਆ ਤੇ ਮੈਂ ਫ਼ੈਸਲਾ ਕਰ ਲਿਆ ਕਿ......

ਆਯਾ : ਬੀਰੇਨ ਸ ਹਬ ?

ਬੀਰੇਨ : (ਆਪਣੀ ਗੱਲ ਅਗੇ ਟੋਰਦਿਆਂ ਹੋਇਆਂ) ਕਿ ਬਿਲਕੁਲ ਆਈਡੀਅਲ ਰਹੇਗੀ ਇਹ ਜਗ੍ਹਾ। ਬਿਲਕੁਲ ਜਿਵੇਂ ਉਸੇ ਵਾਸਤੇ ਤਿਆਰ ਪਈ ਹੋਵੇ।

ਤਾਰਾ ਨਾਥ : ਕਿਸ ਵਾਸਤੇ ?

ਆਯਾ : ਸਰਕਾਰ, ਬੀਰੇਨ ਸਾਹਿਬ ਦੀਆਂ ਗੱਲਾਂ ਤੇ ਸਾਉਣ ਭਾਦੋਂ ਦੀ ਝੜੀ ਹਨ। ਪਰ ਮੈਨੂੰ ਤੇ ਹਾਲੀਂ ਬਹੁਤ ਕੰਮ ਏ।

ਹੇਮ ਲਤਾ : (ਸ਼ੇਖ਼ੀ ਨਾਲ) ਇਹਨਾਂ ਨੂੰ ਖਾਣਾ ਨਾ ਖੁਆਈਂ ਆਯਾ।

ਬੀਰੇਨ : (ਉਸੇ ਧੁਨ ਵਿਚ) ਮੈਂ ਕਹਿੰਦਾ ਹਾਂ ਪਾਪਾ ਜੀ, ਉਹਦੇ ਨਾਲੋਂ ਵਧੀਆ ਥਾਂ......

ਤਾਰਾ ਨਾਥ : ਨਾ ਭਾਈ ਬੀਰੇਨ, ਪਹਿਲੇ ਆਯਾ ਦਾ ਹੁਕਮ ਮੰਨ। ਹੇਮ, ਕਮਰਾ ਇਨ੍ਹਾਂ ਨੂੰ ਵਿਖਾ ਦੇ, ਗਰਮ ਪਾਣੀ ਦਾ ਇੰਤਜ਼ਾਮ ਤੇ ਹੋਵੇਗਾ ਹੀ। ਜਦੋਂ ਇਹ ਤਿਆਰ ਹੋ ਜਾਵੇ ਤੇ ਖਾਣਾ ਵੀ ਤਿਆਰ ਹੋ ਜਾਵੇ ਤੇ ਆਯਾ, ਮੈਨੂੰ ਦੱਸ ਦੇਵੀਂ।

ਆਯਾ : ਪਰ ਇਸ ਮੌਸਮ ਵਿਚ ਦੇਰ ਤਕ ਬਾਹਰ ਰਹੋਗੇ ਤਾਂ......

ਤਾਰਾ ਨਾਥ : ਬੱਸ, ਹੁਣ ਆਯਾ। ਚੌਧਰੀ ਸਾਹਿਬ ਜੇ ਉੱਨੀ ਦੇਰ ਵਿਚ ਆ ਗਏ ਤਾਂ ਦੋ ਗੱਲਾਂ ਉਨ੍ਹਾਂ ਨਾਲ ਵੀ ਕਰ ਲਵਾਂਗਾ।

ਬੀਰੇਨ : (ਜਾਂਦੇ ਜਾਂਦੇ) ਪਰ ਪਾਪਾ ਜੀ, ਤੁਸੀਂ ਧਿਆਨ ਕਰ ਕੇ ਦੇਖਣਾ, ਗ੍ਰਾਮ ਸੁਧਾਰ ਕਮੇਟੀ ਲਈ ਪਹਾੜ ਦੀ ਤਲਹੱਟੀ ਵਾਲੀ ਜ਼ਮੀਨ ਤੋਂ ਵੱਧ ਚੰਗੀ ਹੋਰ ਕੋਈ ਥਾਂ ਹੋ ਹੀ ਸਕਦੀ। ਮੈਂ ਉਹਨਾਂ ਲੋਕਾਂ ਨਾਲ (ਜਾਂਦਾ ਹੈ)

ਤਾਰਾ ਨਾਥ : ਗ੍ਰਾਮ ਸੁਧਾਰ ਕਮੇਟੀ ਖ਼ਿਆਲ ਤੇ ਚੰਗਾ ਹੈ। ਇਕ ਜ਼ਮਾਨੇ ਵਿਚ ਮੈਂ ਵੀ... (ਸਾਹਮਣੇ ਵੇਖ ਕੇ) ਕੌਣ ? ਚੇਤੂ। ਉਹ ਤੂੰ ਇਥੇ ਕਿਵੇਂ ਖੜਾ ਏਂ ?

ਚੇਤੂ : ਸਰਕਾਰ......(ਰੁਕ ਜਾਂਦਾ ਹੈ।)

ਤਾਰਾ ਨਾਥ : ਕੀ ਗਰਮ ਪਾਣੀ ਤਿਆਰ ਨਹੀਂ ?

ਚੇਤੂ : ਕਰ ਆਇਆ ਹਾਂ ਸਰਕਾਰ। ਕਮਰਾ ਵੀ ਸਾਫ਼ ਹੈ।

ਤਾਰਾ ਨਾਥ : ਠੀਕ ਹੈ।

ਚੇਤੂ : ਸਰਕਾਰ। (ਝਿਜਕ ਕੇ ਰੁਕ ਜਾਂਦਾ ਹੈ)

ਤਾਰਾ ਨਾਥ : ਕੀ ਗੱਲ ਏ, ਚੇਤੂ ?

ਚੇਤੂ : ਸਰਕਾਰ ਉਹ ਤਲਹੱਟੀ ਵਾਲੀ ਜ਼ਮੀਨ।

ਤਾਰਾ ਨਾਥ : ਕਿਹੜੀ ਜ਼ਮੀਨ ?

ਚੇਤੂ : ਜੀ, ਨਵੇਂ ਸਾਹਬ ਜਿਸ ਨੂੰ ਲੈਣ ਬਾਰੇ ਸੋਚ ਰਹੇ ਨੇ।

ਤਾਰਾ ਨਾਥ : ਬੀਰੇਨ। ਅੱਛਾ ਉਹ ਜ਼ਮੀਨ, ਜਿਥੇ ਉਹ ਗ੍ਰਾਮ ਸੁਧਾਰ ਕਮੇਟੀ ਬੈਠਾਏਗਾ।

ਚੇਤੂ : ਪਰ ਸਰਕਾਰ ਉਥੇ ਤਾਂ ਅਸੀਂ ਆਪਣਾ ਨਵਾਂ ਬਸੇਰਾ ਕੀਤਾ ਹੈ। ਅੱਠ ਦਸ ਬਾਂਸ ਦੇ ਝੁਰਮਟ ਬਣ ਜਾਣ ਤਾਂ ਬੇੜਾ ਪਾਰ ਹੋ ਜਾਏ।

ਤਾਰਾ ਨਾਥ : ਉਹ ਤੁਹਾਨੂੰ ਮੁਸਹਰਾਂ ਨੂੰ ਕੀ ਫ਼ਰਕ ਪੈਂਦਾ ਏ ? ਜਿਥੇ ਬੈਠ ਜਾਓਗੇ ਉਥੇ ਹੀ ਬਸੇਰਾ ਹੋ ਜਾਏਗਾ। ਪਰ ਜੋ ਪਿੰਡ ਵਿਚ ਸੁਧਾਰ ਲਈ ਕੰਮ ਹੋਵੇਗਾ...(ਘੋੜੇ ਦੀ ਟਾਪਾਂ ਤੇ ਟਾਂਗੇ ਦੀ ਆਵਾਜ਼) ਇਹ ਕੀ ਕੀ ਟਾਂਗਾ ਆ ਗਿਆ ਕੀ ? ਵੇਖ ਬਈ......ਬੀਰੇਨ ਸਾਹਿਬ ਦਾ ਸਮਾਨ ਉਤਾਰ ਲਿਆ। (ਚੇਤੂ ਬਾਹਰ ਜਾਂਦਾ ਹੈ। ਟਾਂਗਾ ਰੁਕਣ ਦੀ ਆਵਾਜ਼) ਚੌਧਰੀ ਸਾਹਿਬ ਹੈਨ ?

ਬਾਲੇਸ਼ਵਰ : (ਬਾਹਰੋਂ ਹੀ ਬੋਲਦਾ ਆਉਂਦਾ ਹੈ) ਹਾਂ ਜੀ ਚੌਧਰੀ ਸਾਹਿਬ ਨੇ ਹੀ ਮੈਨੂੰ ਸਮਾਨ ਨਾਲ ਭੇਜਿਆ ਹੈ। ਮੇਰਾ ਨਾਮ ਬਾਲੇਸ਼ਵਰ ਹੈ, ਬੀ. ਪੀ. ਸਿਨਹਾ ਅਤੇ ਇਹ ਹਨ ਕਰਮ — ਕਰਮ ਚੰਦ ਬਰੈਠ (ਕਰਮ ਚੰਦ ਨਮਸਤੇ ਕਰਦਾ ਹੈ।) ਬਚੂ ਬਾਬੂ ਦੇ ਚਾਚੇ ਦੇ ਪੁੱਤ ਭਰਾ ਹਨ ਤੇ ਮੈਂ ਚੌਧਰੀ ਸਾਹਿਬ ਦਾ ਭਤੀਜਾ ਹਾਂ।

ਤਾਰਾ ਨਾਥ : ਚੌਧਰੀ ਸਾਹਿਬ ਕਿਥੇ ਰਹਿ ਗਏ ?

ਕਰਮ ਚੰਦ : ਜੀ ਟਾਂਗੇ ਵਿਚ ਆਉਣ ਕਰ ਕੇ ਉਹਨਾਂ ਦਾ ਘੁੰਮਣ ਦਾ ਕੋਟਾ ਪੂਰਾ ਨਹੀਂ ਹੋਇਆ, ਇਸ ਕਰ ਕੇ ਫਿਰ ਤੋਂ ਘੁੰਮਣ ਗਏ ਹਨ।

ਤਾਰਾ ਨਾਥ : (ਹੱਸਦੇ ਹੋਏ) ਵਾਹ।

ਕਰਮ ਚੰਦ : ਅਸਾਂ ਸੋਚਿਆ, ਤੁਹਾਡਾ ਸਮਾਨ ਵੀ ਛੱਡ ਆਈਏ ਤੇ ਤੁਹਾਡੇ ਦਰਸ਼ਨ ਵੀ ਕਰ ਆਈਏ।

ਬਾਲੇਸ਼ਵਰ : ਗੱਲ ਇਹ ਹੈ ਕਿ ਪਿੰਡ ਵਿਚ ਕੋਈ ਲਾਈਫ਼ ਨਹੀਂ।

ਕਰਮ ਚੰਦ : ਜਦੋਂ ਦੇ ਸ਼ਹਿਰੋਂ ਆਏ ਹਾਂ ਲੱਗਦਾ ਏ, ਕੈਦੀ ਬਣ ਗਏ ਹਾਂ। ਟ੍ਰਾਂਸਪੋਰਟੇ-ਸ਼ਨ ਫ਼ਾਰ ਲਾਈਫ਼।

ਤਾਰਾ ਨਾਥ : ਤੁਸੀਂ ਸ਼ਹਿਰ ਵਿਚ ਕੀ ਕਰਦੇ ਸੀ ?

ਬਾਲੇਸ਼ਵਰ : ਕਰਮ ਚੰਦ ਤੇ ਇੰਟਰਮੀਡੀਏਟ ਤਕ ਪੜ੍ਹ ਕੇ ਵਾਪਸ ਆ ਗਏ ਤੇ ਮੈਂ...

ਕਰਮ ਚੰਦ : ਗੱਲ ਇਹ ਹੈ ਕਿ ਇਮਤਿਹਾਨ ਦੇ ਪਰਚੇ ਹੀ ਬੇਤਰਤੀਬੇ ਬਨਾਏ ਸਨ ਕਿਸੇ ਨੇ।

ਬਾਲੇਸ਼ਵਰ : ਮੈਂ ਤੇ ਬੀ. ਏ. ਕਰ ਰਿਹਾ ਸੀ ਅਤੇ ਇਨ੍ਹਾਂ ਦਫ਼ਤਰ ਵਿਚ ਇਕ ਚਪੜਾਸੀ ਦੀ ਨੌਕਰੀ ਵਾਸਤੇ ਅਰਜ਼ੀ ਵੀ ਦੇ ਦਿਤੀ ਸੀ, ਪਰ ਸਿਫ਼ਾਰਸ਼ ਨਾ ਹੋਣ ਕਰ ਕੇ......

ਤਾਰਾ ਨਾਥ : ਚਪੜਾਸੀ ਲਈ ਬਈ, ਤੁਹਾਡੇ ਇਥੇ ਤੇ ਕਈ ਵਿਘੇ ਜ਼ਮੀਨ ਦੀ ਖੇਤੀ ਏ।

ਬਾਲੇਸ਼ਵਰ : ਪੜ੍ਹਾਈ ਲਿਖਾਈ ਦੇ ਬਾਅਦ ਵੀ ਖੇਤੀ ? ਪੜ੍ਹੇ ਫ਼ਾਰਸੀ, ਵੇਚੇ ਤੇਲ।

ਕਰਮ ਚੰਦ : ਸ਼ਹਿਰ ਦੀ ਲਾਈਫ਼ ਦੀ ਤਾਂ ਗੱਲ ਹੀ ਹੋਰ ਹੈ। ਖਾਣ ਵਾਸਤੇ ਹੋਟਲ, ਸੈਰ ਵਾਸਤੇ ਮੋਟਰ, ਤਮਾਸ਼ੇ ਵਾਸਤੇ ਸਿਨਮਾ।

ਤਾਰ ਨਾਥ : ਰਹਿੰਦੇ ਕਿਥੇ ਸੀ ?

ਬਾਲੇਸ਼ਵਰ : ਸ਼ਹਿਰ ਵਿਚ ਰਹਿਣ ਦਾ ਕੀ ? ਚਾਰ ਉਂਗਲੀਆਂ ਦੀ ਇਕ ਨੁੱਕਰ ਹੀ ਕਾਫ਼ੀ ਹੈ।

ਕਰਮ ਚੰਦ : ਸ਼ਹਿਰ ਦੀਆਂ ਸੜਕਾਂ, ਇਥੋਂ ਦੀਆਂ ਬੈਠਕਾਂ ਨਾਲੋਂ ਘਟ ਨਹੀਂ। ਉਹ ਚਹਿਲ ਪਹਿਲ, ਉਹ ਰੰਗੀਨੀਆਂ।

ਤਾਰਾ ਨਾਥ : ਭਾਈ ਇਹ ਤਾਂ ਤੁਸੀਂ ਲੋਕ ਗ਼ਲਤ ਕਹਿੰਦੇ ਹੋ। ਮੈਂ ਤੇ ਆਪਣੇ ਬਚਪਨ ਤੇ ਜੁਆਨੀ ਦੇ ਅਨੇਕਾਂ ਵਧੀਆ ਸਾਲ ਇਥੇ ਗੁਜ਼ਾਰੇ ਨੇ।

ਬਾਲੇਸ਼ਵਰ : ਤਾਂ ਗੱਲ ਹੋਰ ਹੋਵੇਗੀ, ਜੱਜ ਸਾਹਿਬ ?

ਕਰਮ ਚੰਦ : ਤੇ ਫਿਰ ਛੋਟੀ ਉਮਰ ਵਿਚ ਸ਼ਹਿਰ ਦੀ ਮਨਮੋਹਣੀ ਜ਼ਿੰਦਗੀ ਨਾਲ ਪਿੰਡ ਦਾ ਟਾਕਰਾ ਕਰਨ ਦਾ ਮੌਕਾ ਹੀ ਕਿਥੇ ਮਿਲਦਾ ਹੋਵੇਗਾ ?

ਤਾਰਾ ਨਾਥ : ਮਨਮੋਹਣੀ..... ਖ਼ੈਰ। ਅੱਜ ਕਲ੍ਹ ਤੁਹਾਡਾ ਕੀ ਸ਼ੁਗ਼ਲ ਏ ?

ਕਰਮ ਚੰਦ : ਗਲ ਪਿਆ ਢੋਲ ਵਜਾ ਰਹੇ ਹਾਂ। ਹੁਣ ਸੋਚਿਆ ਕੁਝ ਪੜ੍ਹੇ ਲਿਖੇ ਜਾਨਣ ਵਾਲੇ ਲੋਕਾਂ ਦਾ ਕਲੱਬ ਹੀ ਬਨਾ ਲਈਏ।

ਬਾਲੇਸ਼ਵਰ : ਇਹ ਵੀ ਤੇ ਨਹੀਂ ਕਰਨ ਦੇਂਦੇ ਲੋਕ।

ਤਾਰਾ ਨਾਥ : ਕਿਹੜੇ ਲੋਕ ?

ਕਰਮ ਚੰਦ : ਇਸ ਪਿੰਡ ਦੀ ਪਾਲੀਟਿਕਸ, ਤੁਹਾਨੂੰ ਨਹੀਂ ਪਤਾ ?

ਤਾਰਾ ਨਾਥ : ਇਥੇ ਵੀ ਪਾਲੀਟਿਕਸ ਹੈ ?

ਬਾਲੇਸ਼ਵਰ : ਜ਼ਬਰਦਸਤ, ਗੱਲ ਇਹ ਹੈ ਕਿ ਮੈਂ ਤੇ ਕਰਮ ਚੰਦ ਤਾਂ ਕਿਸੇ ਤਰੀਕੇ ਨਾਲ ਕਲੱਬ ਚਲਾਣਾ ਚਾਹੁਦੇ ਹਾਂ। ਇਕ ਪ੍ਰੈਜ਼ੀਡੈਂਟ, ਦੋ ਵਾਈਸ ਪ੍ਰੈਜ਼ੀਡੈਂਟ, ਇਕ ਸੈਕਟਰੀ ਦੋ ਜਾਇੰਟ ਸੈਕਟਰੀ ਪੰਜ ਕਮੇਟੀ ਮੈਂਬਰ।

ਕਰਮ ਚੰਦ : ਜੀ ਹਾਂ, ਇਹ ਵੇਖੋ (ਇਕ ਕਾਗ਼ਜ਼ ਕੱਢ ਕੇ ਰਾਏ ਸਾਹਿਬ ਨੂੰ ਦਿਖਾਂਦਾ ਹੈ) ਸਾਡਾ ਇਸ ਤਰ੍ਹਾਂ ਦੇ ਲੈਟਰ ਪੇਪਰ ਛਪਵਾਣ ਦੀ ਮਰਜ਼ੀ ਹੈ। ਉੱਪਰ ਕਲੱਬ ਦਾ ਨਾਂ ਹੋਵੇਗਾ ਤੇ ਇਥੇ ਹਾਸ਼ੀਏ ਵਿਚ ਸਭ ਅਧਿਕਾਰੀਆਂ ਦੇ ਨਾਂ ਅਤੇ......

ਬਾਲੇਸ਼ਵਰ : ਪਰ ਠਾਕਰਾਂ ਦੀ ਬਸਤੀ ਵਿਚ ਦੋ ਆਦਮੀ ਨੇ, ਧਰਮ ਸਿੰਘ ਅਤੇ ਕਿਸ਼ਨ ਕੁਮਾਰ ਸਿੰਘ, ਕਹਿੰਦੇ ਨੇ ਦੋਵੇਂ ਵਾਈਸ ਪ੍ਰੈਜ਼ੀਡੈਂਟ ਉਹਨਾਂ ਦੇ ਹੋਣ ਅਤੇ ਕਮੇਟੀ ਵਿਚ ਵੀ ਤਿੰਨ ਆਦਮੀ। ਮੈਂ ਕਿਹਾ ਕਿ ਜਾਇੰਟ ਸੈਕਟਰੀ ਬਣਾ

ਲਉ ਤੇ ਦੋ ਕਮੇਟੀ ਦੇ ਮੈਂਬਰ।

ਤਾਰਾ ਨਾਥ : ਉਹ ਵੀ ਤੇ ਪੜ੍ਹੇ ਲਿਖੇ ਹੋਣਗੇ ?

ਕਰਮ ਚੰਦ : ਹਾਂ ਜੀ, ਮੈਟਰਿਕ ਤਕ।

ਤਾਰਾ ਨਾਥ : ਫਿਰ ?

ਕਰਮ ਚੰਦ : ਆਪਣੇ ਆਪ ਨੂੰ ਲਾਟ ਸਾਹਿਬ ਸਮਝਦੇ ਨੇ। ਕਹਿੰਦੇ ਨੇ ਕਲੱਬ ਹੋਵੇਗਾ ਤੇ ਉਹਨਾਂ ਦੇ ਮੁਹੱਲੇ ਵਿਚ ਹੀ।

ਬਾਲੇਸ਼ਵਰ : ਭਲਾ ਤੁਸੀਂ ਹੀ ਸੋਚੋ, ਸਾਡੇ ਲੋਕਾਂ ਦੇ ਰਹਿੰਦੇ ਹੋਇਆਂ, ਠਾਕਰਾਂ ਦੀ ਬਸਤੀ ਵਿਚ ਕਲੱਬ ਕਿਵੇਂ ਬਣ ਸਕਦਾ ਏ ?

ਕਰਮ ਚੰਦ : ਤੁਸੀਂ ਹੀ ਇਨਸਾਫ਼ ਕਰੋ ਜੱਜ ਸਾਹਿਬ।

ਤਾਰਾ ਨਾਥ : ਭਾਈ ਇਸ ਵਾਸਤੇ ਤੇ ਤੁਸੀਂ ਬੀਰੇਨ ਨਾਲ ਹੀ ਗੱਲ ਕਰੋ, ਐਹ ਲਉ ਬੀਰੇਨ ਵੀ ਆ ਗਿਆ ਜੇ।

ਬੀਰੇਨ : (ਹੇਮ ਦੇ ਨਾਲ ਆਂਦੇ ਹੋਏ) ਪਾਪਾ ਜੀ, ਗ੍ਰਾਮ ਸੁਧਾਰ ਕਮੇਟੀ ਵਾਲੀ ਗੱਲ ਮੈਂ ਪੂਰੀ ਨਹੀਂ ਕੀਤੀ।

ਤਾਰਾ ਨਾਥ : ਬੀਰੇਨ, ਉਹ ਗੱਲ ਤੂੰ ਇਹਨਾਂ ਨੂੰ ਸਮਝਾ ਇਹ ਹਨ ਬਾਲੇਸ਼ਵਰ ਉਰਫ਼ ਬੀ. ਪੀ. ਸਿਨਹਾ ਅਤੇ ਇਹ ਹਨ ਕਰਮ ਚੰਦ ਬਰੈਠ।
ਪਿੰਡ ਦੇ ਪੜ੍ਹੇ ਲਿਖੇ ਨੌਜਵਾਨ ਕਲੱਬ ਖੋਲ੍ਹਣਾ ਚਾਹੁੰਦੇ ਹਨ। ਮੈਂ ਤੇ ਚਲਦਾ ਹਾਂ, ਦੇਰ ਹੋ ਗਈ ਹੈ। ਹੇਮ ਬੇਟੀ ਬੀਰੇਨ ਨੂੰ ਦੇਰ ਨਾ ਕਰਨ ਦੇਵੀਂ (ਜਾਂਦਾ ਹੈ)

ਬੀਰੇਨ : ਹੱਛਾ ਤੇ ਪਿੰਡ ਵਿਚ ਕਲੱਬ ਸਥਾਪਿਤ ਕਰਨਾ ਚਾਹੁੰਦੇ ਹੋ ?

ਬਾਲੇਸ਼ਵਰ : ਹਾਂ ਜੀ, ਐਹ ਵੇਖੋ ਇਹ ਤੇ ਹੈ ਸਾਡੇ ਲੋਕਾਂ ਦਾ ਲੈਟਰ ਪੇਪਰ ਅਤੇ ਨਿਯਮਾਂਵਲੀ ਦਾ ਖਰੜਾ। ਗੱਲ ਇਹ ਹੈ ਕਿ......

ਬੀਰੇਨ : ਆਓ, ਮੇਰੇ ਕਮਰੇ ਵਿਚ ਚਲੋ। ਉਥੇ ਆਰਾਮ ਨਾਲ ਗੱਲਾਂ ਕਰਾਂਗੇ ਇਧਰੋਂ ਚਲੋ ਮੈਂ ਹੁਣੇ ਆਇਆ। (ਬਾਲੇਸ਼ਵਰ ਤੇ ਕਰਮਚੰਦ ਦਾ ਜਾਣਾ)

ਹੇਮ ਲਤਾ : ਮੈਂ ਇਥੇ ਹੀ ਹਾਂ, ਜਲਦੀ ਕਰਨਾ, ਨਹੀਂ ਤੇ, ਜਾਣਦੇ ਹੋ, ਆਯਾ ਉਹ ਖ਼ਬਰ ਲਏਗੀ ਕਿ......

ਬੀਰੇਨ : ਤੂੰ ਵੀ ਚਲ ਨਾ। ਕਿੰਨੀ ਵਧੀਆ ਮੇਰੀ ਯੋਜਨਾ ਹੈ ਸੁਣਕੇ ਫੜਕ ਜਾਏਂਗੀ।

ਹੇਮ ਲਤਾ : ਕਮਰੇ ਵਿਚ ਚਲਾਂ। ਉਹ ? ਵੇਖਦੇ ਹੋ ਇਹ ਚਾਨਣੀ (ਬਾਹਰ ਦੂਰੋਂ ਇਕੱਠੀ ਸੁਰ ਵਿਚ ਗਾਣੇ ਦੀ ਆਵਾਜ਼) ਸੁਣਦੇ ਹੋ ਇਹ ਸੁਰ, ਮਾਨੋ ਚਾਨਣੀ ਬੋਲਦੀ ਹੋਵੇ।

ਬੀਰੇਨ : (ਜਾਂਦੇ ਜਾਂਦੇ ਸ਼ਰਾਰਤੀ ਲਹਿਜੇ ਵਿਚ) ਮੈਂ ਤੇ ਵੇਖਦਾ ਹਾਂ, ਕਿਸੇ ਦਾ ਚੰਨ

ਵਰਗਾ ਮੁਖੜਾ ਅਤੇ ਸੁਣਦਾ ਹਾਂ ਤੇ ਆਪਣੇ ਦਿਲ ਦੀ ਧੜਕਨ ?......
(ਹੱਥ ਹਿਲਾਂਦੇ ਹੋਏ) ਟਾ...ਟਾ...(ਜਾਂਦਾ ਹੈ)

ਹੇਮ ਲਤਾ : (ਮਿੱਠੀ ਮੁਸਕਾਨ ਵਿਚ) ਝੂਠੇ......
(ਇਕੱਠਾ ਸੰਗੀਤ ਸੁਰ ਨੇੜੇ ਆ ਰਿਹਾ ਹੈ ਮਰਦ ਔਰਤ—ਦੋਹਾਂ ਦੀ ਸੁਰ)
ਰਾਤ ਚਾਨਣੀ ਮੁਸਕਾਏ, ਮੈਂ ਕੀ ਕਰਾਂ ਰਾਮ ।
ਗੰਗਾ ਮੇਰਾ ਵੀਰ ਜਮਨਾ ਮੇਰੀ ਭੈਣ ।
ਚੰਨ ਸੂਰਜ ਦੋਵੇਂ ਵੀਰੇ
ਮੈਂ ਕੀ ਕਰਾਂ ਰਾਮ । ਰਾਤ ਚਾਨਣੀ ਮੁਸਕਾਏ......
ਸੱਸ ਮੇਰੀ ਰਾਣੀ, ਸਹੁਰਾ ਮੇਰਾ ਰਾਜਾ,
ਦੇਵਰ ਹੈ ਸ਼ਹਿਜ਼ਾਦਾ, ਮੈਂ ਕੀ ਕਰਾਂ ਰਾਮ
ਰਾਤ ਚਾਨਣੀ ਮੁਸਕਾਏ......

(ਗੀਤ ਦੇ ਵਿਚਕਾਰ ਚੇਤੂ ਦਾ ਜਲਦੀ ਨਾਲ ਆਣਾ ਅਤੇ ਬਾਹਰ ਵਲ ਚਲਣਾ ।)

ਹੇਮ ਲਤਾ : ਕੌਣ, ਚੇਤੂ ? ਕਿਧਰ ਜਾ ਰਿਹਾ ਏਂ ?

ਚੇਤੂ : ਜੀ, ਉਹ......ਉਹ......ਗੀਤ......

ਹੇਮ ਲਤਾ : ਬਹੁਤ ਵਧੀਆ ਹੈ।

ਚੇਤੂ : ਮੇਰੀ ਹੀ ਬਸਤੀ ਦੀ ਟੋਲੀ ਹੈ, ਹਰ ਪੁੰਨਿਆ ਦੀ ਰਾਤ ਨੂੰ ਪਿੰਡ ਦੀ ਗਲੀ ਗਲੀ ਵਿਚ ਫਿਰਦੀ ਹੈ ।

ਹੇਮ ਲਤਾ : ਏਧਰ ਆ ਰਹੀ ਏ ?

ਚੇਤੂ : ਸਾਹਮਣੀ ਗਲੀ ਵਲ ਉਹ ਵੇਖੋ । ਨਾਲੇ ਉਹਦੇ ਵਿਚ ਲੋਚਨ ਭਾਈ ਵੀ ਹੈ।

ਹੇਮ ਲਤਾ : ਕਿਥੇ ?

ਚੇਤੂ : ਉਹ ਜਿਨ੍ਹਾਂ ਨੇ ਮਿਰਜ਼ਈ ਪਾਈ ਹੋਈ ਹੈ । ਮੈਂ ਚਲਦਾ ਹਾਂ, ਬੀਬੀ ਜੀ, ਉਹ ਲੋਕ ਮੈਨੂੰ ਹੀ ਬੁਲਾ ਰਹੇ ਨੇ ।......(ਜਾਂਦਾ ਹੈ)

(ਗੀਤ ਦਾ ਸੁਰ ਨੇੜੇ ਆ ਕੇ ਦੂਰ ਚਲਾ ਜਾਂਦਾ ਹੈ...ਮੈਂ ਕੀ ਕਰਾਂ ਰਾਮ...)

ਹੇਮ ਲਤਾ : (ਹੁਣ ਸੁਰ ਬੰਦ ਹੋ ਗਿਆ ਹੈ) ਰਾਤ ਚਾਂਦਨੀ ਮੁਸਕਾਏ, ਮੈਂ ਕੀ ਕਰਾਂ ਰਾਮ ਉਫ਼ ਕਿੰਨੀ ਸੁੰਦਰ ਪੀੜ ਹੈ ਇਹ ।

ਆਯਾ : ਹੇਮ ਬੀਬੀ, ਹੇਮ ਬੀਬੀ, ਇਸ ਠੰਡ ਵਿਚ ਕਿੰਨੀ ਦੇਰ ਬਾਹਰ ਰਹੇਂਗੀ ?

ਹੇਮ ਲਤਾ : (ਉੱਚੀ ਸੁਰ ਵਿਚ) ਹੁਣੇ ਆਈ, ਆਯਾ । (ਫਿਰ ਧੀਮੀ ਆਵਾਜ਼ ਵਿਚ) ਚਾਨਣੀ ਅਤੇ ਮੈਂ । ਮੈਂ......ਤੇ ਬੀਰੇਨ, ਪਰ ਇਹ ਗੀਤਾਂ ਅਤੇ ਉਹ... ਉਹ...ਲੋਚਨ ।
(ਸੋਚਮਈ ਅਵਸਥਾ ਵਿਚ ਜਾਂਦੀ ਹੈ ।)

## (ਦੂਜੀ ਝਾਕੀ)

(ਥਾਂ ਉਹੀ। ਪੰਦਰਾਂ ਦਿਨਾਂ ਦੇ ਬਾਅਦ। ਸਮਾਂ ਸਵੇਰ, ਬਾਹਰੋਂ ਰਾਏ ਸਾਹਿਬ ਤੇ ਇਕ ਆਦਮੀ ਦੀ ਗੱਲ-ਬਾਤ ਸਾਫ਼ ਬੋਲਾਂ ਵਿਚ ਤੇ ਫਿਰ ਥੋੜੀ ਦੇਰ ਮਗਰੋਂ ਠਾਹ ਕਰ ਕੇ ਹੱਸਦਿਆਂ ਹੋਇਆਂ ਰਾਏ ਸਾਹਿਬ ਦਾ ਪਰਵੇਸ਼)

ਤਾਰਾ ਨਾਥ : ਹਾ, ਹਾ, ਹਾ। ਵਾਹ ਭਈ ਵਾਹ। ਸੁਣਿਆ ਈ, ਬੇਟੀ ਹੇਮ ਹੇਮ।

ਹੇਮ ਲਤਾ : (ਅੰਦਰੋਂ) ਆਈ. ਪਾਪਾ।

ਤਾਰਾ ਨਾਥ : ਹਾ, ਹਾ, ਹਾ।

(ਹੇਮ ਦਾ ਪਰਵੇਸ਼ ਹੱਥ ਵਿਚ ਇਕ ਵੱਡਾ ਸਾਰਾ ਚਿੱਤਰ ਤੇ ਬੁਰਸ਼)

ਹੇਮ ਲਤਾ : ਕੀ ਗੱਲ ਹੋਈ ਪਾਪਾ ?

ਤਾਰਾ ਨਾਥ : ਹੇਮ ਸਾਡੇ ਚੌਧਰੀ ਸਾਹਬ ਦਾ ਵੀ ਜੁਆਬ ਨਹੀਂ। ਹੁਣੇ ਹੀ ਤੇ ਮੈਨੂੰ ਫਾਟਕ ਤਕ ਛੱਡ ਕੇ ਗਏ ਨੇ। ਸਵੇਰੇ ਦੀ ਸੈਰ ਵਿਚ ਜੇ ਇਨ੍ਹਾਂ ਦਾ ਸਾਥ ਨਾ ਹੋਵੇ ਤਾਂ, ਮੈਂ ਤੇ ਇਸ ਪਿੰਡ ਵਿਚ ਗੂੰਗਾ ਈ ਹੋ ਜਾਵਾਂ ਤੇ ਬੋਲਾ ਵੀ।

ਹੇਮ ਲਤਾ : ਤੁਸੀਂ ਤੇ ਅੱਜ ਉਹਨਾਂ ਦੇ ਘਰ ਜਾਣਾ ਸੀ।

ਤਾਰਾ ਨਾਥ : ਗਿਆ ਤੇ ਸੀ, ਇਹੀ ਸੋਚ ਕੇ ਕਿ ਥੋੜੀ ਦੇਰ ਉਹਨਾਂ ਦੀ ਬੈਠਕ ਵਿਚ ਵੀ ਚਲਾਂ, ਪਰ ਉਹ ਬਾਹਰੋਂ ਹੀ ਬੋਲੇ "ਉਥੇ ਹੀ ਠਹਿਰੋ।"

ਹੇਮ ਲਤਾ : ਹੈਂ ?

ਤਾਰਾ ਨਾਥ : ਕਹਿਣ ਲਗੇ "ਪਹਿਲੇ ਮੈਂ ਉਪਰ ਪਹੁੰਚ ਜਾਵਾਂ, ਫਿਰ ਤੁਸੀਂ ਕਾਰਡ ਭੇਜਣਾ, ਤਾਂ ਕਮਰੇ ਵਿਚ ਜਾਣਾ ਮੁਨਾਸਬ ਹੋਵੇਗਾ। ਤਰੀਕਾ ਜੁ ਹੈ।"

ਹੇਮ ਲਤਾ : (ਹੱਸਦੀ ਹੈ) ਇਹੋ ਜਿਹੀ ਵੀ ਕੀ ਅੰਗ੍ਰੇਜ਼ੀਅਤ ਹੋਈ ?

ਤਾਰਾ ਨਾਥ : ਹੋਰ ਵੀ ਸੁਣ। ਘਰ ਵਿਚ ਉਹਨਾ ਦਾ ਜੋ ਪ੍ਰਾਈਵੇਟ ਕਮਰਾ ਹੈ, ਉਹਦੇ ਬਾਹਰ ਇਕ ਘੰਟੀ ਲੱਗੀ ਹੋਈ ਹੈ। ਜਿਹੜਾ ਵੀ ਅੰਦਰ ਆਵੇ ਪਹਿਲੇ ਘੰਟੀ ਵਜਾਵੇ, ਬਿਨਾਂ ਘੰਟੀ ਵਜਾਏ ਜੇਕਰ ਕੋਈ ਅੰਦਰ ਆ ਜਾਵੇ, ਤੇ ਚੌਧਰੀ ਹੁਰੀਂ ਉਸ ਨਾਲ ਗੱਲ ਨਹੀਂ ਕਰਦੇ, ਭਾਵੇਂ ਉਹਨਾਂ ਦੀ ਵਹੁਟੀ ਹੀ ਹੋਵੇ।

ਹੇਮ ਲਤਾ : ਲੱਗਦਾ ਏ ਮੈਨੂੰ ਸਿਮਰਤੀ ਦੀ ਤਰ੍ਹਾਂ ਚੌਧਰੀ ਸਾਹਿਬ ਵੀ ਕੋਈ ਐਟੀਕੇਟ ਦੀ ਨਿਯਮਾਵਲੀ ਜਾਂ ਗਰੰਥ ਛੱਡ ਕੇ ਜਾਣਗੇ।

ਤਾਰਾ ਨਾਥ : ਪਰ ਆਦਮੀ ਦਿਲ ਦਾ ਸਾਫ਼ ਹੈ, ਬਿਲਕੁਲ ਖਰਾ ਹੈ, ਹੀਰੇ ਦੀ ਤਰ੍ਹਾਂ।

ਦੂਜਿਆਂ ਦੇ ਇਕ ਪੈਸੇ ਨੂੰ ਹੱਥ ਨਹੀਂ ਲਗਾਂਦਾ ।

ਹੇਮ ਲਤਾ : ਤਾਂ ਹੀ ਤੇ, ਬੀਰੇਨ ਨੇ ਉਹਨਾਂ ਨੂੰ ਗਰਾਮ ਸੁਧਾਰ ਕਮੇਟੀ ਦਾ ਆਡੀਟਰ ਬਣਾਇਆ ਹੈ ।

ਤਾਰਾ ਨਾਥ : ਬੀਰੇਨ ਨੂੰ ਕਹਿ ਦੇਵੀਂ ਕਿ ਚੌਧਰੀ ਸਾਹਬ ਹਿਸਾਬ ਦੇ ਬੜੇ ਪੱਕੇ, ਕਹਿ ਰਹੇ ਸਨ ਕਿ ਕਿਉਂਕਿ ਇਸ ਸੰਸਥਾ ਵਿਚ ਉਹਨਾਂ ਦਾ ਭਤੀਜਾ ਬਾਲੇਸ਼ਵਰ ਸ਼ਾਮਲ ਹੈ, ਇਸ ਕਰ ਕੇ, ਇਹਦੀ ਇਕ ਇਕ ਪਾਈ ਦਾ ਧਿਆਨ ਰੱਖਣਗੇ ।

ਹੇਮ ਲਤਾ : ਬਾਲੇਸ਼ਵਰ ਮੈਨੂੰ ਪਸੰਦ ਨਹੀਂ । ਝਗੜਾਲੂ ਬੰਦਾ ਹੈ ।

ਤਾਰਾ ਨਾਥ : ਝਗੜਾ ਤੇ ਪਿੰਡ ਦੀ ਨਸ ਨਸ ਵਿਚ ਵਸਿਆ ਹੋਇਆ ਹੈ ।

ਹੇਮ ਲਤਾ : ਕੀ ਪਾਪਾ, ਪਹਿਲੇ ਵੀ ਇੰਝ ਹੀ ਸੀ ?

ਤਾਰਾ ਨਾਥ : ਸੀ, ਪਰ ਇਹੋ ਜਿਹੀ ਹੱਠ-ਧਰਮੀ ਨਹੀਂ ਸੀ, ਮੈਂ ਇਹ ਨਹੀਂ ਕਹਿੰਦਾ ਕਿ ਪਹਿਲੇ ਸ਼ੇਰ ਬੱਕਰੀ ਇਕ ਹੀ ਘਾਟ ਤੇ ਪਾਣੀ ਪੀਂਦੇ ਸਨ, ਪਰ... ਪਹਿਲੇ ਪੜ੍ਹੇ ਲਿਖੇ ਨੌਜਵਾਨ ਪਿੰਡ ਵਿਚ ਘਟ ਸਨ ਅਤੇ......

ਹੇਮ ਲਤਾ : ਪੜ੍ਹੇ ਲਿਖੇ ਨਹੀਂ, ਘਟ ਪੜ੍ਹੇ ਹੋਏ । ਟੈਗੋਰ ਨੇ ਲਿਖਿਆ ਹੈ ਨਾ "ਹਾਫ਼ ਬੇਕਡ ਕਲਚਰ" । ਪਰ ਪਾਪਾ, ਕੀ ਸੱਚੀਂ ਬੀਰੇਨ ਦਾ ਇਹ ਠਾਠਾਂ ਮਾਰਦਾ ਜੋਸ਼ ਤੇ ਉਹਦੀ ਵਧੀਆ ਸੂਝ ਪਿੰਡ ਦੀ ਕਾਇਆ ਪਲਟ ਦੇਵੇਗੀ ?

ਤਾਰਾ ਨਾਥ : ਤੂੰ ਕੀ ਸਮਝਦੀ ਏਂ ?

ਹੇਮ ਲਤਾ : ਬੀਰੇਨ, ਉਸ ਦਿਨ ਕਹਿ ਰਿਹਾ ਸੀ ਕਿ ਪਿੰਡੀ ਦੀ ਕ੍ਰਾਂਤੀ ਵਾਸਤੇ ਇਕ ਨਵੇਂ ਦ੍ਰਿਸ਼ਟੀਕੋਨ ਦੀ ਜ਼ਰੂਰਤ ਹੈ ਇਕ ਨਵੇਂ ਮਾਨਸਿਕ ਰਵੱਈਏ ਦੀ...

ਤਾਰਾ ਨਾਥ : ਬੀਰੇਨ ਬੋਲਦਾ ਵਧੀਆ ਹੈ । ਉਸੇ ਦਾ ਹੀ ਜਾਦੂ ਹੈ ।

ਹੇਮ ਲਤਾ : ਸੈਂਕੜਿਆਂ ਵਿਚ ਜਨਤਾ ਝੂਮ ਜਾਂਦੀ ਹੈ ।

ਤਾਰਾ ਨਾਥ : ਉਸ ਦੂਜੀ ਪਾਰਟੀ ਦਾ ਕੀ ਬਣਿਆ ? ਗਰਾਮ ਸੁਧਾਰ ਕਮੇਟੀ ਵਿਚ ਸ਼ਾਮਲ ਹੋਈ ਹੈ ਕਿ ਨਹੀਂ ?

ਹੇਮ ਲਤਾ : ਹਾਲੀਂ ਤੇ ਨਹੀਂ ਹੋਈ । ਕਲ੍ਹ ਰਾਤੀਂ ਤੇ ਬਹੁਤ ਵਾਦ-ਵਿਵਾਦ ਚਲਦਾ ਰਿਹਾ । ਬੀਰੇਨ ਦੇਰ ਨਾਲ ਆਇਆ ਸੀ । ਪਤਾ ਨਹੀਂ ਕੀ ਹੋਇਆ ?

ਤਾਰਾ ਨਾਥ : ਪਰ ਅੱਜ ਤੇ ਕਮੇਟੀ ਦੀ ਨੀਂਹ ਰੱਖਣੀ ਹੈ ।

ਹੇਮ ਲਤਾ : ਹਾਂ ਸੱਚੀਂ ਪਾਪਾ, ਤੁਸੀਂ ਓਸ ਉਤਸਵ ਵਿਚ ਨਹੀਂ ਜਾਓਗੇ ?

ਤਾਰਾ ਨਾਥ : ਨਹੀਂ, ਬੇਟੀ, ਮੈਂ ਤੇ ਬੀਰੇਨ ਨੂੰ ਪਹਿਲੇ ਹੀ ਕਹਿ ਦਿਤਾ ਏ, ਕਿ ਮੈਂ ਨਹੀਂ ਜਾ ਸਕਾਂਗਾ, ਮੈਨੂੰ......

(ਬੀਰੇਨ ਦਾ ਪਰਵੇਸ਼, ਹੱਥ ਵਿਚ ਕਾਗ਼ਜ਼, ਕੁੜਤੇ ਦੇ ਬਟਨ ਬੰਦ ਕਰਦਾ ਹੋਇਆ ।)

ਬੀਰੇਨ : ਪਰ, ਪਾਪਾ ਜੀ, ਚੌਧਰੀ ਸਾਹਬ ਤੇ ਆ ਰਹੇ ਨੇ ।
ਤਾਰਾ ਨਾਥ : ਉਹਨਾਂ ਨੂੰ ਠੀਕ ਥਾਂ ਤੇ ਬੈਠਾਣਾ, ਤਰੀਕੇ ਨਾਲ ।
ਬੀਰੇਨ : (ਹੱਸਦੇ ਹੋਇਆਂ) ਪਾਪਾ ਜੀ, ਉਹਨਾਂ ਦੀ ਪੂਰੀ ਦੇਖ ਭਾਲ ਹੋਵੇਗੀ । ਜੇ ਤੁਸੀਂ ਉਥੇ ਨਹੀਂ ਆ ਰਹੇ, ਤਾਂ ਮੇਰੇ ਭਾਸ਼ਨ ਦਾ ਡਰਾਫ਼ਟ ਤਾਂ ਵੇਖ ਲਉ । (ਕਾਗਜ਼ ਪਕੜਾਂਦਾ ਹੈ ।)
ਤਾਰਾ ਨਾਥ : ਤੂੰ ਤੇ ਬਈ, ਬਿਨਾਂ ਤਿਆਰੀ ਤੋਂ ਬੋਲਦਾ ਸੈਂ । (ਕਾਗਜ਼ ਪੜ੍ਹਨ ਲੱਗਦਾ ਹੈ ।)
ਬੀਰੇਨ : ਹਾਂ ਜੀ, ਪਰ ਅੱਜ ਤੇ ਗਰਾਮ ਸੁਧਾਰ ਕਮੇਟੀ ਦੀ ਸਮੁੱਚੀ ਯੋਜਨਾ ਜੂ ਪਿੰਡ ਦੇ ਸਾਹਮਣੇ ਰੱਖਣੀ ਹੈ......ਪੜ੍ਹੋ ਨਾ ।
ਤਾਰਾ ਨਾਥ : ਬੜੀ ਜ਼ੋਰਦਾਰ ਸਕੀਮ ਹੈ ।
ਬੀਰੇਨ : ਜੀ ਅੱਗੇ ਹੋਰ ਵੇਖੋ । (ਹੇਮ ਨੂੰ) ਹੇਮ, ਤੂੰ ਕਮੇਟੀ ਦੇ ਭਵਨ ਵਿਚ ਜੋ ਚਿਤ੍ਰ ਲਗਣੇ ਨੇ, ਪੂਰੇ ਹੋ ਗਏ ?
ਹੇਮ ਲਤਾ : ਇਕ ਤੇ ਤਕਰੀਬਨ ਤਿਆਰ ਹੀ ਹੈ ।
ਬੀਰੇਨ : ਇਹ ? ਬੜੇ ਸ਼ੋਖ ਰੰਗ ਨੇ, ਬੜਾ ਸੋਹਣਾ ਨਾਚ ਦਾ ਦ੍ਰਿਸ਼ ਹੈ......ਵਾਹ । ਪਰ...ਇਹ...ਇਸ ਨੁੱਕਰ ਵਿਚ ਹਨੇਰੇ ਵਿਚ ਇਹ ਕੌਣ ਲੋਕ ਹਨ ?
ਹੇਮ ਲਤਾ : ਤੁਸੀਂ ਕੀ ਸਮਝਦੇ ਹੋ ?
ਬੀਰੇਨ : (ਰੁਕ ਕੇ ਸੋਚਦਾ ਹੋਇਆ) ਜਿਵੇਂ ਵਖਰੇ ਬਿਨਾਂ ਕਿਸੇ ਜਾਨ ਦੇ...... ਭਟਕੇ ਹੋਏ ਜੀਵ ।
ਤਾਰਾ ਨਾਥ : (ਪੜ੍ਹਦੇ ਪੜ੍ਹਦੇ) ਬੀਰੇਨ, ਤੁਹਾਡੀ ਗ੍ਰਾਮ ਸੁਧਾਰ ਕਮੇਟੀ ਵਿਚ ਦਿਮਾਗ਼ੀ ਕਸਰਤ ਕਾਫ਼ੀ ਹੈ......ਲਾਇਬਰੇਰੀ, ਭਾਸ਼ਨ ਅਧਿਐਨ ਮੰਡਲ......
ਬੀਰੇਨ : (ਚਿੱਤਰ ਨੂੰ ਪਾਸੇ ਰੱਖਦਾ ਹੋਇਆ) ਇਹੀ ਤੇ ਪਾਪਾ ਜੀ, ਗ੍ਰਾਮ ਜਾਗ੍ਰਤੀ ਦਾ ਮਤਲਬ ਹੈ। ਆਪਣੀਆਂ ਲੋੜਾਂ ਅਤੇ ਸਮੱਸਿਆਵਾਂ ਤੇ ਵਿਚਾਰ ਕਰਨ ਦੀ ਸਮਰੱਥਾ ਪਿੰਡ ਦੀ ਚੁੱਪ ਨੂੰ ਆਵਾਜ਼ ਦੀ ਲੋੜ ਹੈ । ਮੰਗ ਹੈ ਕੁਝ ਚੁਣੇ ਹੋਏ ਐਸੇ ਨੌਜਵਾਨਾਂ ਦੀ ਜਿਹੜੇ ਧਰਤੀ ਦੀ ਘੁਟਨ ਨੂੰ ਗਗਨ ਵਿਚ ਗਰਜਨ ਦਾ ਰੂਪ ਦੇ ਸਕਣ । ਜੋ ਰੂੜੀਵਾਦ ਦੇ ਖ਼ਿਲਾਫ਼ ਆਵਾਜ਼ ਚੁਕ ਸਕਣ, ਜਿਹੜੇ ਆਰਥਕ ਸੁਆਲਾਂ ਨਾਲ ਮੱਥਾ ਡਾਹ ਸਕਣ, ਮੈਂ ਕਮੇਟੀ ਦੀ ਲਾਇਬਰੇਰੀ ਵਿਚ ਮਾਰਕਸ, ਲੈਨਿਨ ਤੋਂ ਲੈ ਕੇ ਸਪੇਗਲਰ, ਰਸੇਲ, ਆਦਿ ਸਭ ਦੇ ਗਰੰਥਾਂ ਦਾ ਅਧਿਐਨ ਕਰਾਵਾਂਗਾ ਇਕ ਨਵੀਂ ਰੋਸ਼ਨੀ, ਇਕ ਨਵਾਂ ਮਾਨਸਿਕ ਮੰਥਨ—ਇਨਟੀਲੈਕਚੂਅਲ ਫ਼ਰਮੈਂਟ ।
ਤਾਰਾ ਨਾਥ : ਠੀਕ, ਬੀਰੇਨ, ਠੀਕ । ਗੱਲਾਂ ਤੇ ਬਹੁਤ ਹੋਣਗੀਆਂ ਪਰ ਬਈ, ਪਿੰਡ ਦੀ

ਗ਼ਰੀਬੀ ਤੇ ਗੰਦਗੀ ਨੂੰ ਵੇਖ ਕੇ ਮਨ ਉਚਾਟ ਹੁੰਦਾ ਹੈ।

ਬੀਰੇਨ : (ਜੋਸ਼ ਨਾਲ) ਇਹ ਤੁਸਾਂ ਠੀਕ ਸੁਆਲ ਕੀਤਾ ਏ। ਗ਼ਰੀਬੀ ਤੇ ਗੰਦਗੀ ਪਾਪਾ ਜੀ, ਇਸ ਗ਼ਰੀਬੀ ਤੇ ਗੰਦਗੀ ਨੂੰ ਵੇਖ ਕੇ ਮੇਰਾ ਮਨ ਗ਼ੁੱਸੇ ਦੀ ਅੱਗ ਨਾਲ ਸੜ ਜਾਂਦਾ ਹੈ। ਉਹ ਬੇ-ਘਰਾਂ ਦੇ ਬੁੱਢੇ ਅਤੇ ਬੱਚੇ, ਉਹ ਭੁੱਖੇ ਮੰਗਤਿਆਂ ਦੀ ਟੋਲੀ, ਉਹ ਚੀਥੜਿਆਂ ਵਿਚ ਸੁੱਕੀਆਂ ਔਰਤਾਂ — ਇਨ੍ਹਾਂ ਸਭ ਦਾ ਖ਼ਿਆਲ ਕਰ ਕੇ ਤਰਸ ਦਾ ਸਾਗਰ ਜਿਹਾ ਉਮੱਡ ਆਉਂਦਾ ਹੈ ਪਰ ਪਾਪਾ ਜੀ, ਇਸ ਤਰਸ ਦੇ ਸਾਗਰ ਵਿਚ ਕਰੋਧ ਦੇ ਤੂਫ਼ਾਨ ਦੀ ਜ਼ਰੂਰਤ ਹੈ, ਤੂਫ਼ਾਨ ਜਿਹੜਾ ਰੁਕਣਾ ਨਾ ਜਾਣੇ, ਚੁੱਪ ਰਹਿਣਾ ਨਾ ਜਾਣੇ। ਅਤੇ ਇਸ ਤੂਫ਼ਾਨ ਨੂੰ ਕਾਇਮ ਰੱਖਣ ਵਾਸਤੇ ਕੁਝ ਐਸੀਆਂ ਹਸਤੀਆਂ ਚਾਹੀਦੀਆਂ ਨੇ, ਜਿਹੜੀਆਂ ਇਸ ਕਰੋਧ ਅਤੇ ਤਰਸ ਦੇ ਕਾਬੂ ਵਿਚ ਨਾ ਆ ਕੇ ਵੀ ਉਸੇ ਦੇ ਰਾਗ ਛੇੜ ਸਕਣ, ਵਕੀਲਾਂ ਦੀ ਤਰ੍ਹਾਂ ਪੂਰੇ ਜੋਸ਼ ਨਾਲ ਸੁਆਲ ਜੁਆਬ ਕਰ ਸਕਣ ਪਰ ਮਵੱਕਲ ਤੋਂ ਦੂਰ ਵੀ ਰਹਿ ਸਕਣ।

ਹੇਮ ਲਤਾ : (ਵਿਅੰਗ ਨਾਲ) ਸਰੋਵਰ ਵਿਚ ਕਮਲ।

ਬੀਰੇਨ : (ਉਸੇ ਜੋਸ਼ ਨਾਲ) ਹਾਂ, ਉਸੇ ਦੀ ਹੀ ਲੋੜ ਹੈ, ਜਿਹੜੇ ਇਸ ਗ਼ਰੀਬੀ ਅਤੇ ਗੰਦਗੀ ਦੀ ਦਲਦਲ ਤੋਂ ਦੂਰ ਰਹਿ ਕੇ ਵੀ ਉਸ ਵਿਚ ਫਸੀ ਹੋਈ ਦੁਨੀਆਂ ਦੇ ਬੇਬਸ ਅਰਮਾਨਾਂ ਨੂੰ ਸਮਾਜ ਦੇ ਸਾਹਮਣੇ ਆਜ਼ਾਦੀ ਦੇ ਨਾਲ ਚੁਨੌਤੀ ਦਾ ਰੂਪ ਦੇ ਸਕਣ (ਰੁਕ ਕੇ ਭਾਸ਼ਨ ਦੇ ਸਤੱਰ ਤੋਂ ਲਹਿ ਕੇ) ਪਰ ਪਾਪਾ ਜੀ, ਮੈਨੂੰ ਤੇ ਹੁਣ ਜਾਣਾ ਪਏਗਾ, ਪਹਿਲੇ ਤੇ ਕਮੇਟੀ ਨੂੰ ਜਾ ਕੇ ਕੁਝ ਉਲਝਣਾ ਸੁਲਝਾਉਣੀਆਂ ਨੇ, ਜਿਸ ਨਾਲ ਉਤਸਵ ਦੇ ਵਕਤ ਕੋਈ ਝਗੜਾ ਨਾ ਹੋ ਜਾਏ। ਹੇਮ, ਤੂੰ ਤੇ ਥੋੜਾ ਠਹਿਰ ਕੇ ਆਏਂਗੀ ? ਤਦ ਤਕ ਇਸ ਚਿੱਤਰ ਨੂੰ ਠੀਕ ਠਾਕ ਕਰ ਲੈ, ਅੱਛਾ ਤੇ ਮੈਂ ਜਾਂਦਾ ਹਾਂ। (ਜਾਂਦਾ ਹੈ ਕੁਝ ਦੇਰ ਚੁੱਪ)

ਤਾਰਾ ਨਾਥ : ਇਹੀ ਤੇ ਜਾਦੂ ਹੈ ਬੀਰੇਨ ਦਾ।

ਹੇਮ ਲਤਾ : ਜਾਦੂ ਉਹ ਜਿਹੜਾ ਸਿਰ ਚੜ੍ਹ ਕੇ ਬੋਲੇ।

ਤਾਰਾ ਨਾਥ : ਕਦੀ ਕਦੀ ਮੈਨੂੰ ਪਿੰਡ ਵਿਚ ਉਲਝਣ ਜਿਹੀ ਲੱਗਦੀ ਹੈ ਵਰ੍ਹਿਆਂ ਬਾਅਦ ਆਇਆ ਹਾਂ......ਜਿਵੇਂ ਐਨਕ ਸ਼ਹਿਰ ਹੀ ਛੋੜ ਆਇਆ ਹੋਵਾਂ...... ਅਤੇ ਬੀਰੇਨ ਹੈ ਕਿ ਆਉਂਦਿਆਂ ਹੀ ਪਿੰਡ ਨੂੰ ਅਪਨਾ ਲਿਆ।

ਹੇਮ ਲਤਾ : ਪਤਾ ਨਹੀਂ, ਪਾਪਾ ਜੀ ਕਿ ਉਹਨਾਂ ਨੇ ਪਿੰਡ ਨੂੰ ਅਪਨਾ ਲਿਆ ਏ ਜਾਂ... (ਚੇਤ ਰਾਮ ਦਾ ਪਰਵੇਸ਼)

ਚੇਤੂ : ਸਰਕਾਰ ਦਾ ਨਾਸ਼ਤਾ ਤਿਆਰ ਏ।

ਤਾਰਾ ਨਾਥ : (ਆਉਂਦਿਆਂ ਹੋਇਆਂ) ਅੱਛਾ ਚੇਤੂ ਜਾਂਦਾ ਹਾਂ (ਜਾਂਦਿਆਂ ਜਾਂਦਿਆਂ ਚਿੱਤਰ ਤੇ ਨਜ਼ਰ ਜਾਂਦੀ ਹੈ) ਹੇਮ, ਇਹ ਤਸਵੀਰ ਤੇ ਚੰਗੀ ਬਣੀ ਹੈ ।

ਹੇਮ ਲਤਾ : ਥੋੜਾ ਟੱਚ ਦੇਣਾ ਰਹਿ ਗਿਆ ਏ ।

ਤਾਰਾ ਨਾਥ : ਨੱਚਣ ਵਾਲਿਆਂ ਦੀ ਟੋਲੀ ਵਿਚ ਬੜੀ ਲਾਈਫ਼ ਹੈ । ਰੰਗ ਦੀ ਵੀ, ਚਾਲ ਦੀ ਵੀ । ਪਰ......ਨੁੱਕਰ ਵਿਚ ਇਹ ਲੋਕ ਕਿਵੇਂ ਖੜੇ ਹਨ ?

ਹੇਮ ਲਤਾ : ਤੁਸੀਂ ਕੀ ਸਮਝਦੇ ਹੋ ?

ਤਾਰਾ ਨਾਥ : (ਸੋਚਦਿਆਂ, ਯਤਨ) ਜਿਵੇਂ......ਜਿਵੇਂ ਸੁਕੇ ਤੇ ਸੁੰਨੇ ਰੁੱਖ ਜਿਨ੍ਹਾਂ ਨੂੰ ਧਰਤੀ ਵਿਚੋਂ ਖ਼ੁਰਾਕ ਨਹੀਂ ਮਿਲਦੀ ।

ਹੇਮ ਲਤਾ : ਪਾਪਾ, ਤੁਸੀਂ ਵੀ ਤੇ ਕਵੀ ਹੋ ।

ਤਾਰਾ ਨਾਥ : (ਹੱਸਦਾ ਹੈ) ਤੇਰਾ ਬਾਪ ਜੁ ਹੋਇਆ.. ਅੱਛਾ ਮੈਂ ਜਾਂਦਾ ਹਾਂ (ਜਾਂਦਾ ਹੈ)

ਹੇਮ ਲਤਾ : (ਵਿਚਾਰ ਮਗਨ) ਸੁੱਕੇ ਤੇ ਸੁੰਨੇ ਰੁੱਖ ਜਾਂ ਸਵਾਸਾਂ ਤੋਂ ਬਿਨਾਂ ਭਟਕੇ ਜੀਵ...ਨਹੀਂ...ਨਹੀਂ ਕੁਝ ਹੋਰ (ਚੇਤੂ ਨੂੰ) ਚੇਤੂ, ਜ਼ਰਾ ਉਹ ਸਟੂਲ ਲਿਆਈਂ । ਇਥੇ ਹੀ ਬੈਠ ਕੇ ਇਸ ਨੂੰ ਠੀਕ ਕਰ ਲਵਾਂ ।

ਚੇਤੂ : (ਸਟੂਲ ਰਖਦਿਆਂ ਹੋਇਆਂ) ਇਹ ਲੌ ਜੀ, ਰੰਗ ਵੀ ਇਥੇ ਰੱਖ ਦਿਆਂ ।

ਹੇਮ ਲਤਾ : ਲਿਆ, ਮੈਨੂੰ ਦੇ, ਹੁਣ ਤੇ ਤੈਨੂੰ ਮੇਰੀਆਂ ਤਸਵੀਰਾਂ ਨੂੰ ਝਾਕਣ ਦੀ ਆਦਤ ਪੈ ਗਈ ਹੈ । (ਰੰਗ ਤਿਆਰ ਕਰਨ ਲੱਗਦੀ ਹੈ ।)

ਚੇਤੂ : ਜੀ, ਬੀਬੀ ਜੀ ।

ਹੇਮ ਲਤਾ : ਵੇਖ, ਥੋੜੀ ਦੇਰ ਨੂੰ ਇਹ ਤਸਵੀਰ ਲੈ ਕੇ ਤੂੰ ਮੇਰੇ ਨਾਲ ਚਲਨਾ ਏਂ ।

ਚੇਤੂ : ਕਿਥੇ ?

ਹੇਮ ਲਤਾ : ਜਿਥੇ, ਬੀਰੇਨ ਸਾਹਿਬ ਦੀ ਸੰਮਤੀ ਦਾ ਜਲਸਾ ਹੋ ਰਿਹਾ ਹੈ । ਉਥੇ ਪਹਾੜੀ ਦੀ ਤਲਹੱਟੀ ਤੇ ।

ਚੇਤੂ : (ਝਿਜਕਦਾ ਹੋਇਆ) ਬੀਬੀ ਜੀ, ਮੈਂ ਉਥੇ ਨਹੀਂ ਜਾਵਾਂਗਾ ।

ਹੇਮ ਲਤਾ : ਕਿਉਂ ?

ਚੇਤੂ : ਬੀਬੀ ਜੀ, ਉਥੇ ਅਸੀਂ ਗ਼ਰੀਬ ਮੁਸਹਰ ਆਪਣਾ ਡੇਰਾ ਜਮਾਣ ਵਾਲੇ ਸਾਂ । ਅਸੀਂ ਬਾਂਸ ਦੀ ਪਿਉਂਦ ਲਗਾ ਰਹੇ ਸਾਂ । ਮੇਹਨਤ ਕਰ ਕੇ ਟੋਕਰੀਆਂ ਬਣਾਂਦੇ, ਘਰ ਤਿਆਰ ਕਰਦੇ......ਬੰਨ੍ਹ ਹੁੰਦਾ ਤੇ ਖੇਤ ਵੀ......

ਹੇਮ ਲਤਾ : (ਤਸਵੀਰ ਬਨਾਂਦੇ ਬਨਾਂਦੇ) ਪਰ ਗ੍ਰਾਮ ਸੁਧਾਰ ਕਮੇਟੀ ਨਾਲ ਵੀ ਤੇ ਆਖ਼ਰ ਤੁਹਾਡੇ ਲੋਕਾਂ ਦੀਆਂ ਤਕਲੀਫ਼ਾਂ ਦੂਰ ਹੋਣਗੀਆਂ ।

ਚੇਤੂ : ਪਤਾ ਨਹੀਂ, ਬੀਬੀ ਜੀ, ਕਮੇਟੀ ਵਿਚ ਬਹੁਤ ਦੇਰ ਤਕ ਬਹਿਸਾਂ ਤੇ ਹੁੰਦੀਆਂ ਹਨ, ਪਰ......

ਹੇਮ ਲਤਾ : ਤੇ ਫਿਰ, ਬੀਰੇਨ ਸਾਹਿਬ ਦੇ ਦਿਲ ਵਿਚ, ਤੁਹਾਡੇ ਲੋਕਾਂ ਦਾ ਕਿੰਨਾ ਖ਼ਿਆਲ ਏ ਕਿੰਨੀ ਹਮਦਰਦੀ ਏ ਉਨ੍ਹਾਂ ਨੂੰ ਤੁਹਾਡੇ ਨਾਲ ।

ਚੇਤੂ : (ਕਿਸੇ ਅਗਿਆਤ ਪ੍ਰੇਰਨਾ ਦੇ ਵੱਸ ਹੋਏ) ਸਾਨੂੰ ਹਮਦਰਦੀ ਨਹੀਂ ਚਾਹੀਦੀ।

ਹੇਮ ਲਤਾ : ਇਕ ਦਮ ਮੁੜ ਕੇ ਉਹਦੇ ਵਲ ਵੇਖਦਿਆਂ ਹੋਇਆਂ) ਹਮਦਰਦੀ ਨਹੀਂ ਚਾਹੀਦੀ ? ਚੇਤੂ ਇਹ ਤੈਨੂੰ ਕਿਸ ਕਿਹਾ ਹੈ ?

ਚੇਤੂ : (ਕੁਝ ਹਿਚਕਚਾਹਟ ਨਾਲ) ਬੀਬੀ ਜੀ, ਲੋਚਨ ਭਾਈ ਕਹਿੰਦੇ ਹਨ ਕਿ...
(ਸੜਕ ਤੋਂ ਇਕੱਠੀ ਸੁਰ ਵਿਚ ਨਾਹਰਿਆਂ ਦੀ ਆਵਾਜ਼)
ਗ੍ਰਾਮ ਸੁਧਾਰ ਕਮੇਟੀ ਜ਼ਿੰਦਾਬਾਦ ।
ਬੀ. ਪੀ. ਸਿਨਹਾ, ਜ਼ਿੰਦਾਬਾਦ ।
ਗ਼ੱਦਾਰਾਂ ਦਾ ਨਾਸ ਹੋਵੇ ।
ਗ੍ਰਾਮ ਸੁਧਾਰ ਕਮੇਟੀ ਜ਼ਿੰਦਾਬਾਦ । (ਆਵਾਜ਼ ਦੂਰ ਹੋ ਜਾਂਦੀ ਹੈ ।)

ਹੇਮ ਲਤਾ : ਚੇਤੂ, ਇਹ ਸਭ ਕੀ ਹੈ ? (ਖੜੀ ਹੋ ਕੇ ਵੇਖਦੀ ਹੈ)

ਚੇਤੂ : ਮੇਲੇ ਵਿਚ ਹੀ ਜਾ ਰਹੇ ਨੇ । ਬਾਲੇਸ਼ਵਰ ਬਾਬੂ ਦੀ ਪਾਰਟੀ ਦੇ ਲੋਕ ਹਨ । ਕਰਮ ਚੰਦ ਬਾਬੂ, ਇਹਨਾਂ ਤੋਂ ਵੱਖਰੇ ਹੋ ਗਏ ਹਨ, ਅਤੇ ਠਾਕੁਰ ਪਾਰਟੀ ਦੇ ਲੋਕਾਂ ਵਿਚ ਜਾ ਮਿਲੇ ਹਨ ।

ਹੇਮ ਲਤਾ : ਕਲ੍ਹ ਰਾਤੀਂ ਝਗੜਾ ਖ਼ਤਮ ਨਹੀਂ ਹੋਇਆ ?

ਚੇਤੂ : ਪਤਾ ਨਹੀਂ......ਇਹ ਵੇਖੋ ਦੂਜੀ ਪਾਰਟੀ ਦੇ ਲੋਕ ਵੀ ਜਾ ਰਹੇ ਨੇ ਕਿਧਰੇ ਝਗੜਾ ਨਾ ਹੋ ਜਾਵੇ ?
(ਸੜਕ ਤੇ ਦੂਸਰੀ ਪਾਰਟੀ ਦੇ ਨਾਹਰੇ ਲੱਗਦੇ ਸੁਣਾਈ ਦੇਂਦੇ ਹਨ ।)
ਕਰਮ ਚੰਦ ਦੀ ਜੈ ਹੋਵੇ ।
ਗ੍ਰਾਮ ਸੁਧਾਰ ਕਮੇਟੀ ਸਾਡੀ ਹੈ ।
ਗ੍ਰਾਮ ਜਗਤ ਜ਼ਿੰਦਾਬਾਦ ।
ਸਵਾਰਥੀ ਸਿਨਹਾ, ਮੁਰਦਾਬਾਦ (ਆਵਾਜ਼ ਦੂਰ ਹੋ ਜਾਂਦੀ ਹੈ)

ਹੇਮ ਲਤਾ : (ਚਿੰਤਾ ਭਰੇ ਬੋਲ ਨਾਲ) ਚੇਤੂ, ਇਹਨਾਂ ਲੋਕਾਂ ਕੋਲ ਤੇ ਲਾਠੀਆਂ ਹਨ ।

ਚੇਤੂ : ਹਾਂ ਜੀ, ਪਹਿਲੀ ਪਾਰਟੀ ਵੀ ਲਾਠੀਆਂ ਨਾਲ ਲੈਸ ਸੀ ।
(ਅੰਦਰੋਂ ਆਵਾਜ਼ ਦੇਂਦੀ ਹੋਈ ਆਸ਼ਾ ਦਾ ਪਰਵੇਸ਼)

ਆਸ਼ਾ : ਚੇਤੂ, ਉਹ ਚੇਤੂ ਵੇਖ ਖਾਂ ਇਹ ਕਿਹਾ ਫ਼ਸਾਦ ਏ ?

ਚੇਤੂ : ਬਾਲੇਸ਼ਵਰ ਅਤੇ ਕਰਮ ਚੰਦ ਬਾਬੂ ਦੀਆਂ ਪਾਰਟੀਆਂ ਹਨ । ਦੋਵੇਂ ਬੀਰੇਨ ਸਾਹਬ ਦੇ ਉਤਸਵ ਵਿਚ ਗਏ ਹਨ ।

ਹੇਮ ਲਤਾ : ਆਸ਼ਾ, ਲਾਠੀਆਂ ਡੰਡੇ ਲੈ ਕੇ ਗਏ ਨੇ ।

ਆਯਾ : ਤੇ ਤੂੰ ਇਥੇ ਹੀ ਖੜਾ ਏਂ, ਚੇਤੂ, ਵੇ ਜਾ ਤੂੰ ਦੌੜ ਕੇ, ਚੌਕੀਦਾਰ ਨੂੰ ਕਹਿ ਥਾਣੇ ਵਿਚ ਖ਼ਬਰ ਕਰ ਦੇਵੇ। ਕੀ ਪਤਾ ਝਗੜਾ ਹੋ ਜਾਵੇ। ਜਲਦੀ ਜਾ। ਲਾਠੀ ਲੱਗ ਗਈ ਤੇ ਬੀਰੇਨ ਸਾਹਬ ਘਿਰ ਜਾਣਗੇ...ਜਲਦੀ ਦੌੜ ਜਾ (ਚੇਤੂ ਜਾਂਦਾ ਹੈ।)

ਹੇਮ ਲਤਾ : ਮੈਂ ਵੀ ਜਾਵਾਂਗੀ, ਆਯਾ, ਬੀਰੇਨ ਉਥੇ ਇਕੱਲੇ ਹਨ।

ਆਯਾ : ਨਾ ਬੀਬੀ, ਤੁਹਾਨੂੰ ਮੈਂ ਨਹੀਂ ਜਾਣ ਦੇਣਾ (ਜਾਂਦੇ ਹੋਇਆਂ ਚੇਤੂ ਨੂੰ ਆਵਾਜ਼ ਮਾਰਦੀ ਹੈ) ਚੇਤੂ ਵਾਪਸ ਆਉਂਦਿਆਂ ਹੋਇਆਂ, ਜਲਸੇ ਵਿਚ ਝਾਕਦਾ ਆਈਂ (ਹੇਮ ਲਤਾ ਨੂੰ) ਹੇਮ ਬੀਬੀ ਇਹ ਕਿਥੋਂ ਦੀ ਬਿਮਾਰੀ ਬੀਰਨ ਸਾਹਬ ਨੇ ਮੁੱਲ ਲੈ ਲਈ ਹੈ।

ਹੇਮ ਲਤਾ : ਉਹਦੀ ਗੱਲ ਤੇ ਸਭ ਲੋਕ ਸੁਨਣਗੇ।

ਆਯਾ : ਬੀਬੀ ਜੀ, ਤੁਸਾ ਹਾਲੇ ਤਕ ਨਹੀਂ ਸਮਝਿਆ। ਇਹ ਪਿੰਡਾਂ ਵਾਲਿਆਂ ਦੇ ਮਆਮਲੇ, ਭਲਿਆਂ ਮਾਣਸਾਂ ਦੇ ਵੱਸ ਦਾ ਰੋਗ ਨਹੀਂ ਹਨ। ਸਾਡਾ ਤੇ ਉਹੀ ਕਲਕੱਤਾ ਚੰਗਾ ਸੀ।

ਹੇਮ ਲਤਾ : (ਗੁੱਸੇ ਨਾਲ) ਆਯਾ, ਤੂੰ ਤੇ ਹਰ ਗੱਲ ਵਿਚ ਸ਼ਹਿਰ ਦੀ ਰੱਟ......?

ਆਯਾ : ਮੈਂ ਠੀਕ ਕਹਿੰਦੀ ਹਾਂ, ਬੀਬੀ ਜੀ, ਹਾਲੀਂ ਤੁਸਾ ਲੋਕਾਂ ਨੂੰ ਪੰਦਰਾਂ ਦਿਨ ਹੋਏ ਨੇ ਇਥੇ ਆਇਆਂ। ਵੇਖ ਲਉ ਵੱਡੀ ਸਰਕਾਰ ਦੀ ਤਬੀਅਤ ਤੰਗ ਜਿਹੀ ਰਹਿੰਦੀ ਹੈ। ਚੌਧਰੀ ਨਾ ਹੋਵੇ ਤੇ ਇਕ ਦਿਨ ਕੱਟਣਾ ਮੁਸ਼ਕਿਲ ਹੋ ਜਾਵੇ। ਤੇ ਤੁਸੀਂ ਹੋ......

ਹੇਮ ਲਤਾ : ਮੈਨੂੰ ਤੇ ਚੰਗਾ ਲੱਗਦਾ ਹੈ, ਕਈ ਸਕੈਚ ਬਣਾ ਚੁਕੀ ਹਾਂ।

ਆਯਾ : ਤਸਵੀਰਾਂ ਤੇ ਤੁਸੀਂ ਕਲਕੱਤੇ ਵੀ ਬਣਾ ਲਉਗੇ। ਅਣਗਿਣਤ ਤੇ ਇਹਨਾਂ ਤੋਂ ਚੰਗੀਆਂ।

ਹੇਮ ਲਤਾ : ਤੂੰ ਤੇ ਉਲਟੀਆਂ ਗੱਲਾਂ ਕਰਦੀ ਹੈਂ। ਆਖਰ ਅਸੀਂ ਪਿੰਡ ਦੀ ਹੀ ਔਲਾਦ ਹਾਂ। ਇਹ ਧਰਤੀ ਸਾਡੀ ਮਾਂ ਹੈ। ਹੁਣ ਅਸੀਂ ਫਿਰ ਇਥੇ ਆ ਕੇ ਰਹਿਣਾ ਚਾਹੁੰਦੇ ਹਾਂ। ਇਹਦੀ ਗੋਦੀ ਵਿਚ ਰਹਿਣਾ ਚਾਹੁੰਦੇ ਹਾਂ।

ਆਯਾ : ਹੁਣ, ਬੀਬੀ ਜੀ, ਮੈਂ ਇੰਨੀ ਹੁਸ਼ਿਆਰ ਤੇ ਹੈ ਨਹੀਂ ਕਿ ਤੁਹਾਨੂੰ ਸਮਝ ਸਕਾਂ, ਪਰ ਇੰਨਾ ਕਹਿ ਦੇਂਦੀ ਹਾਂ ਕਿ ਉਖਾੜੇ ਹੋਏ ਬੂਟੇ ਦੀ ਜੜ੍ਹ ਨੂੰ ਜੇ ਹਵਾ ਲੱਗ ਜਾਏ ਤੇ ਫਿਰ ਮੁੜ ਕੇ ਜ਼ਮੀਨ ਵਿਚ ਗੱਡਣਾ ਬੇ-ਫ਼ਾਇਦਾ ਏ, ਉਸ ਦੇ ਫੁੱਲ ਤੇ ਬੰਗਲੇ ਦੇ ਗੁਲਦਸਤਿਆਂ ਦੀ ਸ਼ੋਭਾ ਹੀ ਵਧਾਣਗੇ।

ਹੇਮ ਲਤਾ : (ਅਚੰਭਿਤ, ਆਯਾ ਨੂੰ ਵੇਖਦੀ ਰਹਿ ਜਾਂਦੀ ਹੈ) ਆਯਾ, ਤੇਰੀ ਗੱਲ... ਤੇਰੀ ਗੱਲ...ਡਰਾਉਣੀ ਏ।

(ਅੰਦਰੋਂ ਆਵਾਜ਼ਾਂ "ਏਧਰ...ਓਧਰ...ਲੈ ਆਓ ਸਮਲ੍ਹ ਕੇ...ਚੇਤੂ, ਤੂੰ ਹੱਥ ਪਕੜ ਲੈ, ਇਧਰ......ਓਧਰ..... ")

ਆਯਾ : ਹੈਂ ! ਇਹ ਕੌਣ ਆ ਰਿਹਾ ਏ ? (ਬਾਹਰ ਵਲ ਵੇਖਦੇ ਹੋਏ) ਹੈਂ ਇਹ ਤੇ ਬੀਰੇਨ ਸਾਹਬ ਨੂੰ ਪਕੜ ਕੇ ਦੋ ਆਦਮੀ ਆ ਰਹੇ ਨੇ। ਜ਼ਖਮੀ ਹੋ ਗਏ ਨੇ ਕੀ ? (ਦੌੜ ਕੇ ਬਾਹਰ ਵਲ ਜਾਂਦੀ ਹੈ।)

ਹੇਮ ਲਤਾ : (ਘਬਰਾ ਕੇ) ਬੀਰੇਨ, ਬੀਰੇਨ (ਬੰਗਲੇ ਵਲ ਆਵਾਜ਼ ਦੇਂਦਿਆਂ) ਪਾਪਾ ਜੀ, ਪਾਪਾ ਜੀ, ਪਾਪਾ ਜੀ, ਐਧਰ ਆਓ (ਅੰਦਰੋਂ "ਕੀ ਹੋਇਆ") ਬੀਰੇਨ ਜ਼ਖਮੀ (ਬੇਹੋਸ਼ ਬੀਰੇਨ ਨੂੰ ਲਾਠੀਆਂ ਦੇ ਸਟਰੇਚਰ ਤੇ, ਚੇਤ ਰਾਮ ਤੇ ਇਕ ਹੋਰ ਆਦਮੀ ਦਾ ਪਰਵੇਸ਼ ਜੋ ਇਸ ਹਾਲਤ ਵਿਚ ਵੀ ਸਥਿਰ ਹੈ। ਚੇਤੂ ਵਰਗੀ ਹੀ ਪੁਸ਼ਾਕ)

ਆਯਾ : (ਘਬਰਾਈ ਹੋਈ)ਚੇਤੂ,ਇਹ ਤੇ ਬੇਹੋਸ਼ ਨੇ। ਹਾਏ ਰਾਮ(ਸਟਰੇਚਰ ਜ਼ਮੀਨ ਤੇ)

ਆਦਮੀ : ਘਬਰਾਓ ਨਹੀਂ।

ਹੇਮ ਲਤਾ : (ਸਟਰੇਚਰ ਕੋਲ ਗੋਡੇ ਟੇਕਦਿਆਂ) ਬੀਰੇਨ, ਬੀਰੇਨ।
(ਰਾਏ ਤਾਰਾ ਨਾਥ ਦਾ ਪਰਵੇਸ਼, ਘਬਰਾਹਟ ਵਿਚ)

ਤਾਰਾ ਨਾਥ : ਕੀ ਹੋਇਆ। ਹੈਂ......ਇਹ ਤੇ ਬੇਹੋਸ਼ ਹੈ... ..ਚੇਤੂ, ਕੀ ਹੋਇਆ ?

ਚੇਤੂ : ਸਰਕਾਰ ਦੋਹਾਂ ਪਾਰਟੀਆਂ ਦੇ ਆਗੂ ਲੜ ਪਏ। ਵਿਚ ਆ ਗਏ ਬੀਰੇਨ ਸਾਹਬ। ਇਹ ਤੇ ਲੋਚਨ ਭਾਈ ਨੇ ਜਾਨ ਤੇ ਖੇਡ ਕੇ ਇਹਨਾਂ ਨੂੰ ਬਚਾ ਲਿਆ। ਨਹੀਂ ਤੇ......

ਔਣਵਾਲਾਮਰਦ:ਇਹਨਾਂ ਨੂੰ ਜਲਦੀ ਘਰ ਦੇ ਅੰਦਰ ਲੈ ਜਾਓ। ਪੱਟੀ ਬੰਨ੍ਹੀ ਹੋਈ ਹੈ।

ਹੇਮ ਲਤਾ : ਬੀਰੇਨ, ਬੀਰੇਨ।

ਤਾਰਾ ਨਾਥ : ਆਯਾ, ਜਲਦੀ ਅੰਦਰ ਲੈ ਚਲੋ।...ਚੇਤੂ, ਸੰਭਾਲ ਕੇ ਲਿਟਾਣਾ। ਹੇਮ, ਮੇਰੀ ਉਤੇ ਵਾਲੀ ਅਲਮਾਰੀ ਵਿਚ ਲੋਸ਼ਨ ਹੈ, ਜਲਦੀ...ਜਲਦੀ...
(ਬੀਰੇਨ ਨੂੰ ਪਕੜ ਕੇ, ਆਯਾ, ਚੇਤੂ ਤੇ ਹੇਮ, ਅੰਦਰ ਜਾਂਦੇ ਹਨ।)

ਤਾਰਾ ਨਾਥ : ਇਹ ਲੋਚਨ, ਕੌਣ ਹੈ ?

ਔਣਵਾਲਾਮਰਦ: ਮੇਰਾ ਹੀ ਨਾਂ ਲੋਚਨ ਹੈ।

ਤਾਰਾ ਨਾਥ : ਤੂੰ ਬੜੀ ਬਹਾਦਰੀ ਵਿਖਾਈ ਏ। ਔਹ ਲੈ ਦਸ ਰੁਪਏ ਤੇ ਜ਼ਰਾ ਦੌੜ ਕੇ ਜਾ, ਥਾਣੇ ਦੇ ਕੋਲ ਹੀ ਡਾਕਟਰ ਰਹਿੰਦਾ ਹੈ।

ਲੋਚਨ : ਤੁਸੀਂ ਰੁਪਏ ਰਖੋ। ਮੈਂ ਡਾਕਟਰ ਨੂੰ ਪਹਿਲੇ ਹੀ ਖ਼ਬਰ ਦੇ ਆਇਆ ਹਾਂ। ਆਂਦਾ ਹੀ ਹੋਵੇਗਾ।

ਤਾਰਾ ਨਾਥ : (ਕੁਝ ਸੋਚ ਕੇ) ਤੋਂ ਇਸੇ ਪਿੰਡ ਦਾ ਹੈਂ ?

ਲੋਚਨ : ਹਾਂ ਵੀ ਤੇ ਨਹੀਂ ਵੀ।......ਤੁਸੀਂ ਬੀਰੇਨ ਬਾਬੂ ਨੂੰ ਵੇਖੋ।
ਤਾਰਾ ਨਾਥ : (ਸੰਕੋਚਿਤ ਹੋ ਕੇ) ਹਾਂ......ਆ......ਹਾਂ (ਜਾਂਦਾ ਹੈ।)
(ਲੋਚਨ ਲੱਕ ਦੁਆਲੇ ਬੰਨ੍ਹੇ ਕਪੜੇ ਨੂੰ ਪਾੜ ਕੇ ਆਪਣੀ ਸੱਜੀ ਬਾਂਹ ਵਿਚਲੇ ਜ਼ਖ਼ਮ ਤੇ ਪੱਟੀ ਬੰਨ੍ਹਦਾ ਹੈ ਅਤੇ ਤਸਵੀਰ ਨੂੰ ਚੁਕਕੇ ਸਿੱਧਾ ਰਖਦਾ ਹੈ ਤੇ ਧਿਆਨ ਨਾਲ ਵੇਖਦਾ ਹੈ ਇੰਨੇ ਵਿਚ, ਤੇਜ਼ੀ ਨਾਲ ਹੇਮ ਦਾ ਪ੍ਰਵੇਸ਼)
ਹੇਮ ਲਤਾ : ਤੁਹਾਡਾ ਹੀ ਨਾਂ ਲੋਚਨ ਹੈ ?
ਲੋਚਨ : ਹਾਂ ਜੀ।
ਹੇਮ ਲਤਾ : ਤੁਸਾਂ ਹੀ ਬੀਰੇਨ ਦੀ ਜਾਨ ਬਚਾਈ ਹੈ (ਖ਼ੁਸ਼ੀ ਵਿਚ) ਉਹ ਹੋਸ਼ ਵਿਚ ਆ ਗਏ ਅਸੀਂ ਤੁਹਾਡੇ ਬੜੇ ਅਹਿਸਾਨਮੰਦ ਹਾਂ।
ਲੋਚਨ : (ਸਪੱਸ਼ਟ ਬੋਲ ਵਿਚ) ਜਾਨ ਮੈਂ ਨਹੀਂ ਬਚਾਈ।
ਹੇਮ ਲਤਾ : ਤੁਹਾਡੀ ਬਾਂਹ ਤੇ ਜ਼ਖ਼ਮ ਹੈ ?
ਲੋਚਨ : ਜਾਨ ਉਹਨਾਂ ਗ਼ਰੀਬ ਮੁਸਹਰਾਂ ਨੇ ਬਚਾਈ ਏ, ਜਿਨ੍ਹਾਂ ਕੋਲੋਂ ਜ਼ਮੀਨ ਖੋਹ ਕੇ ਬੀਰੇਨ ਸਾਹਬ ਗ੍ਰਾਮ ਸੁਧਾਰ ਕਮੇਟੀ ਭਵਨ ਬਨਾ ਰਹੇ ਨੇ। ਜਦੋਂ ਕਮੇਟੀ ਦੇ ਕ੍ਰਾਂਤੀਕਾਰੀ ਨੌਜਵਾਨ ਆਪਸ ਵਿਚ ਲਾਠੀਆਂ ਚਲਾ ਰਹੇ ਸਨ, ਤਾਂ ਇਹ ਗ਼ਰੀਬ ਲੋਕ ਹੀ ਇਨ੍ਹਾਂ ਨੂੰ ਬਚਾਣ ਲਈ ਮੇਰੇ ਨਾਲ ਅੱਗੇ ਵਧੇ। (ਵਿਅੰਗ ਪੂਰਵਕ) ਕ੍ਰਾਂਤੀ ਦਾ ਦੀਵਾ ਬਚ ਗਿਆ......
ਹੇਮ ਲਤਾ : (ਹਿਚਕਚਾਉਂਦੀ ਹੋਈ) ਤੁਸੀਂ......ਪੜ੍ਹੇ ਲਿਖੇ ਹੋ ?
ਲੋਚਨ : ਪੜ੍ਹਿਆ ਲਿਖਿਆ ? (ਉਹੀ ਮੁਸਕਾਨ) ਹਾਂ ਵੀ, ਤੇ ਨਹੀਂ ਵੀ...ਅੱਛਾ ਚਲਦਾ ਹਾਂ......ਇਹ ਤਸਵੀਰ ਤੁਸਾਂ ਬਨਾਈ ਹੈ ?
ਹੇਮ ਲਤਾ : ਕੋਈ ਤਰੁੱਟੀ ਦਿੱਸੀ ਏ ਤੁਹਾਨੂੰ ?
ਲੋਚਨ : ਨਹੀਂ, ਤੁਸਾਂ ਸਾਡੇ ਨਾਚ ਦੀ ਗਤੀ ਨੂੰ ਰੇਖਾਵਾਂ ਅਤੇ ਰੰਗਾਂ ਨਾਲ ਖ਼ੂਬ ਬਨ੍ਹਿਆ ਹੈ। ਅਤੇ......
ਹੇਮ ਲਤਾ : ਅਤੇ ?
ਲੋਚਨ : ਨੁੱਕਰ ਵਿਚ ਖੜੇ, ਛਾਂ ਵਿਚ ਗੁਆਚੇ ਇਹ ਵਿਅੱਕਤੀ......
ਹੇਮ ਲਤਾ : ਕਿਵੇਂ ਹਨ ?
ਲੋਚਨ : (ਬਿਨਾਂ ਝਿਜਕ ਦੇ) ਜਿਵੇਂ ਆਪਣੀਆਂ ਹੀ ਜ਼ੰਜੀਰਾਂ ਨਾਲ ਬੱਧੇ ਕੈਦੀ।
ਹੇਮ ਲਤਾ : ਕੈਦੀ, ਕਿਉਂ ?
ਲੋਚਨ : (ਉਹੀ ਮੁਸਕਾਨ) ਇਹ ਫੇਰ ਕਦੀ ਦੱਸਾਂਗਾ ਹੱਛਾ, ਨਮਸਤੇ। (ਜਾਂਦਾ ਹੈ)
(ਹੇਮਲਤਾ ਹੈਰਾਨੀ ਨਾਲ ਖਲੋਤੀ ਰਹਿ ਜਾਂਦੀ ਹੈ। ਫਿਰ ਚਿਤ੍ਰ ਚੁਕਕੇ ਘਰ ਵਲ ਜਾਂਦੀ ਹੈ)
ਹੇਮ ਲਤਾ : (ਜਾਂਦੇ ਜਾਂਦੇ ਸੁਰ ਵਿਚ) ਕੈਦੀ..ਆਪਣੀਆਂ ਹੀ ਜ਼ੰਜੀਰਾਂ ਨਾਲ ਬੱਧੇ ਕੈਦੀ..

## (ਤੀਜੀ ਝਾਕੀ)

(ਉਹੀ ਜਗ੍ਹਾ। ਇਕ ਹਫ਼ਤੇ ਬਾਅਦ। ਨੌਕਰ ਲੋਕ ਮਕਾਨ ਵਿਚੋਂ, ਬਗੀਚੇ ਵਿਚ ਦੀ ਹੋ ਕੇ ਬਾਹਰ ਵਲ ਸਮਾਨ ਲੈਣ ਜਾਂਦੇ ਵਿਖਾਈ ਦੇਂਦੇ ਹਨ। ਕਦੀ ਕਦੀ ਆਯਾ ਦੀ... ਆਵਾਜ਼ ਸੁਣਾਈ ਦੇਂਦੀ ਹੈ, ਕਦੀ ਚੇਤ ਰਾਮ ਦੀ ਤੇ ਕਦੀ ਹੋਰ ਲੋਕਾਂ ਦੀ......)

"ਉਹ ਬਿਸਤਰਾ ਦੋ ਆਦਮੀ ਪਕੜੋ"
"ਸੰਦੂਕ ਵਿਚ ਚੀਨੀ ਦੇ ਬਰਤਨ ਹਨ"
"ਸੰਭਾਲ ਕੇ ਭਈ"
"ਜਲਦੀ ਜਲਦੀ"
"ਇਹ ਟੋਕਰੀ ਦੂਜੇ ਹੱਥ ਵਿਚ ਪਕੜ" ਘਰ ਵਲੋਂ ਆਯਾ ਦਾ...... ਜਲਦੀ ਜਲਦੀ ਆਉਣਾ। (ਬਾਹਰੋਂ ਚੇਤੂ ਆਉਂਦਾ ਹੈ।)

ਆਯਾ : ਸਭ ਸਮਾਨ ਲੱਦੀ ਗਿਆ, ਚੇਤੂ ?

ਚੇਤੂ : ਹਾਂ, ਆਯਾ, ਬੱਸ ਵੱਡੀ ਸਰਕਾਰ ਦਾ ਅਟੈਚੀ ਰਹਿ ਗਿਆ ਏ, ਉਹ ਉਹਨਾਂ ਦੇ ਆਣ ਤੇ ਹੀ ਬੰਦ ਹੋਵੇਗਾ।

ਆਯਾ : ਕਿਧਰ ਗਏ ਨੇ ਸਰਕਾਰ ?

ਚੇਤੂ : ਚੌਧਰੀ ਜੀ ਨੂੰ ਮਿਲਣ ਗਏ ਨੇ। ਸੁਣਿਆ ਹੈ ਉਹਨਾਂ ਦਾ ਜ਼ਖ਼ਮ ਡੂੰਘਾ ਏ।

ਆਯਾ : ਜਿਹੜੇ ਪਿੰਡ ਵਿਚ ਭਤੀਜਾ, ਆਪਣੇ ਚਾਚੇ ਤੇ ਵਾਰ ਕਰੇ, ਉਥੇ ਠਹਿਰਨਾ ਧਰਮ ਨਹੀਂ।

ਚੇਤੂ : ਹਾਲੀਂ ਜ਼ਮਾਨਤ ਨਹੀਂ ਮਿਲੀ ਬਾਲੇਸ਼ਵਰ ਬਾਬੂ ਨੂੰ।

ਆਯਾ : ਹੁਣ ਸਾਨੂੰ ਕੀ ਪਤਾ, ਅਸੀਂ ਤੇ ਹੁਣ ਕਲਕੱਤੇ ਪਹੁੰਚ ਕੇ ਸੁਖ ਦਾ ਸਾਹ ਲਵਾਂਗੇ।

ਚੇਤੂ : ਸੁਖ।

ਆਯਾ : ਤੂੰ ਤੇ ਬੁੱਧੂ ਏਂ ਚੇਤੂ। ਚਲ ਕਲਕੱਤੇ। ਮੌਜ ਉਡਾਏਂਗਾ। ਵੇਖੇਂਗਾ ਬਹਾਰ ਤੇ ਵਜਾਏਂਗਾ, ਚੈਨ ਦੀ ਬੰਸੀ।

ਚੇਤੂ : ਪਿੰਡ ਛੱਡ ਕੇ ? ਨੌਕਰੀ ਹੀ ਕਰਨੀ ਏ ਤੇ ਆਪਣੀ ਧਰਤੀ ਤੇ ਹੀ ਕਰਾਂਗਾ।

ਆਯਾ : ਓਏ, ਸ਼ਹਿਰ ਵਿਚ ਨੌਕਰੀ ਵੀ ਨਾ ਕਰੇਂਗਾ ਤੇ ਤਾਂ ਵੀ ਰਿਕਸ਼ਾ ਚਲਾ ਕੇ ਡੇਢ, ਦੋ ਸੌ ਮਹੀਨਾ ਕਮਾਏਂਗਾ।

ਚੇਤੂ : ਡੇਢ, ਦੋ ਸੌ ?

ਆਯਾ : ਹਾਂ, ਅਤੇ ਰੋਜ਼ ਸ਼ਾਮ ਨੂੰ ਸਿਨਮਾ। ਹੋਟਲ ਵਿਚ ਚਾਹ। ਚਮਕਦੀਆਂ ਸੜਕਾਂ, ਜਗਮਗਾਂਦੇ ਮਹੱਲ। ਠਾਠ ਨਾਲ ਰਹੇਂਗਾ।

ਚੇਤੂ : ਆਹੋ ਖਾਣਾ ਕਿਰਾਏ ਦਾ,ਰਹਿਣਾ ਕਿਰਾਏ ਦਾ ਤੇ ਬੋਲੀ ਵੀ ਕਿਰਾਏ ਦੀ।

ਆਯਾ : ਜਿਵੇਂ ਤੇਰੀ ਮਰਜ਼ੀ, ਭੁਗਤ ਇਥੇ ਹੀ, ਪਿੰਡ ਦੇ ਸੰਕਟ।

ਚੇਤੂ : ਲੋਚਨ ਭਾਈ ਤੇ ਕਹਿ......

ਆਯਾ : (ਝਿਜਕਦੀ ਹੋਈ) ਚਲ, ਚਲ, ਲੋਚਨ ਭਾਈ ਦੇ ਵਕੀਲ, ਅੰਦਰ ਜਾ ਕੇ ਵੇਖ। ਬੀਰੇਨ ਸਾਹਬ ਤਿਆਰ ਹੋਣ ਤੇ ਸਹਾਰਾ ਦੇ ਕੇ ਲੈ ਆਵੀਂ। ਹੇਮ ਬੀਬੀ ਤੇ ਤਿਆਰ ਹਨ ?

ਚੇਤੂ : ਹੱਛਾ (ਅੰਦਰ ਜਾਂਦਾ ਹੈ)

ਆਯਾ : (ਜਾਦੇ ਜਾਂਦੇ) ਵੇਖਾਂ, ਸਮਾਨ ਠੀਕ ਤਰ੍ਹਾਂ ਲਦਵਾਇਆ ਕਿ ਨਹੀਂ। ਇਹ ਪੇਂਡੂ ਨੌਕਰ......(ਬਾਹਰ ਜਾਂਦੀ ਹੈ)

(ਥੋੜੀ ਦੇਰ ਬਾਅਦ ਰਾਏ ਸਾਹਿਬ ਅਤੇ ਲੋਚਨ ਦਾ ਗੱਲਾਂ ਕਰਦੇ ਹੋਏ ਬਾਹਰ ਤੋਂ ਪਰਵੇਸ਼।)

ਤਾਰਾ ਨਾਥ : ਭਈ ਲੋਚਨ, ਮੈਂ ਇਥੇ ਨਹੀਂ ਰਹਿ ਸਕਦਾ, ਚੰਗਾ ਹੋਇਆ ਜਾਂਦੇ ਵਕਤ ਤੂੰ ਆ ਗਿਆ ਏਂ। ਬੀਰੇਨ ਨੇ ਤੈਨੂੰ ਵੇਖਿਆ ਨਹੀਂ। ਜਾਂਦੇ ਵਕਤ ਉਸ ਦਿਨ ਦੇ ਅਹਿਸਾਨ ਵਾਸਤੇ .....

ਲੋਚਨ : ਮੈਂ ਸੋਚਿਆ ਸੀ ਕਿ ਤੁਸੀਂ ਰੁਕ ਜਾਓਗੇ।

ਤਾਰਾ ਨਾਥ : ਰੁਕਣਾ, ਆਇਆ ਤੇ ਇਥੇ ਇਸੇ ਖ਼ਿਆਲ ਨਾਲ ਸਾਂ ਕਿ ਕਲਕੱਤੇ ਦੇ ਬਾਅਦ, ਪਿੰਡ ਵਿਚ ਹੀ ਦਿਨ ਕੱਟਾਂਗਾ। ਪਰ ਇਕ ਮਹੀਨੇ ਵਿਚ ਹੀ ਵੇਖ ਲਿਆ ਕਿ ਅਸੀਂ ਤੇ ਇਸ ਦੁਨੀਆਂ ਦੇ ਨਹੀਂ ਹਾਂ। ਸਾਲਾਂ, ਪਹਿਲੇ ਦੀ ਦੁਨੀਆਂ ਉਜੜ ਗਈ ਅਤੇ ਜਿਸ ਸਮਾਜ ਵਿਚ ਮੈਂ ਵੱਸਣ ਆਇਆ ਸੀ ਉਹ ਸੁਫ਼ਨਾ ਹੋ ਗਿਆ। ਚੌਧਰੀ ਵੀ ਸ਼ਾਇਦ ਉਸੇ ਸੁਫ਼ਨੇ ਦੇ ਭਟਕੇ ਹੋਏ ਟੁਕੜੇ ਸਨ। ਹੁਣੇ ਉਹਨਾਂ ਨੂੰ ਵੇਖ ਕੇ ਆ ਰਿਹਾ ਹਾਂ। ਉਸ ਦਿਨ ਦੇ ਝਗੜੇ ਵਿਚ ਬਾਲੇਸ਼ਵਰ ਨੇ ਉਹਨਾਂ ਤੇ ਲਾਠੀ ਨਾਲ ਵਾਰ ਨਹੀਂ ਕੀਤਾ ਸਗੋਂ ਦਿਲ ਨੂੰ ਵੀ ਤੋੜ ਕੇ ਰੱਖ ਦਿਤਾ ਏ।

ਲੋਚਨ : ਬਾਲੇਸ਼ਵਰ ਹੀ ਪਿੰਡ ਦੀ ਨਵੀਂ ਪੀੜ੍ਹੀ ਨਹੀਂ ਏ।

ਤਾਰਾ ਨਾਥ : (ਨਿਰਾਸ਼ ਸੁਰ ਵਿਚ) ਮੈਂ ਨਹੀਂ ਜਾਣਦਾ ਕਿ ਕਿਹੜੀ ਨਵੀਂ ਪੀੜ੍ਹੀ ਹੈ। ਬੱਸ ਇੰਨਾ ਵੇਖਦਾ ਹਾਂ ਕਿ ਜਨਤਾ ਦੇ ਸੁਖ ਦੁਖ ਵਿਚ ਹੱਥ ਵਟਾਣ ਵਾਲਾ ਜ਼ਿਮੀਂਦਾਰ, ਪੁਰਖਾਂ ਦੇ ਤਜਰਬਿਆਂ ਦੇ ਰਖਵਾਲੇ ਬਜ਼ੁਰਗ, ਬੇ-ਫ਼ਿਕਰੀ

ਦੇ ਹਾਸੇ ਅਤੇ ਵੱਡਿਆਂ ਦੀ ਇੱਜ਼ਤ ਵਿਚ ਪਲੇ ਹੋਏ ਨੌਜਵਾਨ — ਜਦੋਂ ਇਹ ਸਭ ਹੀ ਨਹੀਂ ਰਹੇ ਤੇ ਪਿੰਡ ਵਿਚ ਠਹਿਰ ਕੇ ਕੀ ਕਰਾਂ ? ਸ਼ਹਿਰ...

ਲੋਚਨ : ਸ਼ਹਿਰ ਤੁਹਾਨੂੰ ਖਿੱਚ ਰਿਹਾ ਏ ਰਾਏ ਸਾਹਬ।

ਤਾਰਾ ਨਾਥ : (ਲਚਾਰੀ ਦੇ ਸੁਰ ਵਿਚ) ਤੂੰ ਸ਼ਾਇਦ ਠੀਕ ਕਹਿੰਦਾ ਏਂ। ਸ਼ਹਿਰ ਮੈਨੂੰ ਖਿੱਚ ਰਿਹਾ ਏ।

ਲੋਚਨ : ਅਤੇ ਤੁਸੀਂ ਬੇਬੱਸ ਖਿੱਚੇ ਜਾ ਰਹੇ ਹੋ।

ਤਾਰਾ ਨਾਥ : (ਪੀੜ ਨਾਲ) ਬੇਬੱਸ...ਬੇਬੱਸ...ਇੰਝ ਨਾ ਕਹੋ ਲੋਚਨ ਇੰਝ ਨਾ ਕਹੋ।... ਅਸੀਂ ਜਾ ਰਹੇ ਹਾਂ ਕਿਉਂਕਿ...ਕਿਉਂਕਿ...(ਚੇਤ ਰਾਮ ਦਾ ਸਹਾਰਾ ਲੈ ਕੇ ਬੀਰੇਨ ਦਾ ਪਰਵੇਸ਼। ਨਾਲ ਹੇਮ ਵੀ ਹੈ।)

ਬੀਰੇਨ : ਪਾਪਾ ਜੀ, ਹੁਣ ਤੁਹਾਡੇ ਵਲੋਂ ਹੀ ਦੇਰ ਹੈ।

ਤਾਰਾ ਨਾਥ : (ਜਿਵੇਂ ਮੁਕਤੀ ਮਿਲੀ ਹੋਵੇ) ਕੌਣ ? ਬੀਰੇਨ, ਹੇਮ। ਤਿਆਰ ਹੋ ਗਏ ਤਸੀਂ ਸਭ ? ਮੈਂ ਵੀ ਆਪਣਾ ਅਟੈਚੀ ਲੈ ਆਉਂਦਾ ਹਾਂ। ਚੇਤੂ, ਮੇਰੇ ਨਾਲ ਤੇ ਚਲ। (ਚੇਤੂ ਨਾਲ ਘਰ ਵਲ ਜਾਣਾ।)

ਲੋਚਨ : (ਹੇਮ ਲਤਾ ਨੂੰ) ਨਮਸਤੇ।

ਹੇਮ ਲਤਾ : ਕੌਣ ? ਹੱਛਾ, ਤੁਸੀਂ ? ਬੀਰੇਨ ਇਹੀ ਨੇ ਲੋਚਨ ਜਿਨ੍ਹਾਂ ਨੇ ਉਸ ਦਿਨ ਤੁਹਾਨੂੰ ਬਚਾਇਆ ਸੀ।

ਬੀਰੇਨ : ਹੱਛਾ।...ਉਸ ਦਿਨ ਤੇ ਤੁਹਾਨੂੰ ਵੇਖਿਆ ਨਹੀਂ ਸੀ, ਪਰ ਫਿਰ ਵੀ (ਧਿਆਨ ਨਾਲ ਵੇਖਦੇ ਹੋਏ) ਤੁਸੀਂ ਵੇਖੇ ਹੋਏ ਲੱਗਦੇ ਹੋ।

ਲੋਚਨ : (ਮੁਸਕਰਾਂਦਿਆਂ ਹੋਇਆਂ) ਕੋਸ਼ਿਸ਼ ਕਰੋ। ਸ਼ਾਇਦ ਯਾਦ ਆ ਜਾਵੇ।

ਬੀਰੇਨ : (ਸੋਚਦਿਆਂ ਹੋਇਆਂ) ਤੂੰ...ਉਹ...ਉਹ...ਨਹੀਂ ਨਹੀਂ। ਉਹ ਤੇ ਕਿਸੇ ਵੱਡੇ ਘਰਾਨੇ ਦਾ ਲੜਕਾ ਸੀ।

ਹੇਮ ਲਤਾ : ਕੌਣ ?

ਬੀਰੇਨ : ਮੇਰਾ ਕਾਲਜ ਦਾ ਸਾਥੀ ਐਲ.ਐਸ. ਪਰਮਾਰ। ਤੇਰੀ ਸ਼ਕਲ ਬਿਲਕੁਲ...

ਲੋਚਨ : (ਮੁਸਕ੍ਰਾਹਟ) ਐਲ. ਐਸ. ਪਰਮਾਰ...ਲੋਚਨ ਸਿੰਘ ਪਰਮਾਰ।

ਬੀਰੇਨ : (ਚੌਂਕ ਕੇ) ਹੈਂ। ਪਰਮਾਰ...ਪਰਮਾਰ।

ਲੋਚਨ : ਹਾਂ, ਮੈਂ ਪਰਮਾਰ, ਹਾਂ ਬੀਰੇਨ।

ਹੇਮ ਲਤਾ : (ਹੈਰਾਨ ਹੋ ਕੇ) ਬੀਰੇਨ, ਇਹ ਤੁਹਾਡੇ ਕਾਲਜ ਦੇ ਸਾਥੀ ਹਨ ?

ਬੀਰੇਨ : (ਲੋਚਨ ਦਾ ਹੱਥ ਫੜ ਕੇ) ਯਕੀਨ ਨਹੀਂ ਆਉਂਦਾ। ਪਰਮਾਰ ਕਿ ਇੰਨੇ ਚਿਰ ਬਾਅਦ ਤੇਰੇ ਨਾਲ ਮੇਲ ਹੋਵੇਗਾ ਇਸ ਪੇਂਡੂ ਲਿਬਾਸ ਵਿਚ, ਮੁਸਹਰਾਂ ਵਿਚ, ਕਾਲਜ ਛੱਡ ਕੇ ਤੇ ਤੂੰ ਅਜਿਹਾ ਗ਼ਾਇਬ ਹੋਇਆ ਕਿ...

**ਲੋਚਨ :** ਇਕ ਦਿਨ ਮੈਂ ਤੁਹਾਨੂੰ ਲੋਕਾਂ ਨੂੰ ਛੱਡਿਆ ਸੀ ਤੇ ਅੱਜ (ਰੁਕ ਕੇ)...... ਅੱਜ ਤੁਸੀਂ ਜਾ ਰਹੇ ਹੋ।

ਬੀਰੇਨ : ਪਰਮਾਰ, ਮੈਂ ਜਾ ਰਿਹਾ ਹਾਂ ਕਿਉਂਕਿ ਮੈਂ ਆਪਣੇ ਆਦਰਸ਼ ਦਾ ਖੰਡਨ ਹੁੰਦਾ ਨਹੀਂ ਵੇਖ ਸਕਦਾ।

ਲੋਚਨ : ਆਦਰਸ਼ ? ਕਿਹੜੇ ਉਹ ਆਦਰਸ਼ ਨੇ ਜਿਹਨਾਂ ਨੂੰ ਪਿੰਡ ਖੰਡਨ ਕਰੇਗਾ ?

ਬੀਰੇਨ : ਕ੍ਰਾਂਤੀ ਦਾ ਆਦਰਸ਼, ਪਰਮਾਰ। ਮੈਂ ਭੁੱਲ ਗਿਆ ਸੀ ਕਿ ਪਿੰਡ ਜਿਹੜੇ ਮੱਧ ਕਾਲ ਦੀ ਧਰਤੀ ਨੇ ਅਜੇ ਕ੍ਰਾਂਤੀ ਵਾਸਤੇ ਤਿਆਰ ਨਹੀਂ ਹੈ। ਉਹਦੇ ਵਾਸਤੇ ਲੋੜ ਹੈ ਸ਼ਹਿਰ ਅਤੇ ਕਾਰਖਾਨਿਆਂ ਦੀ, ਆਧੁਨਿਕ ਚੇਤਨ ਜ਼ਮੀਨ ਦੀ।

ਲੋਚਨ : ਬੀਰੇਨ, ਤੂੰ ਨੱਸ ਰਿਹਾ ਏਂ।

ਬੀਰੇਨ : ਮੈਂ ਲਾਠੀਆਂ ਦੀ ਮਾਰ ਤੋਂ ਨਹੀਂ ਡਰਦਾ ਲੋਚਨ।

ਲੋਚਨ : ਤੂੰ ਭੱਜ ਰਿਹਾ ਏਂ, ਲਾਠੀਆਂ ਦੇ ਡਰ ਤੋਂ ਨਹੀਂ ਸਗੋਂ ਉਹਨਾਂ ਗੁੱਟਬੰਦੀਆਂ ਅੰਧਵਿਸ਼ਵਾਸ਼ ਅਤੇ ਝਗੜੇ ਫ਼ਸਾਦ ਦੀ ਜਿੱਲਣ ਦੇ ਡਰ ਨਾਲ, ਜਿਸ ਨੂੰ ਤੂੰ ਇਕ ਛਲਾਂਗ ਨਾਲ ਪਾਰ ਕਰ ਜਾਣਾ ਚਾਹੁੰਦਾ ਸੈਂ (ਗੰਭੀਰ ਚੁਨੌਤੀ ਪੂਰਨ ਸੁਰ ਨਾਲ) ਤੂੰ ਪਿੱਠ ਵਿਖਾ ਰਿਹਾ ਏਂ, ਬੀਰੇਨ।

ਬੀਰੇਨ : ਪਿੱਠ ਵਿਖਾ ਰਿਹਾ ਹਾਂ ?...ਨਹੀਂ...ਨਹੀਂ...ਇਹ ਗ਼ਲਤ ਹੈ, ਅਸੀਂ ਜਾ ਰਹੇ ਹਾਂ, ਕਿਉਂਕਿ...ਕਿਉਂਕਿ...

(ਆਯਾ ਦਾ ਤੇਜ਼ੀ ਨਾਲ ਪਰਵੇਸ਼)

ਆਯਾ : ਹੇਮ ਬੀਬੀ, ਬੀਰੇਨ ਬਾਬੂ। ਤੁਸੀਂ ਲੋਕਾਂ ਚਲਨਾ ਨਹੀਂ ? ਕਿਥੇ ਨੇ ਵੱਡੇ ਸਰਕਾਰ ? ਤੁਸੀਂ ਲੋਕ ਵੀ ਕਮਾਲ ਕਰਦੇ ਹੋ......

(ਤਾਰਾ ਨਾਥ ਦਾ ਪਰਵੇਸ਼, ਨਾਲ ਚੇਤ ਰਾਮ ਅਟੈਚੀ ਲਏ ਹੋਏ।)

ਤਾਰਾ ਨਾਥ : ਲਉ ਆ ਗਿਆ ਮੈਂ। ਚਲੋ ਬਈ ਆਯਾ। ਬੀਰੇਨ, ਤੂੰ ਚਤੂ ਦਾ ਸਹਾਰਾ ਲੈ ਕੇ ਅੱਗੇ ਹੋ, ਪਹਿਲੇ ਤੂੰ ਬੈਠ।

ਬੀਰੇਨ : ਮੈਂ ਚਲਦਾ ਹਾਂ, ਪਰਮਾਰ ? ਫਿਰ ਕਦੀ...

ਲੋਚਨ : ਫਿਰ ਕਦੀ ? (ਇਕ ਬੇਵਸੀ ਦਾ ਹਾਸਾ) ਫਿਰ ਕਦੀ...

(ਆਯਾ ਅਟੈਚੀ ਲੈਂਦੀ ਹੈ। ਚੇਤੂ ਦਾ ਸਹਾਰਾ ਲੈ ਕੇ ਬੀਰੇਨ ਬਾਹਰ ਜਾਂਦਾ ਹੈ। ਪਿਛੇ ਪਿਛੇ ਆਯਾ।)

ਤਾਰਾ ਨਾਥ : ਹੱਛਾ, ਭਾਈ ਲੋਚਨ, ਮੈਂ ਵੀ ਚਲਦਾ ਹਾਂ.. ਹੋ ਸਕਦਾ ਏ ਤੂੰ ਠੀਕ ਹੋਵੇਂ।

ਲੋਚਨ : ਕਾਸ਼ ਮੈਂ ਤੁਹਾਨੂੰ ਰੋਕ ਸਕਦਾ।

ਤਾਰਾ ਨਾਥ : ਹੇਮ ਤੇਰੀ ਤਸਵੀਰ ਉਥੇ ਨੁੱਕਰ ਵਿਚ ਪਈ ਰਹਿ ਗਈ।

ਹੇਮ ਲਤਾ : ਹੁਣੇ ਲਿਆਈ, ਪਾਪਾ ਤੁਸੀਂ ਦੋਵੇਂ ਸਟੇਸ਼ਨ ਤੇ ਚਲੋ ਸਾਰੇ ਇਕੱਠੇ ਨਹੀਂ ਜਾ ਸਕਣ ਲੱਗੇ। ਮੇਰੇ ਵਾਸਤੇ ਟਾਂਗਾ ਦੁਬਾਰਾ ਸਟੇਸ਼ਨ ਤੋਂ ਭੇਜ ਦੇਣਾ।

ਤਾਰਾ ਨਾਥ : ਠੀਕ ਹੈ, ਅੱਛਾ ਲੋਚਨ ਸਿੰਘ ਖ਼ੁਸ਼ ਰਹੋ (ਜਾਂਦੇ ਹਨ)

ਲੋਚਨ : ਤੁਸੀਂ ਜਾ ਹੀ ਰਹੇ ਹੋ ਹੇਮ ਲਤਾ ਜੀ ?

ਹੇਮ ਲਤਾ : ਮਜਬੂਰ ਹਾਂ।

ਲੋਚਨ : ਮੈਂ ਜਾਣਦਾ ਹਾਂ, ਬੀਰੇਨ ਦਾ ਮੋਹ...

ਹੇਮ ਲਤਾ : ਮੈਂ ਬੀਰੇਨ ਨੂੰ ਇਥੇ ਰੱਖ ਸਕਦੀ ਸਾਂ, ਪਰ......

ਲੋਚਨ : ਪਰ ?

ਹੇਮ ਲਤਾ : (ਸੱਚ ਦੀ ਖੋਜ ਵਿਚ) ਪਰ ਇਕ ਗੱਲ ਹੈ ਜਿਸ ਨੂੰ ਨਾ ਪਾਪਾ ਸਮਝਦੇ ਹਨ ਨਾ ਬੀਰੇਨ। ਪਰ ਮੈਂ ਕੁਝ ਕੁਝ ਸਮਝ ਰਹੀ ਹਾਂ। ਪਾਪਾ ਪਿੰਡ ਵਾਪਸ ਆਏ, ਸ਼ਹਿਰ ਦੀ ਜ਼ਿੰਦਗੀ ਤੋਂ ਸ਼ਾਤੀ ਲੱਭਣ। ਬੀਰੇਨ ਨੇ ਪਿੰਡ ਨੂੰ ਕ੍ਰਾਂਤੀ ਦੀ ਯੋਜਨਾ ਦਾ ਟਿੱਲਾ ਬਨਾਣਾ ਚਾਹਿਆ ਤੇ ਮੈਂ......ਪਿੰਡ ਦੀ ਮਨਮੋਹਣੀ ਝਾਕੀ ਵਿਚ ਕਲਪਨਾ ਦਾ ਮਹਿਲ ਬਨਾਣ ਵਾਸਤੇ ਤੜਪ ਪਈ।

ਲੋਚਨ : ਮਹਿਲ ਮਿਟਣ ਵਾਸਤੇ ਹੀ ਬਣਦੇ ਹਨ, ਹੇਮ ਜੀ।

ਹੇਮ ਲਤਾ : ਇਹ ਮੈਂ ਜਾਣਦੀ ਹਾਂ, ਪਰ ਅਸੀਂ ਤਿੰਨੇ ਇਹ ਨਾ ਸਮਝ ਸਕੇ ਕਿ ਸਾਡੀਆਂ ਜੜ੍ਹਾਂ ਵੱਢੀਆਂ ਗਈਆਂ ਨੇ, ਅਸੀਂ ਪਿੰਡ ਵਾਸਤੇ ਬੇਗਾਨੇ ਹੋ ਚੁਕੇ ਹਾਂ। ਕੀ ਤੁਸੀਂ ਇਸ ਦੁਬਿਧਾ, ਇਸ ਉਲਝਣ, ਇਸ ਪੀੜ ਦੇ ਸ਼ਿਕਾਰ ਨਹੀਂ ਹੋਏ ਹੋਏ ? ਇਕ ਪਾਸੇ ਪਿੰਡ ਦਾ ਇਹ ਗਵਾਰਪਨ, ਦੂਜੇ ਪਾਸੇ ਨਾਗਰਿਕ ਪੜ੍ਹਾਈ ਸਿਖਾਈ ਅਤੇ ਸਭਿਅਤਾ ਦੀ ਮਜ਼ਬੂਤ ਜਕੜ। ਹਾਏ ਕਿੰਨੀ ਭਿਆਨਕ ਹੈ ਇਹ ਖਾਈ ਜਿਸ ਵਿਚ ਸਾਡੇ ਤਨ, ਸਾਡੇ ਮਨ ਸਾਡੇ ਵਿਅੱਕਤਵ ਨੂੰ ਦੋ ਟੂਕ ਕਰ ਦਿਤਾ ਹੈ। ਦਸੋ ਇਹ ਦੁਬਿਧਾ ਕਿਵੇਂ ਮਿਟ ਸਕਦੀ ਹੈ ? ਕਿਵੇਂ ਅਸੀਂ ਧਰਤੀ ਦੀ ਸੁਗੰਧ ਲੈ ਸਕਦੇ ਹਾਂ। ਧਰਤੀ ਨੂੰ ਛੂਹ ਸਕਦੇ ਹਾਂ ? ਦਸੋ...ਦਸੋ...

ਲੋਚਨ : ਤੁਹਾਡੇ ਸੁਆਲ ਦਾ ਜੁਆਬ ਮੇਰੇ ਕੋਲ ਹੈ।......ਇਹ ਵੇਖੋ, ਹੇਮ ਲਤਾ ਦੇਵੀ। (ਹੱਲ ਦੀ ਪੰਜਾਲੀ ਚੁੱਕਦਾ ਹੈ)

ਹੇਮ ਲਤਾ : ਪੰਜਾਲੀ ?

ਲੋਚਨ : ਹਾਂ ਜੀ...ਇਹ ਪੰਜਾਲੀ ਤੇ ਮੇਹਨਤਕਸ਼ ਹੱਥ। ਇਹ ਹੀ ਉਹ ਜਾਦੂ ਹੈ, ਜਿਸ ਨਾਲ ਮੈਂ ਉਸ ਜੇਲ ਨੂੰ ਤੋੜਨ ਦੀ ਕੋਸ਼ਿਸ਼ ਕੀਤੀ ਹੈ।

ਹੇਮ ਲਤਾ : ਤੋੜ ਸਕੇ ਹੋ ?

ਲੋਚਨ : ਕੋਸ਼ਿਸ਼ ਜਾਰੀ ਹੈ।
ਹੇਮ ਲਤਾ : ਹਿੰਮਤ ਤੇ ਨਹੀਂ ਟੁੱਟੀ ?
ਲੋਚਨ : ਟੁੱਟਦੀ ਹੈ...ਕਦੀ ਕਦੀ।...ਉਸ ਸਮੇਂ...ਮਨ ਦੀਆਂ ਅੱਖਾਂ ਅੱਗੇ ਆ ਜਾਂਦਾ ਹੈ......
ਹੇਮ ਲਤਾ : ਹਨੇਰਾ ?
ਲੋਚਨ : ਹਨੇਰਾ ਨਹੀਂ, ਹਨੇਰਾ ਹੋਵੇ ਤੇ ਦੀਵਾ ਜਗਾਇਆ ਜਾ ਸਕਦਾ ਹੈ...... ਹਨੇਰਾ ਨਹੀਂ ਸਗੋਂ ਬਲਦੀਆਂ ਚਿਨਗਾਂ ਦਾ ਚਾਨਣ ਚੁੰਧਿਆਈਆਂ ਲਾਟਾਂ ...ਇਕ ਤੋਂ ਬਾਅਦ ਇਕ...ਲਿਸ਼ਕਾਰੇ ਮਾਰਦਾ ਤਲ ਅਤੇ ਸਾਰੇ ਪਾਸੇ ਰੇਗਿਸਤਾਨ, ਜਿਧਰ ਵੀ ਵੇਖੋ ਉਹੀ ਨਜ਼ਾਰਾ......ਉਹੀ ਚਿੰਗਾਰੀਆਂ, ਉਹੀ ਲਾਟਾਂ......
ਹੇਮ ਲਤਾ : (ਹੈਰਾਨ ਹੋ ਕੇ) ਲੋਚਨ ਭਾਈ ! ਤੂੰ ਜੋ ਸੀ, ਉਹੀ ਸੀ ?
ਲੋਚਨ : (ਉਸੇ ਅਵੇਸ਼ ਵਿਚ) ਜਿਵੇਂ ਕਹਿੰਦੀ ਹੋਵੇ, ਪਰ ਹੁਣ......ਹੁਣ ਅਸੀਂ ਹਾਂ ਤੇ ਤੂੰ ਹੈਂ ਤੋੜ ਦੇ ਉਹ ਮਿੱਟੀ ਦਾ ਦੀਵਾ ਜਿਸ ਨੂੰ ਤੂੰ ਜਗਾਣਾ ਚਾਹੁੰਦੀ ਸੀ। ਉਸ ਦੇ ਤੇਲ ਵਿਚ ਉਹ ਤੇਜ਼ੀ ਨਹੀਂ ਜਿਸ ਦੀ ਰੋਸ਼ਨੀ ਵਿਚ ਰੰਗੀਨੀਆਂ ਦਾ ਭੁਲਾਵਾ ਝਲਕੇ......ਅਸੀਂ ਤੈਨੂੰ ਭੁਲਾਵੇ ਦਿਆਂਗੇ, ਮਨ ਚਾਹੇ ਭੁਲਾਵੇ, ਪੂਰੀਆਂ ਨਾ ਹੋਣ ਵਾਲੀਆਂ ਖ਼ਾਹਸ਼ਾਂ ਦੇ ਮਖ਼ਮਲੀ ਭੁਲਾਵੇ, ਅੱਧਮੋਈ ਇੱਛਾਵਾਂ ਦਾ ਮੀਨਾ ਬਜ਼ਾਰ।...ਮੀਨਾ ਬਜ਼ਾਰ। ਵੈਨੇਟੀ ਫ਼ੇਅਰ। ਵੈਨੇਟੀ ਫ਼ੇਅਰ...
ਹੇਮ ਲਤਾ : ਠਹਿਰ ਲੋਚਨ......
ਲੋਚਨ : ਡਰ ਗਈ ?
ਹੇਮ ਲਤਾ : ਨਹੀਂ।
ਲੋਚਨ : ਤਾਂ...ਤਾਂ ਹੁਣ ਇਥੇ ਰੁਕ ਜਾਏਂਗੀ ? ਦੱਸ, ਰੁਕੇਂਗੀ ਨਾ ? ਇਥੋਂ ਦੀ ਗੰਦਗੀ ਤੇ ਝਗੜਿਆਂ ਦੀ ਕਾਹੀ ਦੇ ਥੱਲੇ, ਧਰਤੀ ਦੀ ਸੁਗੰਧ ਤਕ ਪੁੱਜਣ ਲਈ, ਧਰਤੀ ਦੇ ਤਲ ਨਾਲ ਮਿਲਣ ਲਈ ? ਕਹੋ — ਹਾਂ।
ਹੇਮ ਲਤਾ : ਨਹੀਂ।
ਲੋਚਨ : ਮੈਂ ਜਾਣਦਾ ਸਾਂ, ਹੇਮ ਲਤਾ ਦੇਵੀ।
ਹੇਮ ਲਤਾ : ਹੇਮ ਕਹੋ ਨਾ।
ਲੋਚਨ : ਬੀਰੇਨ ਦਾ ਹੱਕ ਨਹੀਂ ਖੋਹਾਂਗਾ ?
ਹੇਮ ਲਤਾ : ਉਹਦੇ ਬਗ਼ੈਰ ਵੀ ਤੂੰ ਮੇਰੇ ਬਹੁਤ ਨੇੜੇ ਹੈਂ ਲੋਚਨ।
ਲੋਚਨ : ਵਾਹ...ਬੁੱਲ੍ਹਾਂ ਤੇ ਹਾਸਾ,ਮੱਥੇ ਤੇ ਤਿਊੜੀ,ਇਸਰਾਰ ਵੀ ਹੈ,ਇਨਕਾਰ ਵੀ ਹੈ।

ਹੇਮ ਲਤਾ : ਇਨਕਾਰ...ਸਿਰਫ਼ ਇਨਕਾਰ ।...ਇਸੇ ਕਰ ਕੇ ਕੁਝ ਹੀ ਛਿਣ ਪਹਿਲੇ ਮੈਂ ਸਮਝਿਆ ਸੀ, ਕੀ ਜੜ੍ਹਾਂ ਸਿਰਫ਼ ਸਾਡੀਆਂ ਹੀ ਕੱਟੀਆਂ ਗਈਆਂ ਹਨ ?...ਪਿੰਡ ਵਾਸਤੇ ਮੈਂ ਹੀ ਬਿਗਾਨੀ ਹੋ ਗਈ ਹਾਂ ਤੇ ਕੀ ਧਰਤੀ ਦੇ ਅੰਮ੍ਰਿਤ ਦਾ ਘੁੱਟ ਤੂੰ ਪੀਤਾ ਹੈ ? ਪਰ...ਪਰ ਗੱਲ ਇਸ ਤਰ੍ਹਾਂ ਨਹੀਂ ਧਰਤੀ ਦੀ ਸੁਗੰਧ ਅਤੇ ਛੋਹ ਨੂੰ ਪਹਿਚਾਣਦਿਆਂ ਹੋਇਆਂ ਵੀ ਜਿਨ੍ਹਾਂ ਅੰਦਰਲਿਆਂ ਸੋਤਿਆਂ ਤੋਂ ਤੂੰ ਪਾਣੀ ਖਿੱਚਦਾ ਹੈਂ, ਉਹ ਤੇ ਪਰਾਏ ਹਨ । ਪਿੰਡ ਦੀ ਧਰਤੀ ਦੀ ਮਿੱਟੀ ਦਾ ਤੂੰ ਜੀਵ ਨਹੀਂ ਹੈਂ, ਸਗੋਂ ਤੂੰ ਵੀ ਮੇਰੇ ਹੀ ਵਾਂਗ...ਕੈਦੀ ! ਕੈਦੀ !

ਲੋਚਨ : ਹੇਮ !

ਹੇਮ ਲਤਾ : ਸੱਟ ਲੱਗੀ ਏ ਨਾ ?...ਮੈਂ ਜਾਣਦੀ ਸਾਂ, ਪਰ ਜ਼ੰਜੀਰਾਂ ਖਿੱਚਦਿਆਂ ਪੀੜ ਹੁੰਦੀ ਹੀ ਹੈ । ਫਿਰ ਵੀ ਜ਼ੰਜੀਰਾਂ ਖੜਕਾਣੀਆਂ ਜ਼ਰੂਰੀ ਹਨ । ਢੌਂਗ ਦੇ ਮਖੌਟੇ ਨੂੰ ਹਟਾਣਾ ਜ਼ਰੂਰੀ ਏ ।

ਲੋਚਨ : ਢੌਂਗ ?...ਕਿਹੜਾ ਢੌਂਗ ? ਹੇਮ ਲਤਾ...ਹੇਮ...ਇਹ ਤੂੰ ਕੀ ਕਹਿ ਰਹੀ ਏਂ ?

ਹੇਮ ਲਤਾ : ਢੌਂਗ ਉਹੀ ਜਿਹੜਾ ਤੈਨੂੰ ਤੇਰੀ ਸ਼ਖ਼ਸੀਅਤ ਤੋਂ ਦੂਰ ਖਿੱਚਦਾ ਹੈ । ਉਹ ਜਿਹੜਾ ਤੈਨੂੰ ਆਪਣੀ ਅਸਲੀਅਤ ਤੋਂ ਬਚਣ ਲਈ ਮਜਬੂਰ ਕਰਦਾ ਹੈ । (ਨੇੜੇ ਜਾ ਕੇ ਹੌਲੀ ਅਵਾਜ਼ ਵਿਚ) ਸੁਣ...ਤੇਰੀਆਂ ਗੱਲਾਂ ਡਰਾਉਣੀਆਂ ਨਹੀਂ ਹਨ ।...ਮੈਂ ਉਹਨਾਂ ਵਿਚੋਂ ਤੇਰੀ ਹਾਲਤ ਦੀ ਕਹਾਣੀ ਸੁਣੀ... ਤੇਰੀ ਮਜਬੂਰੀਆਂ ਦੀ...ਤੇਰੀ ਜਕੜੀ ਹੋਈ ਆਤਮਾ ਦੀ ਪੁਕਾਰ, ਤੇਰੇ...

ਲੋਚਨ : ਬਸ ਕਰ ਹੇਮ......ਬਸ ਕਰ (ਹੱਥਾਂ ਵਿਚ ਮੱਥਾ) ਇੰਨੀ ਬੇਦਰਦੀ ਨਾਲ ਗੰਢਾਂ ਨਾ ਖੋਲ੍ਹ ।

ਹੇਮ ਲਤਾ : (ਲੋਚਨ ਦੇ ਮੋਢੇ ਤੇ ਹੱਥ ਰਖਦੀ ਹੋਈ ਤਰਲ ਬੋਲ ਨਾਲ) ਤੇਰੀ ਇਸ ਦੁਬਿਧਾ ਇਸ ਹਾਲਤ ਵਿਚ ਮੈਨੂੰ ਆਪਣਾਪਨ ਮਹਿਸੂਸ ਹੋਇਆ, ਲੋਚਨ ।

ਲੋਚਨ : ਤੂੰ ਨਹੀਂ ਜਾਣਦੀ ਹੇਮ, ਮੈਂ ਕਿੰਨਾ ਤਪ ਕੀਤਾ ਹੈ ਆਪਣੀ ਇਸ ਕਮਜ਼ੋਰੀ ਤੇ ਹਾਵੀ ਹੋਣ ਵਾਸਤੇ ਜਿਸ ਵਲ ਤੇਰਾ ਇਸ਼ਾਰਾ ਹੈ । ਟੋਏ ਟਿੱਬਿਆਂ ਤੇ ਹੱਲ ਚਲਾ ਕੇ, ਉਖਲੀ ਵਿਚ ਆਪਣੇ ਆਪ ਨੂੰ ਪਾ ਕੇ, ਧਰਤੀ ਦੇ ਭੇਦ ਨੂੰ ਫਿਰ ਤੋਂ ਜਾਨਣ ਲਈ ਉਤਾਵਲਾ ਹੋ ਕੇ, ਮੈਂ ਕਿੰਨੀ ਲਗਨ ਨਾਲ ਆਪਣੇ ਸੰਸਕਾਰਾਂ ਨੂੰ ਧੋ ਦੇਣ ਦੀ ਕੋਸ਼ਿਸ਼ ਕੀਤੀ ਹੈ ।

ਹੇਮ ਲਤਾ : ਜਾਣਦੀ ਹਾਂ । ਇਸੇ ਕਰ ਕੇ ਬਾਹਰ ਦੀਆਂ ਕੰਧਾਂ ਹੀ ਤੂੰ ਤੋੜ ਸਕਿਆ ਹੈਂ...ਤੇ ਪ੍ਰਸਥਿਤੀਆਂ ਨੇ ਤੈਨੂੰ ਇਸ ਤਰ੍ਹਾਂ ਨਹੀਂ ਘੇਰਿਆ ਹੋਇਆ ਜਿਵੇਂ

ਮੈਨੂੰ...ਪਰ ਤਾਂ ਵੀ ਲੋਚਨ, ਤਾਂ ਵੀ ਅਸੀਂ ਦੋਵੇਂ ਕੈਦੀ ਹਾਂ। ਮੈਂ ਕੈਦੀ ਹਾਂ, ਆਪਣੀ ਕਲਾ, ਆਪਣੇ ਪਰਵਾਰ, ਆਪਣੀ ਅਰਾਮਤਲਬੀ ਦੀ ਤੇ ਤੂੰ ਕੈਦੀ ਏਂ ਆਪਣੇ ਸੂਖਮ ਅਤੇ ਡੂੰਘੇ ਵਿਚਾਰਾਂ, ਆਪਣੀ ਕਲਪਨਾ... ਅਤੇ ਆਪਣੇ ਸੰਸਕਾਰਾਂ ਦਾ......ਅਤੇ ਸ਼ਾਇਦ ਅਸੀਂ "ਕੈਦੀ" ਬਣੇ ਰਹਿਣਾ ਹੈ।

ਲੋਚਨ : ਕਿਸ ਵਾਸਤੇ, ਅਸੀਂ ਕਿਉਂ ਕੈਦੀ ਹਾਂ ? ਕਿਉਂ ? ਕਿਉਂ ?

ਹੇਮ ਲਤਾ : ਸਾਨੂੰ ਕੈਦੀ ਹੀ ਬਣੇ ਰਹਿਣਾ ਪਏਗਾ, ਕਿਉਂਕਿ ਇਹੀ ਇਮਾਨਦਾਰੀ ਦੀ ਮੰਗ ਹੈ। (ਕੁਝ ਰੁਕ ਕੇ) ਮੈਂ ਚਲਦੀ ਹਾਂ, ਲੋਚਨ...ਇਹ ਤਸਵੀਰ ਤੇਰੇ ਲਈ ਛੱਡਦੀ ਜਾ ਰਹੀ ਹਾਂ।

ਲੋਚਨ : ਮੈਨੂੰ ਮੇਰੀਆਂ ਮਜਬੂਰੀਆਂ ਦੀ ਯਾਦ ਦਿਵਾਉਣ ਲਈ ?

ਹੇਮ ਲਤਾ : (ਜਾਂਦੀ ਹੋਈ) ਜੋ ਸਮਝ ਲਉ.. ਪਰ ਜਦੋਂ ਕਦੀ ਚਿੰਗਾੜੀ ਦੀ ਤਪਸ਼ ਨੂੰ ਸਹਿ ਨਾ ਸਕੋ, ਤਾਂ ਕਲਕੱਤੇ ਦਾ ਚੱਕਰ ਲਾ ਲੈਣਾ......ਚਿੰਗਾੜੀ ਨੂੰ ਬੁਝਾਣਾ ਠੀਕ ਨਹੀਂ (ਜਾਂਦੀ ਹੈ)

(ਲੋਚਨ ਕੁਝ ਕਹਿਣਾ ਚਾਹੁੰਦਾ ਹੈ, ਹੱਥ ਚੁਕਦਾ ਹੈ। ਪਰ ਫਿਰ ਰੁਕ ਜਾਂਦਾ ਹੈ। ਤਸਵੀਰ ਨੂੰ ਦੋਹਾਂ ਹੱਥਾਂ ਨਾਲ ਫੜ ਕੇ ਆਪਣੀ ਨਜ਼ਰ ਦੀ ਦੂਰੀ ਤੇ ਰਖ ਕੇ ਘੂਰਦਾ ਹੈ।)

ਲੋਚਨ : (ਕੁਝ ਚਿਰ ਘੂਰਨ ਮਗਰੋਂ) ਮੈਂ ਤਪਸ਼ ਨੂੰ ਸਹਾਂਗਾ...ਚਿੰਗਾੜੀ ਨੂੰ ਲਾਟ ਬਣ ਜਾਣ ਦੇਵਾਂਗਾ, ਤਾਂ ਜੋ ਉਹ ਮੈਨੂੰ ਝੁਲਸਾ ਦੇਵੇ।

(ਚੇਤੂ ਦਾ ਪਰਵੇਸ਼, ਲੋਚਨ ਉਸ ਨੂੰ ਨਹੀਂ ਵੇਖਦਾ।)

ਤਸਵੀਰ ਦੇ ਕੈਦੀ। ਤੁਸੀਂ ਕਿਉਂ, ਬੰਨ੍ਹੇ ਹੋਏ ਖੜੇ ਹੋ ? ਹਮੇਸ਼ਾਂ, ਹਮੇਸ਼ਾਂ ਦੇ ਵਾਸਤੇ ? ਕੀ ਇਸ ਕਰ ਕੇ......

ਚੇਤੂ : ਲੋਚਨ ਭਾਈ।

ਲੋਚਨ : (ਆਪਣੇ ਆਪ ਵਿਚ ਮਗਨ) ਕੀ ਇਸ ਵਾਸਤੇ ਕਿ ਇਹ ਪੇਂਡੂ ਨਾਚ ਨੱਚ ਸਕਣ ? ਹੱਸ ਖੇਡ ਸਕਣ, ਖਾ ਪੀ ਸਕਣ ? ਪਰ ਤਸਵੀਰ ਦੇ ਕੈਦੀ ...ਤੁਹਾਡੀ ਤਪਸ਼ ਨਾਲ ਇਹਨਾਂ ਲੋਕਾਂ ਦੀ ਰਾਹ ਦੀਆਂ ਝਾੜੀਆਂ ਮਿੱਟੀ ਹੋ ਜਾਣ, ਪਰ ਤੁਹਾਡੀਆਂ ਜ਼ੰਜੀਰਾਂ ਇਹਨਾਂ ਦੇ ਸਿਰ ਦਾ ਭਾਰ ਨਾ ਬਨਣ...ਅਤੇ...ਅਤੇ...ਮੰਜ਼ਿਲ ਦੇ ਅਖ਼ੀਰ ਵਿਚ, ਇਕ ਇਹੋ ਜਿਹੀ ਕੰਧ ਦੀ ਤਰ੍ਹਾਂ ਜਿਸ ਦੇ ਸਿਰ ਤੇ ਛੱਤ ਦਾ ਭਾਰ ਨਾ ਹੋਵੇ, ਇਹੋ ਜਿਹੀ ਅਣਚਾਹੀ ਕੰਧ ਦੀ ਤਰ੍ਹਾਂ ਆਪਣੇ ਆਪ ਢਹਿ ਜਾਵੇ ਮੈਂ ਢਹਿ ਜਾਵਾਂ... ਮੈਂ.. ਮੈਂ ਹੀ ਤੇ।

ਚੇਤੂ : (ਅੱਗੇ ਵੱਧ ਕੇ ਜ਼ੋਰ ਨਾਲ) ਲੋਚਨ ਭਾਈ, ਤੁਸੀਂ ਤਸਵੀਰ ਨਾਲ ਗੱਲਾਂ ਕਰ ਰਹੇ ਹੋ ?

ਲੋਚਨ : (ਮੁੜ ਕੇ ਤਸਵੀਰ ਰਖਦਾ ਹੋਇਆ) ਚੇਤੂ (ਰੁਕ ਕੇ) ਯਕੀਨ ਰੱਖ ਚੇਤੂ, ਮੈਂ ਗੋਡੇ ਨਹੀਂ ਟੇਕਾਂਗਾ। (ਚੇਤੂ ਦੇ ਮੋਢੇ ਫੜਦਾ ਹੋਇਆ) ਭਾਵੇਂ ਜ਼ੰਜੀਰਾਂ ਮੈਨੂੰ ਲਹੂ ਲੁਹਾਣ ਕਰ ਦੇਣ, ਭਾਵੇਂ ਰਸਤੇ ਦੇ ਕੰਡੇ ਮੇਰੇ ਪੈਰਾਂ ਨੂੰ ਛਾਨਣੀ ਛਾਨਣੀ ਕਰ ਦੇਣ...ਇਹ ਹੋ ਨਹੀਂ ਸਕਦਾ ਜਦੋਂ ਤਕ...... ਜਦ ਤਕ ਤੁਸਾਂ ਲੋਕਾਂ ਦੇ ਵੱਧਦੇ ਕਦਮਾਂ ਵਾਸਤੇ ਮੈਂ ਆਪਣੀ ਹਸਤੀ ਮਿਟਾਣ ਲਈ ਤੱਤਪਰ ਰਹਾਂਗਾ...ਹੋ ਨਹੀਂ ਸਕਦਾ, ਨਹੀਂ...ਨਹੀਂ।

ਚੇਤੂ : ਲੋਚਨ ਭਾਈ, ਆਪਣੀ ਜ਼ਮੀਨ ਤੇ ਨਹੀਂ ਚਲੋਗੇ ?

ਲੋਚਨ : (ਜਿਵੇਂ ਸੁੱਤਿਆਂ ਨੂੰ ਅਹਿਸਾਸ ਨੇ ਜਗਾਇਆ ਹੋਵੇ) ਹੈਂ...

ਚੇਤੂ : ਬਹੁਤ ਕੰਮ ਏ, ਭਾਈ, ਹੁਣ ਤਲਹੱਟੀ ਵਾਲੀ ਜ਼ਮੀਨ ਮੁੜ ਕੇ ਮਿਲੀ ਏ ਤਾਂ......

ਲੋਚਨ : (ਗਹਿਰੀ ਆਵਾਜ਼ ਨਾਲ) ਠੀਕ ਤਾਂ ਹੈ। ਚਲੋ ਪੁਟਾਈ ਸ਼ੁਰੂ ਕਰੀਏ।

ਚੇਤੂ : (ਅਟਕਦੀ ਆਵਾਜ਼ ਵਿਚ) ਸ਼ਾਇਦ...ਸ਼ਾਇਦ ਤੁਸਾਂ ਨੂੰ ਆਰਾਮ ਕਰਨਾ ਚਾਹੀਦਾ ਏ ਲੋਚਨ ਭਾਈ।

ਲੋਚਨ : ਅਰਾਮ ? ਨਹੀਂ ਚੇਤ ਰਾਮ। ਮੈਂ ਤਾਂ ਆਪਣੇ ਪਸੀਨੇ ਦੇ ਸ਼ੀਸ਼ੇ ਵਿਚ ਕਦੀ ਨਾ ਮਿਟਣ ਵਾਲੀ ਛਾਂ ਵੇਖਣੀ ਹੈ।......(ਪੰਜਾਲੀ ਚੁੱਕਦਾ ਹੈ।) ਚਲ ਚਲੀਏ।

(ਉਹ ਚਲਦਾ ਹੈ ਅਤੇ ਹੌਲੇ ਹੌਲੇ ਪਰਦਾ ਹੁੰਦਾ ਹੈ।)

## ਪਾਤਰ

ਪਹਿਲਾ ਵਿਅੱਕਤੀ
ਦੂਸਰਾ ਵਿਅੱਕਤੀ (ਨੌਜਵਾਨ)
ਬੈਰ੍ਹਾ

(ਸਥਾਨ : **ਕਾਫ਼ੀ ਹਾਊਸ**)

(ਕਾਫ਼ੀ ਹਾਊਸ ਦਾ ਇਕ ਕਮਰਾ ਹੈ ਜਿਸ ਵਿਚ ਇਕ ਹੀ ਮੇਜ਼ ਤੇ ਇਕ ਹੀ ਕੁਰਸੀ ਪਈ ਹੈ। ਪਿੱਠ-ਭੂਮੀ ਤੋਂ ਤਿੰਨ ਵਿਅੱਕਤੀਆਂ ਦੀ ਆਪਸੀ ਵਾਰਤਾਲਾਪ ਦੀ ਆਵਾਜ਼ ਆਈ ਹੈ। ਪਹਿਲਾ ਵਿਅੱਕਤੀ ਜਿਸ ਦੀ ਉਮਰ ਤਕਰੀਬਨ 45 ਸਾਲ ਹੈ ਅਤੇ ਉਹਨੇ ਕੁਰਤਾ ਪਜਾਮਾ ਪਾਇਆ ਹੋਇਆ ਹੈ। ਉਹ ਜਲਦੀ ਨਾਲ ਆਉਂਦਾ ਹੈ ਤੇ ਦੌੜ ਕੇ ਕੁਰਸੀ ਤੇ ਬੈਠ ਜਾਂਦਾ ਹੈ। ਉਸ ਦੇ ਪਿਛੇ ਹੀ ਦੂਸਰਾ ਵਿਅੱਕਤੀ ਆਉਂਦਾ ਹੈ। ਉਸ ਦੀ ਉਮਰ ਲਗਭਗ 25 ਸਾਲ ਹੈ ਉਹਨੇ ਪੈਂਟ ਕਮੀਜ਼ ਪਾਈ ਹੋਈ ਹੈ। ਉਹਨੂੰ ਵੇਖਦਿਆਂ ਹੀ ਪਹਿਲਾ ਵਿਅੱਕਤੀ ਛੇਤੀ ਨਾਲ ਕਾਗਜ਼ ਮੇਜ਼ ਤੇ ਰੱਖ ਦੇਂਦਾ ਹੈ।)

ਪਹਿਲਾ ਵਿਅੱਕਤੀ : (ਰੋਹਬ ਵਿਚ) ਬੈਰ੍ਹਾ......।

ਬੈਰ੍ਹਾ : (ਆਉਂਦਾ ਹੈ) ਜੀ, ਬੋਲੋ......ਹੁਕਮ ਕਰੋ।

ਪਹਿਲਾ ਵਿਅੱਕਤੀ : ਇਕ ਕਾਫ਼ੀ, ਤਿੰਨ ਗਲਾਸ ਪਾਣੀ...ਇਕ ਕਾਫ਼ੀ...ਤਿੰਨ ਪਾਣੀ... ਇਕ ਕਾਫ਼ੀ...ਤਿੰਨ ਪਾਣੀ...।

(ਬੈਰ੍ਹਾ ਵੀ ਇਹੋ ਆਰਡਰ ਦੁਹਰਾਉਂਦਾ ਹੈ। ਦੂਸਰਾ ਵਿਅੱਕਤੀ ਉਡੀਕ ਵਿਚ ਹੈ ਕਿ ਕਦੋਂ ਗੱਲ ਖਤਮ ਹੋਵੇ ਤੇ ਉਹ ਬੋਲੇ। ਪਰ ਖ਼ਤਮ ਨਹੀਂ ਹੋ ਰਹੀ ਕਿਉਂਕਿ ਬੈਰ੍ਹਾ ਬੋਲਦਾ ਬੋਲਦਾ ਜਾਂਦਾ ਹੈ।)

ਪਹਿਲਾ ਵਿਅੱਕਤੀ : ਮੈਂ ਰੋਜ਼ ਇਥੇ ਬੈਠਦਾ ਹਾਂ। ਪਿਛਲੇ ਤੇਰ੍ਹਾਂ ਵਰ੍ਹਿਆਂ ਤੋਂ ਮੈਂ ਇਥੇ ਹੀ ਬੈਠਦਾ ਚਲਿਆ ਆ ਰਿਹਾ ਹਾਂ। ਇਸ ਸੱਚਾਈ ਨੂੰ ਸਾਰੀ ਦੁਨੀਆਂ ਜਾਣਦੀ ਹੈ। ਪਰ ਜੇਕਰ ਕੋਈ ਇਕ ਵਿਅੱਕਤੀ ਨਾ ਜਾਣੇ ਤਾਂ ਮੈਂ ਕੀ ਕਰ ਸਕਦਾ ਹਾਂ ?

ਦੂਜਾ ਵਿਅੱਕਤੀ : ਤੁਸੀਂ ਝੂਠ ਬੋਲਦੇ ਹੋ। ਪਿਛਲੇ ਛੇ ਦਿਨਾਂ ਤੋਂ ਮੈਂ ਇਥੇ ਲਗਾਤਾਰ ਬੈਠ ਰਿਹਾ ਹਾਂ। ਇਥੇ ਇਕ ਹੀ ਕੁਰਸੀ ਹੁੰਦੀ ਸੀ। ਮੈਂ ਇਥੇ ਬੈਠ ਕੇ ਉਹਦੀ ਉਡੀਕ ਕਰਦਾ ਸਾਂ। ਉਹ ਆਉਂਦੀ ਸੀ। ਫਿਰ ਅਸੀਂ ਆਹਮੋ-ਸਾਹਮਣੇ ਬੈਠ ਕੇ ਗੱਲਾਂ ਕਰਿਆ ਕਰਦੇ ਸਾਂ।

ਪਹਿਲਾ ਵਿਅੱਕਤੀ : (ਮੇਜ਼ ਤੇ ਲਿਖਣ ਦਾ ਸਮਾਨ ਸਜਾਂਦਾ ਰਹਿੰਦਾ ਹੈ) ਮੈਂ ਇਥੇ ਬੈਠ ਕੇ ਆਪਣਾ ਕੰਮ ਕਰਦਾ ਹਾਂ।

ਦੂਜਾ ਵਿਅੱਕਤੀ : ਮੈਂ ਵੀ ਤਾਂ ਇਥੇ ਆਪਣੇ ਕੰਮ ਨੂੰ ਹੀ ਆਇਆ ਹਾਂ।

ਪਹਿਲਾ ਵਿਅੱਕਤੀ : ਗੱਲਾਂ ਕਰਨਾ ਕੋਈ ਕੰਮ ਨਹੀਂ।

ਦੂਜਾ ਵਿਅੱਕਤੀ : ਇਥੇ ਬੈਠ ਕੇ ਲਿਖਣਾ ਪੜ੍ਹਨਾ ਵੀ ਕੋਈ ਕੰਮ ਨਹੀਂ ।
ਪਹਿਲਾ ਵਿਅੱਕਤੀ : ਤੂੰ ਅਜੇ ਪੜ੍ਹਦਾ ਏਂ ?
ਦੂਜਾ ਵਿਅੱਕਤੀ : ਤੁਹਾਡਾ ਮਤਲਬ ?
ਪਹਿਲਾ ਵਿਅੱਕਤੀ : ਆਪਣੇ ਦੇਸ਼ ਦੀ ਹਿਸਟਰੀ ਪੜ੍ਹੀ ਆ ?
(ਦੂਸਰਾ ਵਿਅੱਕਤੀ ਸਿਗਰਟ ਸੁਲਗਾਂਦਾ ਹੈ । ਤੇ ਗ਼ੁੱਸੇ ਨਾਲ ਚੁੱਪਚਾਪ ਇਕ ਪਾਸੇ ਵੇਖਣ ਲੱਗ ਜਾਂਦਾ ਹੈ ।)
ਪਹਿਲਾ ਵਿਅੱਕਤੀ : ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਅੱਜ ਕਲ੍ਹ ਦੇ ਨੌਜਵਾਨ ਆਪਣੇ ਦੇਸ਼ ਦੀ ਹਿਸਟਰੀ ਦਾ ਨਾਂ ਸੁਣਦਿਆਂ ਹੀ, ਸਿਗਰਟ ਪੀਣ ਲੱਗਦੇ ਨੇ । ਸਾਡੀ ਪੁਸ਼ਤ ਵਿਚ ਇਹ ਗੱਲ ਨਹੀਂ ਸੀ । ਅਸਾਂ ਤੇ ਇਤਿਹਾਸ ਵਿਚ ਜੀਵਿਆ ਹੈ ਇਤਿਹਾਸ ਨੂੰ ਮਾਣਿਆ ਹੈ, ਅਤੇ ਇਤਿਹਾਸ ਦੇ ਮਹਾਨ ਕਾਂਡ ਦੀ ਰਚਨਾ ਕੀਤੀ ਹੈ।ਅਸਾਂ ਤਾਂ ਸੁਤੰਤਰਤਾ ਸੰਗਰਾਮ...
ਦੂਜਾ ਵਿਅੱਕਤੀ : (ਕੱਟ ਕੇ) ਚੁੱਪ ਕਰੋ, ਕੀ ਇਹ ਸਭ ਕੁਝ ਸੁਨਾਣ ਲਈ ਹੀ ਤੁਸੀਂ ਰੋਜ਼ ਇਥੇ ਆਉਂਦੇ ਹੋ ?
ਪਹਿਲਾ ਵਿਅੱਕਤੀ : (ਉਠ ਕੇ) ਤੇ ਤੂੰ ਇਥੇ ਸਾਡੇ ਤੇ ਗ਼ੁੱਸਾ ਵਿਖਾਉਣ ਆਉਂਦਾ ਹੈਂ ? (ਰੁਕ ਕੇ) ਕੀ ਇਕ ਸਿਗਰਟ ਮੈਨੂੰ ਦੇ ਸਕੇਂਗਾ (ਲੈ ਕੇ) ਹੇ ਰਾਮ, ਕਿੰਨੀਆਂ ਤੇਜ਼ ਸਿਗਰਟਾਂ ਤੁਸੀਂ ਲੋਕ ਪੀਂਦੇ ਹੋ । ਸਾਡੇ ਸਮਿਆਂ ਵਿਚ ਤਾਂ ਇਹੋ ਜਿਹੀਆਂ ਸਿਗਰਟਾਂ ਪੀਣ ਦਾ ਰਿਵਾਜ ਹੀ ਨਹੀਂ ਸੀ । ਅਸੀਂ ਤੇ ਇਸ ਉਮਰ ਵਿਚ ਸਤਿਆਗ੍ਰਹੀ ਸਾਂ । ਸਾਡੇ ਸਾਹਮਣੇ ਇਕ ਮਹਾਨ ਉਦੇਸ਼ ਸੀ...ਮੇਰਾ ਮਤਲਬ ਏ...ਕੁਝ ਇਹੋ ਜਿਹਾ ਸੀ ਜੋ ਸਾਨੂੰ ਹਰ ਪਲ ਪਰੇਰਨਾ ਦੇਈ ਰਖਦਾ (ਇਹ ਕਹਿੰਦਾ ਹੋਇਆ ਮੇਜ਼ ਨਾਲ ਢੋਹ ਲਾ ਕੇ ਖਲੋ ਜਾਂਦਾ ਹੈ । ਸਿਗਰਟ ਪੀਂਦਾ ਹੈ ਤੇ ਮੂੰਹ ਵਿਚੋਂ ਧੂੰਆਂ ਕੱਢਦਿਆਂ ਹੋਇਆਂ ਬੋਲਦਾ ਹੈ ।)
ਪਹਿਲਾ ਵਿਅੱਕਤੀ : ਧੂੰਏਂ ਵਿਚ ਅਨੇਕਾਂ ਹੀ ਲਕੀਰਾਂ ਹਨ, ਅਤੇ ਸਭ ਹੀ ਵੱਖਰੀਆਂ ਵੱਖਰੀਆਂ ਬਣਦੀਆਂ ਖਿਲਰਦੀਆਂ, ਵਾਯੂ ਮੰਡਲ ਦੇ ਮੂੰਹ ਵਿਚ ਸਮਾਂਦੀਆਂ ਜਾਂਦੀਆਂ ਹਨ । ਇਹ ਸਭ ਅਮਲ ਇਸ ਤਰ੍ਹਾਂ ਲੱਗਦਾ ਹੈ ਜਿਸ ਤਰ੍ਹਾਂ ਕਿ ਇਕ ਬਹੁਤ ਵੱਡੀ ਸਾਰੀ ਕੋਹੜ ਕਿਰਲੀ ਹੋਵੇ ਜਿਹੜੀ ਇਹਨਾਂ ਸਾਰੀਆਂ ਲਕੀਰਾਂ ਨੂੰ ਹਜ਼ਮ ਕਰਦੀ ਜਾਂਦੀ ਹੋਵੇ ।
ਦੂਜਾ ਵਿਅੱਕਤੀ : (ਸਿਗਰਟ ਨੂੰ ਮਧੋਲਦਾ ਹੋਇਆ) ਤੁਹਾਨੂੰ ਕੋਈ ਹੱਕ ਨਹੀਂ ਕਿ ਮੈਨੂੰ ਇਸ ਤਰ੍ਹਾਂ ਬੋਰ ਕਰੋ ।
ਪਹਿਲਾ ਵਿਅੱਕਤੀ : ਅਸੀਂ ਉਦੋਂ ਸਿਗਰਟ ਨਹੀਂ ਸਾਂ ਪੀਂਦੇ ਹੁੰਦੇ । ਕਾਫ਼ੀ ਦਾ ਨਾਂ ਵ

ਨਹੀਂ ਸੀ ਸੁਣਿਆ। 1944 ਵਿਚ ਪਹਿਲੀ ਵਾਰੀ ਇਹਦਾ ਨਾਂ ਸੁਣਿਆ ਸੀ। ਸਾਡੇ ਸੂਰਾ ਜੀ, ਗੁਰੂ ਨੇ, ਤੇਰ੍ਹਾਂ ਦਿਨ ਦਾ ਵਰਤ ਤੋੜਿਆ ਸੀ...ਆਤਮਾ ਨੂੰ ਸ਼ੁਧ ਕਰਨ ਦਾ ਵਰਤ ਸੀ...ਅੰਗਰੇਜ਼ ਕਲੱਕਟਰ ਨੇ ਆਪਣੇ ਹੱਥਾਂ ਨਾਲ ਉਹਨਾਂ ਨੂੰ ਕਾਫ਼ੀ ਪਿਆਈ ਸੀ।
(ਬੈਰ੍ਹਾ ਆਉਂਦਾ ਹੈ)

ਬੈਰ੍ਹਾ : ਇਕ ਕਾਫ਼ੀ, ਤਿੰਨ ਗਲਾਸ ਪਾਣੀ।......

ਪਹਿਲਾ ਵਿਅੱਕਤੀ : ਅਜੀਬ ਲੋਕ ਨੇ...ਇਹਨਾਂ ਨੂੰ ਕੌਣ ਸਮਝਾਏ...ਇਹਨਾਂ ਨੂੰ ਕੋਈ ਕੀ ਕਹੇ ? ਇਹਨਾਂ ਤੇ ਇੰਨਾ ਬੇ-ਮਤਲਬ ਗੁੱਸਾ ਆਉਂਦਾ ਹੈ ਕਿ...

ਦੂਜਾ ਵਿਅੱਕਤੀ : ਚੁੱਪ ਰਵ੍ਹੋ।
(ਉਹਦੇ ਉੱਚੇ ਚਿਲਕ ਕੇ ਬੋਲਣ ਨਾਲ ਇੰਝ ਲੱਗਦਾ ਹੈ ਕਿ ਕੋਈ ਚੀਜ਼ ਡਿੱਗ ਕੇ ਟੁੱਟ ਗਈ ਹੋਵੇ।)

ਦੂਜਾ ਵਿਅੱਕਤੀ : ਇਥੇ ਇਕ ਹੋਰ ਕੁਰਸੀ ਸੀ ?

ਪਹਿਲਾ ਵਿਅੱਕਤੀ : ਸੀ ..ਯਾਨੀ ਇਹ ਇਤਿਹਾਸ ਦੀ ਗੱਲ ਹੈ। ਅਤੇ ਇਤਿਹਾਸ ਵਿਚ ਭਲਾ ਕੀ ਨਹੀਂ ?

ਦੂਜਾ ਵਿਅੱਕਤੀ : ਇਥੋਂ ਦੀ ਉਹ ਕੁਰਸੀ ਕਿਥੇ ਏ ?

ਬੈਰ੍ਹਾ : ਅੰਦਰ ਏ ਅਤੇ ਉਹਦੇ ਤੇ ਇਕ ਭੱਦਰ ਪੁਰਸ਼ ਬੈਠੇ ਨੇ।

ਦੂਜਾ ਵਿਅੱਕਤੀ : ਪਰ ਉਹ ਕੁਰਸੀ ਤਾਂ ਇਥੋਂ ਦੀ ਏ।

ਬੈਰ੍ਹਾ : ਜਨਾਬ ਉਸ ਉਤੇ ਇਕ ਭੱਦਰ ਪੁਰਸ਼ ਬੈਠੇ ਨੇ।

ਦੂਜਾ ਵਿਅੱਕਤੀ : ਉਸ ਭੱਦਰ ਪੁਰਸ਼ ਨੂੰ ਕਹੋ......

ਬੈਰ੍ਹਾ : ਜਨਾਬ, ਉਹ ਉੱਚਾ ਸੁਣਦੇ ਨੇ ?

ਦੂਜਾ ਵਿਅੱਕਤੀ : ਤਾਂ ਮੈਂ ਲਿਖ ਕੇ ਦੇਂਦਾ ਹਾਂ......

ਬੈਰ੍ਹਾ : ਜਨਾਬ, ਉਹਨਾਂ ਨੂੰ ਬੜਾ ਘਟ ਵਿਖਾਈ ਦੇਂਦਾ ਹੈ ?
(ਪਹਿਲਾ ਵਿਅੱਕਤੀ ਕਾਫ਼ੀ ਪੀ ਰਿਹਾ ਹੈ।)

ਪਹਿਲਾ ਵਿਅੱਕਤੀ : ਅਸਲ ਵਿਚ ਤੁਸੀਂ ਉਸ ਭੱਦਰ ਪੁਰਸ਼ ਨੂੰ ਜਾਣਦੇ ਨਹੀਂ, ਇਸ ਲਈ ਤੁਹਾਨੂੰ ਗੁੱਸਾ ਆ ਰਿਹਾ ਏ, ਮੈਂ ਉਹਨਾਂ ਨੂੰ ਪਿਛਲੇ ਪੰਝੀ ਵਰ੍ਹਿਆਂ ਤੋਂ ਜਾਣਦਾ ਹਾਂ।

ਦੂਜਾ ਵਿਅੱਕਤੀ : ਤੁਸੀਂ ਫੇਰ ਉਹਨਾਂ ਦੇ ਕੋਲ ਹੀ ਜਾ ਕੇ ਕਿਉਂ ਨਹੀਂ ਬੈਠਦੇ ?

ਪਹਿਲਾ ਵਿਅੱਕਤੀ : ਮੈਂ ਇਹੋ ਹੀ ਤੇ ਤੁਸਾਂ ਅੱਗੇ ਅਰਜ਼ ਕਰਨਾ ਚਾਹੁੰਦਾ ਹਾਂ...ਕਿ ਤੁਸੀਂ ਉਸ ਮਹਾਂ ਪੁਰਸ਼ ਨੂੰ ਨਹੀਂ ਜਾਣਦੇ। ਇਹ ਉਹੋ ਹੀ ਸਵਰਾਜੀ ਗੁਰੂ ਨੇ। ਹੁਣ ਇਹ ਹਰ ਵਕਤ ਕਾਫ਼ੀ ਪੀਂਦੇ ਨੇ ਅਤੇ ਇਕ ਭੀੜ

ਵਿਚ ਘਿਰੇ ਰਹਿੰਦੇ ਨੇ ।

ਦੂਜਾ ਵਿਅੱਕਤੀ : ਮੈਂ ਉਹਨਾਂ ਦੇ ਬਾਰੇ ਕੁਝ ਵੀ ਜਾਨਣਾ ਨਹੀਂ ਚਾਹੁੰਦਾ ।

ਪਹਿਲਾ ਵਿਅੱਕਤੀ : ਉਹ ਵੀ ਇਹੀ ਚਾਹੁੰਦੇ ਨੇ ।

ਦੂਜਾ ਵਿਅੱਕਤੀ : ਇਹ ਮੇਰੀ ਖ਼ਾਹਿਸ਼ ਏ ।

ਪਹਿਲਾ ਵਿਅੱਕਤੀ : ਉਹਨਾਂ ਦੀ ਵੀ ਇਹੀ ਖ਼ਾਹਿਸ਼ ਏ ।

ਦੂਜਾ ਵਿਅੱਕਤੀ : ਮੈਨੂੰ ਕਿਸੇ ਦੀ ਪਰਵਾਹ ਨਹੀਂ ।

ਪਹਿਲਾ ਵਿਅੱਕਤੀ : ਉਹਨਾਂ ਨੂੰ ਵੀ ਕਿਸੇ ਦੀ ਪਰਵਾਹ ਨਹੀਂ ।

ਦੂਜਾ ਵਿਅੱਕਤੀ : ਮੈਂ ਵੇਖਦਾ ਹਾਂ......

ਪਹਿਲਾ ਵਿਅੱਕਤੀ : ਉਹ ਸਾਨੂੰ ਵੇਖ ਰਹੇ ਨੇ ।

ਦੂਜਾ ਵਿਅੱਕਤੀ : ਮੈਂ ਉਨ੍ਹਾਂ ਨੂੰ ਜ਼ਬਰਦਸਤੀ ਉਠਾ ਕੇ ਕੁਰਸੀ ਲੈ ਆਉਂਦਾ ਹਾਂ । ਇਹ ਕੁਰਸੀ ਇਥੋਂ ਦੀ ਏ । ਮੈਂ ਉਸ ਉਤੇ ਪਿਛਲੇ ਛਿਆਂ ਦਿਨਾਂ ਤੋਂ ਲਗਾਤਾਰ ਬੈਠਦਾ ਚਲਿਆ ਆ ਰਿਹਾ ਹਾਂ ।

ਬੈਰ੍ਹਾ : ਜਨਾਬ, ਉਹ ਸੱਜਨ ਇਥੇ ਪਿਛਲੇ ਵੀਹਾਂ ਸਾਲਾਂ ਤੋਂ ਲਗਾਤਾਰ ਬੈਠੇ ਨੇ ।

ਦੂਜਾ ਵਿਅੱਕਤੀ : ਪਿਛਲੇ ਛੇ ਮਹੀਨਿਆਂ ਤੋਂ ਅਸੀਂ ਇਥੇ ਬੈਠਦੇ ਚਲੇ ਆ ਰਹੇ ਹਾਂ । ਇਥੇ ਉਹ ਬੈਠਦੀ ਸੀ...ਮੈਂ ਇਥੇ ਬੈਠਦਾ ਸਾਂ ।

ਬੈਰ੍ਹਾ : ਠੀਕ ਹੈ, ਛੇ ਦਿਨਾਂ ਤੋਂ ਉਹ ਸ਼ਹਿਰ ਤੋਂ ਬਾਹਰ ਸਨ ।

ਪਹਿਲਾ ਵਿਅੱਕਤੀ : (ਜਿਸ ਨੇ ਹੁਣ ਤਕ ਕਾਫ਼ੀ ਖ਼ਤਮ ਕਰ ਲਈ ਹੈ) ਭਾਈ ਸਾਹਿਬ ਮੈਂ ਛੇ ਦਿਨਾਂ ਤੋਂ ਆਪਣਾ ਡਾਕਟਰੀ ਮੁਆਇਨਾ ਕਰਾਣ ਵਾਸਤੇ ਹਸਪਤਾਲ ਰਿਹਾ ਹਾਂ । ਮੈਨੂੰ ਬਲੱਡ ਪ੍ਰੈਸ਼ਰ ਦੀ ਤਕਲੀਫ਼ ਹੈ । ਸਵੇਰ ਤੋਂ ਦੁਪਹਿਰ ਤਕ ਹੁੰਦਾ ਹੈ । ਦੁਪਹਿਰ ਤੋਂ ਅੱਧੀ ਰਾਤ ਤਕ ਹਾਈ ਹੁੰਦਾ ਹੈ । ਮੈਨੂੰ ਨੀਂਦਰ ਨਹੀਂ ਆਉਂਦੀ ਫੇਰ ਮੈਂ ਆਪਣੇ ਯੋਗ ਅਭਿਆਸ ਨਾਲ ਇਸ ਬਲੱਡ ਪ੍ਰੈਸਰ ਨੂੰ ਬਦਲ ਦੇਂਦਾ ਹਾਂ । ਸਵੇਰ ਤੋਂ ਦੁਪਹਿਰ ਤਕ ਫਿਰ ਹਾਈ ਰਹਿੰਦਾ ਹੈ ਅਤੇ ਦੁਪਹਿਰ ਤੋਂ ਪਿਛੋਂ ਲੋ ਹੋ ਜਾਂਦਾ ਹੈ ਤਾਂ ਜਾ ਕੇ ਫਿਰ ਨੀਂਦ ਆਉਂਦੀ ਹੈ ।

ਦੂਜਾ ਵਿਅੱਕਤੀ : ਤੁਸੀਂ ਬੰਦ ਕਰੋ ਆਪਣੀ ਇਹ ਬਕਵਾਸ...ਮੈਂ ਇਥੇ ਬੈਠ ਕੇ ਉਸ ਨਾਲ ਗੱਲਾਂ ਕਰਨੀਆਂ ਨੇ ।

ਪਹਿਲਾ ਵਿਅੱਕਤੀ : ਬੈਰ੍ਹਾ, ਸਾਹਿਬ ਕੀ ਕਰ ਰਿਹਾ ਏ ?

ਬੈਰ੍ਹਾ : ਸਾਹਬ ਆਪਣੀ ਗਰਲ ਫ਼ਰੈਂਡ ਦੀ ਉਡੀਕ ਕਰ ਰਿਹਾ ਏ । ਗਰਲ ਫ਼ਰੈਂਡ......

ਦੂਜਾ ਵਿਅੱਕਤੀ : (ਗੁੱਸੇ ਨਾਲ) ਮੈਂ ਇਥੇ ਬੈਠਣਾ ਹਾਂ । ਹਟ ਜਾਓ...ਮੈਂ ਕਹਿੰਦਾ ਹਾਂ ਇਥੋਂ ਚਲੇ ਜਾਵੋ । (ਦੋਹਾਂ ਆਦਮੀਆਂ ਵਿਚ ਕੁਰਸੀ ਲਈ ਲੜਾਈ ਹੁੰਦੀ ਹੈ । ਬੈਰ੍ਹਾ, ਦੌੜ ਕੇ ਮੇਜ਼ ਉਤੋਂ ਕਪ ਪਲੇਟ, ਗਲਾਸ ਚੁੱਕ ਕੇ ਜਲਦੀ ਨਾਲ ਚਲਾ ਜਾਂਦਾ ਹੈ । ਮੇਜ਼ ਡਿਗ ਪਈ ਹੈ ਕੁਰਸੀ ਹਾਲੇ ਵੀ ਪਹਿਲੇ ਆਦਮੀ ਦੇ ਹੱਥ ਵਿਚ ਹੈ । ਦੂਜਾ ਆਦਮੀ ਸੱਟ ਲੱਗਣ ਨਾਲ ਥੱਲੇ ਡਿਗਦਾ ਹੈ । ਬੈਰ੍ਹਾ ਹੱਥ ਵਿਚ ਦੋ ਗਲਾਸ ਪਾਣੀ ਦੇ ਲੈ ਕੇ ਆਉਂਦਾ ਹੈ ।)

ਬੈਰ੍ਹਾ : ਉਸ ਭੱਦਰ ਪੁਰਸ਼ ਨੇ ਮੈਨੂੰ ਕਿਹਾ ਹੈ ਕਿ ਤੁਸਾਂ ਲੋਕਾਂ ਨੂੰ ਠੰਡਾ ਪਾਣੀ ਪਿਆ ਦਿਤਾ ਜਾਵੇ । ਉਨ੍ਹਾਂ ਦਾ ਕਹਿਣਾ ਏ ਕਿ ਜਿਸ ਨੂੰ ਬਹੁਤੀ ਸੱਟ ਲੱਗੀ ਏ ਉਹ ਜ਼ਰਾ ਠਹਿਰ ਕੇ ਪੀਏ, ਜਿਸ ਨੂੰ ਥੋੜੀ ਲੱਗੀ ਏ ਉਹ ਹੁਣੇ ਪੀ ਲਏ ।

ਪਹਿਲਾ ਵਿਅੱਕਤੀ : (ਪਾਣੀ ਪੀਂਦਾ ਹੈ)

ਪਹਿਲਾ ਵਿਅੱਕਤੀ : ਤੁਹਾਡੇ ਕੋਲ ਸਿਗਰਟ ਹੋਵੇਗੀ ?

ਦੂਜਾ ਵਿਅੱਕਤੀ : (ਸਿਗਰਟਾਂ ਦੀ ਡੱਬੀ ਉਹਦੇ ਮੂੰਹ ਤੇ ਮਾਰਦਾ ਹੈ ਉਹ ਲੈ ਕੇ ਸਿਗਰਟ ਪੀਂਦਾ ਹੈ ।)

ਪਹਿਲਾ ਵਿਅੱਕਤੀ : (ਉਠ ਕੇ ਕੁਰਸੀ ਤੇ ਬਾਹਾਂ ਤੇ ਪੈਰ ਰੱਖ ਕੇ) ਮੈਂ ਅਜ਼ਾਦੀ ਦੀ ਲੜਾਈ ਲੜਿਆ ਹਾਂ ਦੇਸ਼ ਨੂੰ ਅਜ਼ਾਦ ਕਰਾਣ ਵਿਚ ਮੇਰਾ ਹੱਥ ਹੈ, ਪਾਰਟ ਹੈ । ਇਨਕਲਾਬ ਜ਼ਿੰਦਾਬਾਦ ਦੇ ਬੋਲਾਂ ਨਾਲ ਮੇਰੇ ਮੂੰਹ ਵਿਚੋਂ ਲਹੂ ਵਗਿਆ ਹੈ । 'ਭਾਰਤ ਛੱਡੋ' ਦੇ ਇਕ ਹੀ ਨਾਹਰੇ ਤੇ ਅਸਾਂ ਕੁਰਬਾਨੀਆਂ ਦਿਤੀਆਂ ।......

ਬੈਰ੍ਹਾ : (ਹੋਲੀ ਜਿਹੀ ਤਾੜੀ ਵਜਾਂਦਾ ਹੈ)

ਦੂਜਾ ਵਿਅੱਕਤੀ : ਮੈਂ ਇਥੇ ਤੇਰੇ ਵਾਸਤੇ ਨਹੀਂ ਆਇਆ । ਮੈਨੂੰ ਜੇਕਰ ਇਹ ਪਤਾ ਹੁੰਦਾ ਕਿ ਇਥੇ ਤੇਰੇ ਵਰਗੇ ਫ਼ਜ਼ੂਲ ਆਜਮੀ ਬੈਠਦੇ ਨੇ ਤੇ ਮੈਂ ਇਥੇ ਕਦਾਚਿਤ ਨਾ ਆਉਂਦਾ । ਇਹ ਸੱਚ ਹੈ ਕਿ ਮੈਂ ਤੇਰੀ ਅਜ਼ਾਦੀ ਦੀ ਲੜਾਈ ਨਹੀਂ ਲੜਿਆ । ਪਰ ਉਹ ਵੀ ਕੋਈ ਲੜਾਈ ਸੀ ? ਤੂੰ ਕੁਰਬਾਨੀ ਦਿਤੀ, ਪਰ ਕਾਹਦੀ ?...ਜਦੋਂ ਵਿਦਰੋਹ ਹੀ ਨਹੀਂ ਫਿਰ ਕੁਰਬਾਨੀ ਕਿਹੀ......?

ਪਹਿਲਾ ਵਿਅੱਕਤੀ : ਹੋਰ ਅਜ਼ਾਦੀ ਦੀ ਲੜਾਈ ਕਿਵੇਂ ਹੁੰਦੀ ਏ...ਵਾਹ ਭਈ...ਵਾਹ... ਮੇਰੇ ਮਿੱਟੀ ਦੇ ਸ਼ੇਰ ।

ਦੂਜਾ ਵਿਅੱਕਤੀ : ਅਜ਼ਾਦੀ ਦੀ ਲੜਾਈ ਉਹ ਹੁੰਦੀ ਹੈ, ਜਿਹੜੀ ਥੱਲੇ ਤੋਂ ਸ਼ੁਰੂ ਕੀਤੀ

ਜਾਏ...ਥੱਲੇ ਤੋਂ ਉਤੇ ਤਕ...। ਉਤੋਂ ਥੱਲੇ ਤਕ ਨਹੀਂ। ਜਿਸ ਦੇ ਨਾਲ ਬੁਨਿਆਦੀ ਢਾਂਚਾ ਬਦਲਦਾ ਏ...ਸਿਰਫ਼ ਸੁਧਰਦਾ ਨਹੀਂ... ਸਿਰਫ਼ "ਪਾਵਰ ਦੀ ਟਰਾਂਸਫ਼ਰ" ਨਹੀਂ। ਸਗੋਂ ਇਕ ਨਵਾਂ ਬੰਦਾ ਜੋ ਆਜ਼ਾਦ ਜ਼ਮੀਨ ਤੇ ਪੈਦਾ ਹੁੰਦਾ ਏ।

ਪਹਿਲਾ ਵਿਅੱਕਤੀ : ਉਹ ਬੈਰ੍ਹੇ...ਇਸ ਨੂੰ ਕਾਫ਼ੀ ਪਿਲਾ......

ਦੂਜਾ ਵਿਅੱਕਤੀ : ਜੇ ਤੂੰ ਮੈਨੂੰ ਮਖ਼ੌਲ ਕੀਤਾ ਤੇ ਮੈਂ ਤੇਰਾ ਸਿਰ ਪਾੜ ਦੇਵਾਂਗਾ......

ਪਹਿਲਾ ਵਿਅੱਕਤੀ : ਅਸਲ ਵਿਚ ਹਾਲੀਂ ਤੁਹਾਡੇ ਵਿਚ ਅਨੁਭਵ ਦੀ ਘਾਟ ਹੈ ਤੁਹਾਡੇ ਵਿਚ ਉਤਸ਼ਾਹ ਹੈ ਅਤੇ ਇਹਦੀ ਮੈਂ ਸ਼ਲਾਘਾ ਕਰਦਾ ਹਾਂ। ਮੈਂ ਇਸ ਦੀ ਬਹੁਤ ਹੀ ਇੱਜ਼ਤ ਕਰਦਾ ਹਾਂ।

ਦੂਜਾ ਵਿਅੱਕਤੀ : ਮੈਨੂੰ ਪੈਟਰਨਾਈਜ਼ ਕਰਨ ਦੀ ਕੋਸ਼ਿਸ਼ ਨਾ ਕਰਨਾ ਤੁਹਾਡੇ ਵਰਗਿਆਂ ਨੇ ਹੀ ਸਾਡੀ ਜ਼ਿੰਦਗੀ ਤਬਾਹ ਕੀਤੀ ਏ।

ਪਹਿਲਾ ਵਿਅੱਕਤੀ : ਕੀ ਕਿਹਾ ਏ। ਕੀ.. ਠਹਿਰੀਂ...ਠਹਿਰੀਂ...ਜ਼ਰਾ, ਮੈਨੂੰ ਸਮਝਾਣ ਦੇ ਅਸਲ ਵਿਚ ਮੈਂ ਹਾਈ ਸਕੂਲ ਵੀ ਪਾਸ ਨਹੀਂ ਹਾਂ। 1942 ਵਿਚ ਮੈਂ ਨੌਵੀਂ ਜਮਾਤ ਵਿਚ ਪੜ੍ਹਦਾ ਸਾਂ...ਜਦੋਂ ਅਜ਼ਾਦੀ ਦੀ ਲੜਾਈ ਵਿਚ ਕੁੱਦ ਪਿਆ।

ਦੂਜਾ ਵਿਅੱਕਤੀ : ਕੁੱਦ ਪਿਆ ਜਾਂ ਕਿਸੇ ਨੇ ਧਕੇਲ ਦਿਤਾ ?

ਪਹਿਲਾ ਵਿਅੱਕਤੀ : ਜ਼ਰਾ ਮੈਨੂੰ ਸਾਰੀ ਗੱਲ ਸਮਝਾਣ ਦੇ, ਇਹ ਇਕ ਬਹੁਤ ਵਧੀਆ ਟਾਪਿਕ ਹੈ। ਵੇਖੋ ਨਾ ਕਾਫ਼ੀ ਹਾਊਸ ਕਿੰਨੀ ਵਧੀਆ ਥਾਂ ਏ ..ਹਾਂ ਤੇ ਤੁਸਾਂ ਕਿਹਾ ਕਿ ਮੈਂ ਤੁਹਾਡੀ ਜ਼ਿੰਦਗੀ ਤਬਾਹ ਕੀਤੀ ਹੈ। ਜੇਕਰ ਮੈਂ ਵੀ ਕਹਾਂ ਕਿ ਉਸ ਭੱਦਰ ਪੁਰਸ਼ ਨੇ ਮੇਰੀ ਜ਼ਿੰਦਗੀ ਤਬਾਹ ਕੀਤੀ ਹੈ। ਇਹ ਬਹੁਤ ਵਧੀਆ ਨਾਟਕੀ ਸਥਿਤੀ ਬਣ ਜਾਂਦੀ ਏ। ਮੈਂ ਸ਼ਰਤ ਲਾ ਕੇ ਕਹਿੰਦਾ ਹਾਂ ਕਿ ਇਸੇ ਗੱਲ ਉਤੇ ਵਧੀਆ ਕਹਾਣੀ ਲਿਖੀ ਜਾ ਸਕਦੀ ਏ, ਜਿਸ ਦਾ ਮੁੱਲ ਸੌ ਰੁਪਏ ਤਕ ਮਿਲ ਸਕਦਾ ਏ।

(ਜਲਦੀ ਨਾਲ ਕਾਗ਼ਜ਼ ਤੇ ਨੋਟ ਕਰਦਾ ਹੈ। ਦੂਜਾ ਆਦਮੀ ਉਸ ਕਾਗ਼ਜ਼ ਨੂੰ ਖੋਹ ਕੇ ਪਾੜਦਾ ਹੈ।)

ਦੂਜਾ ਵਿਅੱਕਤੀ : ਤੁਹਾਡੀ ਸਾਰੀ ਜਦੋ-ਜਹਿਦ ਬੱਸ ਇਹ ਨਾਟਕੀ ਸਥਿਤੀ ਲੱਭਣ ਵਿਚ ਹੀ ਸੀ। ਉਸ ਦਾ ਹੀ ਇਹ ਨਤੀਜਾ ਸੀ ਕਿ ਇਸ ਪਾਸੇ ਸੁਭਾਸ਼ ਨੂੰ ਦੇਸ਼ ਛੱਡ ਕੇ ਜਾਣਾ ਪਿਆ ਅਤੇ ਦੂਜੇ ਪਾਸੇ ਅਰਵਿੰਦ ਨੂੰ ਯੋਗੀ ਬਣਨਾ ਪਿਆ।

ਪਹਿਲਾ ਵਿਅੱਕਤੀ : ਇਹ ਸਭ ਕੁਝ ਮੈਨੂੰ ਲਿਖ ਲੈਣ ਦੇ ਨਹੀਂ ਤੇ ਮੈਂ ਭੁੱਲ ਜਾਵਾਂਗਾ ।
(ਇਸ ਦੇ ਦਰਮਿਆਨ ਬੈਰ੍ਹਾ ਦੌੜਦਾ ਹੋਇਆ ਅੰਦਰ ਆਉਂਦਾ ਹੈ ਤੇ ਜਲਦੀ ਨਾਲ ਬਾਹਰ ਨਿਕਲ ਜਾਂਦਾ ਹੈ ।)

ਬੈਰ੍ਹਾ : ਉਹ ਭੱਦਰ ਪੁਰਸ਼ ਨੇ ਤੁਹਾਨੂੰ ਬੇਨਤੀ ਕੀਤੀ ਏ ਕਿ ਤੁਸੀਂ ਜ਼ਰਾ ਉੱਚੀ ਉੱਚੀ ਬੋਲੋ, ਤਾਂਕਿ ਉਹ ਤੁਹਾਡਾ ਭਾਸ਼ਣ ਸੁਣ ਸਕਣ । ਉਹਨਾਂ ਨੇ ਤੁਹਾਡੇ ਲਈ ਖਾਜੇ ਤੇ ਕਰੀਮ ਕਾਫ਼ੀ ਦਾ ਹੁਕਮ ਦਿਤਾ ਏ।

ਦੂਜਾ ਵਿਅੱਕਤੀ : ਇਹ ਹੁਕਮ ਉਹਦੇ ਹੀ ਮੂੰਹ ਤੇ ਮਾਰ ।

ਬੈਰ੍ਹਾ : ਉਹ ਸੱਚਮੁੱਚ ਬਹੁਤ ਦੇਵਤਾ ਆਦਮੀ ਏ, ਉਹਨਾਂ ਵਿਚ ਜ਼ਰਾ ਵੀ ਗ਼ੁੱਸਾ ਨਹੀਂ ।

ਦੂਜਾ ਵਿਅੱਕਤੀ : ਪਰ ਮੇਰੇ ਵਿਚ ਹੈ......ਉਹਨੂੰ ਜਾ ਕੇ ਦੱਸ ਦੇ ।

ਬੈਰ੍ਹਾ : ਉਹਨਾਂ ਨੂੰ ਸਭ ਪਤਾ ਹੈ ਤੇ ਇਸੇ ਕਰ ਕੇ ਉਹ ਸਭ ਦੀ ਭਲਾਈ ਵਾਸਤੇ ਹਰ ਵੇਲੇ ਚਿੰਤਾਤੁਰ ਰਹਿੰਦੇ ਹਨ ।

ਦੂਜਾ ਵਿਅੱਕਤੀ : ਤੂੰ ਚੁੱਪ ਕਰਦਾ ਹੈਂ ਕਿ ਨਹੀਂ ?

ਬੈਰ੍ਹਾ : ਜਦ ਤਕ ਉਹ ਇਥੇ ਬੈਠੇ ਰਹਿਣਗੇ, ਮੇਰੀ ਇਥੇ ਖੜੇ ਰਹਿਣ ਦੀ 'ਡਿਊਟੀ' ਏ ।

ਦੂਜਾ ਵਿਅੱਕਤੀ : ਤਾਂ ਖੜਾ ਰਹਿ ।

ਬੈਰ੍ਹਾ : ਜਨਾਬ ਮਾਫ਼ ਕਰਨਾ ਬੋਲਨਾ ਵੀ ਮੇਰੀ 'ਡਿਊਟੀ' ਵਿਚ ਸ਼ਾਮਲ ਹੈ ।
(ਇਸ ਦੇ ਦਰਮਿਆਨ ਪਹਿਲਾ ਵਿਅੱਕਤੀ ਆਪਣੇ ਬੈਗ ਵਿਚੋਂ ਕੁਝ ਲੈਟਰ ਹੈਂਡ, ਪੈਡ ਪੇਪਰ, ਰਸੀਦ ਬੁਕ ਤੇ ਮੋਹਰ ਵਗ਼ੈਰਾ ਕੱਢਦਾ ਹੈ । ਕਝ ਚਿੱਠੀਆਂ ।)

ਪਹਿਲਾ ਵਿਅੱਕਤੀ : (ਸਾਧਾਰਣ ਤੌਰ ਤੇ ਇਕ ਹੈਂਡ ਬਿੱਲ ਪੜ੍ਹਦਾ ਹੈ) ਭੈਣੋਂ ਤੇ ਭਰਾਵੋ, ਇਹ ਇਕ ਬੜੀ ਫ਼ਿਕਰ ਵਾਲੀ ਗੱਲ ਹੈ ਕਿ ਸਾਡੀ ਰਾਸਟਰੀ ਚੇਤਨਤਾ ਦਿਨੋਂ ਦਿਨ ਘਟਦੀ ਜਾ ਰਹੀ ਏ । ਵਿਅੱਕਤੀਗਤ ਅਤੇ ਸਮਾਜਿਕ ਵਿਹਾਰ ਵਿਚ ਸਾਡਾ ਚਰਿਤ੍ਰ ਨਿਘਰਦਾ ਜਾ ਰਿਹਾ ਹੈ । ਭਾਵੇਂ ਪਰਵਾਰ ਦੀ ਗੱਲ ਕਰੋ, ਭਾਵੇਂ ਘਰ ਦੀ, ਭਾਵੇਂ ਦਫ਼ਤਰ ਦੀ, ਸਭ ਪਾਸੇ, ਇਨਡਿਸਪਲਿਨ ਫੈਲਦਾ ਜਾ ਰਿਹਾ ਹੈ । ਹਾਂ ਤੇ ਬਰਖ਼ੁਰਦਾਰ ਤੁਸੀਂ ਇਨਡਿਸਪਲਿਨ ਦਾ ਕੀ ਅਨੁਵਾਦ ਕਰੋਗੇ ?

ਦੂਜਾ ਵਿਅੱਕਤੀ : ਆਪ ਦਾ ਸਿਰ ।

ਪਹਿਲਾ ਵਿਅੱਕਤੀ : ਆਪਣਾ ਸਿਰ......ਉਹ ਬੈਰ੍ਹਾ, ਭੱਦਰ ਪੁਰਸ਼ ਨੂੰ ਪੁੱਛ ਕਿ ਇਨ-ਡਿਸਪਲਿਨ ਦਾ ਹਿੰਦੀ ਅਨੁਵਾਦ ਕੀ ਹੈ ?

(ਉਹ ਜਲਦੀ ਨਾਲ ਹੋ ਕੇ ਆਉਂਦਾ ਹੈ ।)

ਬੈਰ੍ਹਾ : ਭੱਦਰ ਪੁਰਸ਼ ਨੇ ਕਿਹਾ ਹੈ ਕਿ ਸ਼ਬਦ ਇਨਡਿਸਪਲਿਨ ਹੀ ਚੱਲਣ ਦਿਓ, ਉਨ੍ਹਾਂ ਨੂੰ ਇਹ ਬਹੁਤ ਪਿਆਰਾ ਹੈ। ਇਸ ਨਾਲ ਉਹਨਾਂ ਦੀ ਦਿਲ ਲਗੀ ਹੁੰਦੀ ਹੈ ।

ਪਹਿਲਾ ਵਿਅੱਕਤੀ : (ਪੜ੍ਹਦਾ ਹੋਇਆ) ਤੇ ਹਾਂ, ਹਰ ਥਾਂ ਹੀ ਇਨਡਿਸਪਲਿਨ ਚਲ ਰਿਹਾ ਏ ਇਸ ਵਾਸਤੇ ਇਹ ਅਤਿ ਜ਼ਰੂਰੀ ਹੈ ਕਿ ਅਸੀਂ ਥਾਂ ਥਾਂ ਤੇ (ਐਵੇਂ ਹੀ ਦੂਜੇ ਵਿਅੱਕਤੀ ਵਲ ਵੇਖਦਾ ਹੈ) ਤੁਸੀਂ ਕੰਨ ਕਿਉਂ ਬੰਦ ਕਰ ਲਏ ਨੇ ? ਇਹ ਇਸ਼ਤਿਹਾਰ ਤੁਹਾਨੂੰ ਕਿਸ ਤਰ੍ਹਾਂ ਦਾ ਲੱਗਾ ਹੈ ? ਇਹ ਮੈਂ ਆਪ ਤਿਆਰ ਕੀਤਾ ਏ ? ਵੇਖੋ ਮੈਂ ਹਾਲੀਂ ਬਹੁਤ ਕੰਮ ਕਰਨੇ ਹਨ । ਇਸੇ ਕਰ ਕੇ ਸਵੇਰੇ ਸਵੇਰੇ ਹੀ ਮੈਂ ਘਰੋਂ ਭੱਜ ਕੇ ਇਥੇ ਆ ਜਾਂਦਾ ਹਾਂ ।

ਦੂਜਾ ਵਿਅੱਕਤੀ : ਤੁਹਾਡੇ ਤੋਂ ਪਹਿਲੇ ਇਥੇ ਮੈਂ ਆਇਆ ਹਾਂ ।

ਪਹਿਲਾ ਵਿਅੱਕਤੀ : ਸਾਥੀਆ, ਗੁੱਸੇ ਨਾ ਹੋ, ਸਾਡੀ ਦੋਹਾਂ ਦੀ ਤਕਲੀਫ਼ ਇਕ ਹੈ । ਅਸੀਂ ਦੋਵੇਂ ਹਮਸਫ਼ਰ ਹਾਂ, ਹਮਦਰਦ ਹਾਂ ।

ਦੂਜਾ ਵਿਅੱਕਤੀ : ਮੈਂ ਤੁਹਾਡੇ ਨਾਲ ਗੱਲ ਨਹੀਂ ਕਰਨਾ ਚਾਹੁੰਦਾ ।

ਪਹਿਲਾ ਵਿਅੱਕਤੀ : ਇਸ ਤਰ੍ਹਾਂ ਨਾ ਕਹੋ, ਗੱਲਾਂ ਤਾਂ ਸਾਡੀ ਜ਼ਿੰਦਗੀ ਨੇ । ਅਸੀਂ ਜਾਂ ਤੇ ਰੁੱਝੇ ਰਹਿੰਦੇ ਹਾਂ ਜਾਂ ਫਿਰ ਖ਼ਾਲੀ ਰਹਿੰਦੇ ਹਾਂ ਤੇ ਉਸੇ ਖਿਲਾਅ ਨੂੰ ਭਰਨ ਅਸੀਂ ਇਥੇ ਆਉਂਦੇ ਹਾਂ । ਇਸ ਤਰ੍ਹਾਂ ਚੁੱਪ ਨਾ ਬੈਠ। ਤੇਰੀ ਇਹ ਚੁੱਪ ਮੈਨੂੰ ਡਰਾਂਦੀ ਏ, ਬੋਲ...ਬੋਲ...ਕੁਝ ਤਾਂ ਬੋਲ... ਤੂੰ ਤੇ ਬਹੁਤ ਚੰਗਾ ਬੋਲਦਾ ਏਂ ।

(ਦੂਸਰੇ ਆਦਮੀ ਨੂੰ ਪਿਆਰ ਨਾਲ ਛੋਂਹਦਾ ਹੈ ।)

ਪਹਿਲਾ ਵਿਅੱਕਤੀ : ਭਰਾਵਾ, ਮੈਨੂੰ ਬਹੁਤ ਕੰਮ ਏ । ਇੰਨਾ ਕੰਮ ਕਿ ਤੂੰ ਉਹਦੇ ਬਾਰੇ ਸੋਚ ਵੀ ਨਹੀਂ ਸਕਦਾ। ਇਸ ਤਰ੍ਹਾਂ ਦੇ ਹਾਲੀਂ ਮੈਂ ਪੰਜ ਇਸ਼ਤਿਹਾਰ ਹੋਰ ਲਿਖਣੇ ਨੇ । ਤਿੰਨਾਂ ਦੇ ਪਰੂਫ਼ ਵੇਖਣੇ ਨੇ। ਦੋ ਦੇ ਪ੍ਰਿੰਟ ਆਰਡਰ ਦੇਣੇ ਨੇ । ਇਹ ਜਿਹੜੇ ਸਾਰੇ ਪੈਡ ਰੱਖੇ ਨੇ ਨਾ, ਇਹ ਸਾਰੀਆਂ ਵੱਡੀਆਂ ਵੱਡੀਆਂ ਸੰਸਥਾਵਾਂ ਦੇ ਪੈਡ ਨੇ, ਮੈਂ ਕਿਸੇ ਦਾ ਸਕੱਤਰ ਹਾਂ, ਕਿਸੇ ਦਾ ਪਰਧਾਨ ਹਾਂ, ਕਿਸੇ ਦਾ ਸਰਪਰੱਸਤ ਹਾਂ ਅਤੇ ਕਿਸੇ ਦਾ ਸੰਚਾਲਕ ਹਾਂ । ਪਤਾ ਨਹੀਂ ਮੈਨੂੰ ਕਿੰਨੀਆਂ ਕਿੰਨੀਆਂ ਚਿੱਠੀਆਂ ਲਿਖਣੀਆਂ ਪੈਂਦੀਆਂ ਨੇ ? ਇਹ ਵੇਖ ਮੇਰੀ ਅੱਜ ਦੀ ਡਾਇਰੀ ਇੰਨੇ ਲੋਕਾਂ ਨੂੰ ਮੈਂ ਆਪ ਮਿਲਣਾ ਏ। ਇੰਨੀਆਂ ਥਾਵਾਂ ਤੇ

ਲੋਕੀਂ ਮੈਨੂੰ ਆਪ ਮਿਲਣ ਆਉਣਗੇ। ਇੰਨਿਆਂ ਲੋਕਾਂ ਨੂੰ ਮੈਂ ਲੋਕਾਂ ਨਾਲ ਮਿਲਾਣਾ ਏ......ਮੈਨੂੰ ਕਿੰਨੇ ਸਾਰੇ ਰੁਝੇਵੇਂ ਨੇ, ਤੇ ਕਿੰਨੀਆਂ ਕਿੰਨੀਆਂ ਜ਼ਿੰਮੇਵਾਰੀਆਂ ਨੇ ਮੇਰੇ ਉਤੇ। ਇਸ ਬੈਰ੍ਹੇ ਕੋਲੋਂ ਪੁੱਛ ਜ਼ਰਾ। ਮੈਂ ਇਥੇ ਰੋਜ਼ ਆਣ ਵਾਲਾ ਪਹਿਲਾ ਆਦਮੀ ਹਾਂ। ਤੇ ਰਾਤ ਨੂੰ ਸਵਾ ਦਸ ਵਜੇ ਜਾਣ ਵਾਲਾ ਅਖ਼ੀਰੀ ਬੰਦਾ...ਪਹਿਲਾ ਤੇ ਅਖ਼ੀਰੀ।

(ਕੁਰਸੀ ਤੇ ਬੈਠ ਕੇ ਪੈਡ ਲਿਖਣ ਵਿਚ ਰੁੱਝ ਜਾਂਦਾ ਹੈ।)

ਪਹਿਲਾ ਵਿਅੱਕਤੀ : (ਲਿਖਦਿਆਂ ਲਿਖਦਿਆਂ ਐਵੇਂ ਹੀ) ਕੀ ਕਿਹਾ...ਸੀ...ਲੜਾਈ... ਥਲਿਓਂ ਸ਼ੁਰੂ ਹੁੰਦੀ ਏ...ਥਲਿਓਂ ਮਤਲਬ ਕਿ ?

ਦੂਜਾ ਵਿਅੱਕਤੀ : (ਗੁੱਸੇ ਵਿਚ) ਜੁੱਤੀਆਂ ਦੀਆਂ ਠੋਕਰਾਂ ਨਾਲ।

ਪਹਿਲਾ ਵਿਅੱਕਤੀ : (ਲਿਖਦਿਆਂ ਹੋਇਆਂ) ਜੁੱਤੀਆਂ ਦੀਆਂ ਠੋਕਰਾਂ ਨਾਲ (ਰੁਕਦਾ ਹੈ) ਕੀ ਥਲਿਓਂ ਉਤੇ ਤੇ ਉਪਰੋਂ ਥੱਲੇ ਕੀ ਇਹਨਾਂ ਦੋਹਾਂ ਵਿਚ ਕੁਝ ਫ਼ਰਕ ਏ ?

ਦੂਜਾ ਵਿਅੱਕਤੀ : ਇਸ ਫ਼ਰਕ ਦਾ ਅੰਦਾਜ਼ਾ ਲਾਣ ਵਾਸਤੇ ਤੁਹਾਨੂੰ ਸੀਸ ਆਸਣ ਕਰਨਾ ਪਏਗਾ।

ਪਹਿਲਾ ਵਿਅੱਕਤੀ : ਸੱਚ...ਅੱਛਾ ਤਾਂ ਹੀ ਮਹਾਂ ਪੁਰਖ ਲੋਕ ਰੋਜ਼ ਸਵੇਰੇ ਸੀਸ ਆਸਨ ਕਰਦੇ ਸਨ, ਜ਼ਰੂਰ ਇਹਦੇ ਵਿਚ ਰਹੱਸ ਏ। ਮੈਂ ਹੁਣੇ ਕਰਦਾ ਹਾਂ। (ਸੀਸ ਆਸਨ ਕਰਨ ਦਾ ਯਤਨ ਕਰਦਾ ਹੈ ਤੇ ਬਾਰ ਬਾਰ ਡਿੱਗਦਾ ਹੈ, ਬੈਰ੍ਹਾ ਉਪਰੋਂ ਲੱਤਾਂ ਸੰਭਾਲਦਾ ਹੈ।)

ਪਹਿਲਾ ਵਿਅੱਕਤੀ : (ਘਬਰਾ ਜਾਂਦਾ ਹੈ) ਉਹੋ ਸਾਰੀ ਦੁਨੀਆਂ ਪੁੱਠੀ ਦਿਖਾਈ ਦੇ ਰਹੀ ਹੈ। ਜੋ ਉਤੇ ਸੀ ਉਹ ਥੱਲੇ ਹੋ ਗਿਆ, ਜੋ ਥਲੇ ਸੀ ਉਹ ਉਤੇ ਹੋ ਗਿਆ।

ਦੂਜਾ ਵਿਅੱਕਤੀ : ਤੇ ਵਿਚ ਵਿਚੋਲੇ ਕੀ ਏ ?

ਪਹਿਲਾ ਵਿਅੱਕਤੀ : ਕੇਵਲ ਖਿਲਾ...ਹਾਂ ਖਿਲਾ ਛੱਡ ਦਿਓ, ਛੱਡ ਦਿਓ ਮੈਨੂੰ। ਛੱਡ ਦਿਓ। (ਘਬਰਾ ਕੇ ਖੜਾ ਹੋ ਜਾਂਦਾ ਹੈ, ਸਾਹ ਫੁੱਲ ਰਿਹਾ ਏ।)

ਪਹਿਲਾ ਵਿਅੱਕਤੀ : ਫ਼ਜ਼ੂਲ ਦੀਆਂ ਗੱਲਾਂ ਨੇ ਇਹ। ਮੈਨੂੰ ਇਹਨਾਂ ਨਾਲ ਕੋਈ ਸਰੋਕਾਰ ਨਹੀਂ ਮੈਨੂੰ ਤੇ ਹਾਲੀਂ ਬਹੁਤ ਕੰਮ ਹੈ। ਮੈਂ ਤੇਰੀ ਤਰ੍ਹਾਂ ਵਿਹਲਾ ਨਹੀਂ। ਮੇਰੀ ਜ਼ਿੰਦਗੀ ਦਾ ਹਾਲੀਂ ਵੀ ਇਕ ਨਿਸ਼ਾਨਾ ਹੈ...ਮੈਨੂੰ ਹਾਲੀਂ ਵੀ ਬਹੁਤ ਉਮੀਦ ਹੈ ਮੇਹਰਬਾਨੀ ਕਰ ਕੇ ਇਕ ਸਿਗਰਟ ਦੇਵੀਂ ਖਾਂ।

(ਮੂੰਹ ਵਿਚ ਪੈਨਸਿਲ ਪਾਂਦਾ ਹੈ। ਇਸਨੂੰ ਸਿਗਰਟ ਸਮਝ ਕੇ ਪੀਂਦਾ ਹੈ ਅਤੇ ਲਿਖਣ ਲੱਗਦਾ ਹੈ।)

ਦੂਜਾ ਵਿਅੱਕਤੀ : (ਬੈਰ੍ਹੇ ਨੂੰ) ਅੱਜ ਕਾਫ਼ੀ ਹਾਊਸ ਵਿਚ ਇਸ ਤਰ੍ਹਾਂ ਚਾਰ ਗੁਣਾ ਭੀੜ ਕਿਉਂ ਹੈ ?

ਬੈਰ੍ਹਾ : ਜਨਾਬ ਅੱਧੇ ਲੋਕ ਤੇ ਉਹੀ ਨੇ ਜੋ ਰੋਜ਼ ਇਥੇ ਬੈਠਦੇ ਨੇ। ਬਾਕੀ ਲੋਕ ਨਵੇਂ ਹਨ। ਕਲ੍ਹ ਤੋਂ ਇਹ ਲੋਕ ਵੀ ਬੈਠਣ ਲੱਗਣਗੇ। ਜਨਾਬ ਮੇਰਾ ਭਾਵ ਇਹ ਹੈ ਕਿ......ਅੱਜ ਦਫ਼ਤਰਾਂ, ਸਕੂਲਾਂ ਤੇ ਕਾਲਜਾਂ ਵਿਚ ਹੜਤਾਲ ਹੈ।

ਦੂਜਾ ਵਿਅੱਕਤੀ : ਅਸਾਂ ਦੋਹਾਂ ਨੇ ਕਲ੍ਹ ਇਥੇ ਹੀ ਬੈਠਣ ਦਾ ਵਾਇਦਾ ਕੀਤਾ ਸੀ। ਉਹ ਆਏਗੀ ਤੇ ਕਿਥੇ ਬੈਠੇਗੀ ? ਤੈਨੂੰ ਪਤਾ ਹੋਣਾ ਚਾਹੀਦਾ ਏ ਕਿ ਉਹ ਮਮੂਲੀ ਕੁੜੀ ਨਹੀਂ।

ਬੈਰ੍ਹਾ : ਜਨਾਬ ਉਹ ਭਾਵੇਂ ਸੜਕ ਤੇ ਆ ਕੇ ਖਲੋਤੇ ਹੋਣ।

ਦੂਜਾ ਵਿਅੱਕਤੀ : ਉਸ ਨੂੰ ਕੋਈ ਨਹੀਂ ਮਨ੍ਹਾ ਕਰ ਸਕਦਾ।

ਪਹਿਲਾ ਵਿਅੱਕਤੀ : (ਚੀਕਦਾ ਹੈ) ਡੋਂਟ ਡਿਸਟਰਬ, ਵੇਖਦੇ ਨਹੀਂ ਇਸ ਵੇਲੇ ਮੈਂ ਕਿੰਨਾ ਰੁੱਝਾ ਹੋਇਆ ਹਾਂ।

ਬੈਰ੍ਹਾ : ਪਰ ਅੰਦਰ ਉਹ ਭੱਦਰ ਪੁਰਸ਼ ਤੇ ਵਿਹਲੇ ਹੀ ਬੈਠੇ ਨੇ, ਮੈਨੂੰ ਉਹਨਾਂ ਵਾਸਤੇ ਬੋਲਣਾ ਹੀ ਪਏਗਾ, ਕਿਉਂਕਿ ਇਹ ਨੌਕਰੀ ਮੈਨੂੰ ਉਹਨਾਂ ਦੀ ਬਦੌਲਤ ਹੀ ਮਿਲੀ ਹੈ।

ਦੂਜਾ ਵਿਅੱਕਤੀ : ਉਹ ਇਧਰੋਂ ਦੀ ਆਏਗੀ।

ਬੈਰ੍ਹਾ : ਨਹੀਂ ਇਧਰੋਂ, ਹਾਲ ਵਿਚੋਂ ਹੁੰਦੀ ਹੋਈ।

ਦੂਜਾ ਵਿਅਕਤੀ : ਕਿਉਂ ?

ਬੈਰ੍ਹਾ : ਉਧਰ ਉਹ ਭੱਦਰ ਪੁਰਸ਼ ਬੈਠੇ ਨੇ।

ਦੂਜਾ ਵਿਅੱਕਤੀ : ਕਿਥੇ ਬੈਠਾ ਹੈ ? ਕੌਣ ਏ ਉਹ ? ਕੀ ਹੈ ? ਕਿਉਂ ਹੈ ?

ਬੈਰ੍ਹਾ : (ਰੋਕਦਾ ਹੈ) ਜਨਾਬ, ਨਹੀਂ, ਨਹੀਂ, ਤੁਸੀਂ ਉਧਰ ਨਹੀਂ ਜਾ ਸਕਦੇ।

ਦੂਜਾ ਵਿਅੱਕਤੀ : (ਭਾਵੁਕ ਹੋ ਕੇ) ਜ਼ਿਆਦਾ ਬਕਵਾਸ ਕੀਤੀ ਤੇ ਚੁਕ ਕੇ ਬਾਹਰ ਮਾਰ ਦੇਵਾਂਗਾ।

ਬੈਰ੍ਹਾ : ਜਨਾਬ, ਮਾਰ ਕੁਟਾਈ ਕਰਨ ਵਾਸਤੇ ਉਧਰ ਕਿੰਨਾ ਵੱਡਾ ਹਾਲ ਹੈ। (ਦੂਜਾ ਆਦਮੀ ਸੱਜੇ ਦਰਵਾਜ਼ੇ ਕੋਲ ਖਲੋ ਕੇ, ਹਾਲ ਵਲ ਵੇਖਦਾ ਹੈ। ਹਾਲ ਵਿਚ ਲੜਾਈ ਹੋ ਰਹੀ ਹੈ। ਮਾਰਕੁਟਾਈ। ਇਕ ਪਲੇਟ ਦੂਜੇ ਆਦਮੀ ਦੇ ਢਿੱਡ ਵਿਚ ਲੱਗਦੀ ਹੈ। ਉਹ ਚਿੱਲਾਉਂਦਾ ਹੈ।)

ਦੂਜਾ ਵਿਅੱਕਤੀ : (ਤਰਸ ਨਾਲ) ਹਾਏ, ਮਾਰ ਸੁੱਟਿਆ (ਬੈਰ੍ਹੇ ਨੂੰ) ਬਦਤਮੀਜ਼ ਤੂੰ ਇਹ ਦਰਵਾਜ਼ਾ ਬੰਦ ਕਿਉਂ ਨਹੀਂ ਰਖਦਾ ?

ਬੈਰ੍ਹਾ : ਜਨਾਬ, ਇਹ ਤੁਹਾਡੇ ਲੋਕਾਂ ਦਾ ਹੀ ਕਾਫ਼ੀ ਹਾਊਸ ਹੈ ।

ਦੂਜਾ ਵਿਅੱਕਤੀ : ਮੈਨੂੰ ਐਵੇਂ ਹੀ ਸੱਟ ਲੱਗ ਗਈ ।
(ਉਹ ਦਰਵਾਜ਼ਾ ਬੰਦ ਕਰਨਾ ਚਾਹੁੰਦਾ ਹੈ । ਬੈਰ੍ਹਾ ਉਸਨੂੰ ਰੋਕਦਾ ਹੈ)

ਬੈਰ੍ਹਾ : ਜਨਾਬ, ਮੈਂ ਕਹਿੰਦਾ ਹਾਂ ਇਹ ਦਰਵਾਜ਼ਾ ਇਸੇ ਤਰ੍ਹਾਂ ਖੁਲ੍ਹਾ ਰਹੇਗਾ ।

ਦੂਜਾ ਵਿਅੱਕਤੀ : (ਗੁੱਸੇ ਨਾਲ) ਬਦਤਮੀਜ਼, ਨਲੈਕ ।

ਪਹਿਲਾ ਵਿਅੱਕਤੀ : ਆਹ ਹਾ, ਮਰਾ ਉਹ ਤੀਸਰਾ ਇਸ਼ਤਿਹਾਰ ਵੀ ਪੂਰਾ ਹੋ ਗਿਆ (ਪੜ੍ਹਨ ਲੱਗਦਾ ਹੈ) ਪਾਲਤੂ ਕੁੱਤਿਆਂ ਦੀ, ਸ਼ਾਨਦਾਰ ਨੁਮਾਇਸ਼ । ਆਓ...ਆਓ...ਵੱਧ ਚੜ੍ਹ ਕੇ ਆਓ ਆਪਣੇ ਪਾਲਤੂ ਕੁੱਤਿਆਂ ਨੂੰ ਨਾਲ ਲੈ ਕੇ ਆਓ ।

ਦੂਜਾ ਵਿਅੱਕਤੀ : ਹੁਣ ਦਰਵਾਜ਼ਾ, ਬੰਦ ਹੋਵੇਗਾ ਜਾਂ ਨਹੀਂ ?

ਪਹਿਲਾ ਵਿਅੱਕਤੀ : ਰਾਮ ਲੀਲਾ ਮੈਦਾਨ ਵਿਚ ਤਕਰੀਬਨ ਢਾਈ ਹਜ਼ਾਰ ਕੁੱਤਿਆਂ ਦੇ ਆਉਣ ਦੀ ਉਮੀਦ ਹੈ ।

ਪਹਿਲਾ ਵਿਅੱਕਤੀ : (ਪੜ੍ਹਦਾ ਹੋਇਆ) ਕੁੱਤਾ ਉਹ ਪਹਿਲਾ ਜਾਨਵਰ ਏ, ਜੋ ਮਨੁੱਖ ਦੇ ਨੇੜੇ ਆਇਆ ਹਜ਼ਾਰਾਂ ਸਾਲਾਂ ਤੋਂ ਇਹ ਦੋਵੇਂ ਜੀਵ ਇਕੱਠੇ ਰਹਿੰਦੇ ਆਏ ਹਨ। ਦੋਵਾਂ ਨੇ ਇਕ ਦੂਜੇ ਨੂੰ ਇਕੋ ਜਿਹਾ ਹੀ ਪ੍ਰਭਾਵਤ ਕੀਤਾ ਹੈ । ਕੁੱਤੇ ਦਾ ਸਾਡੇ ਸਭਿਆਚਾਰਕ ਜੀਵਨ ਵਿਚ ਵੀ ਬੜਾ ਮਹੱਤਵਪੂਰਣ ਹੈ। ਚੰਨ ਧਰਤੀ ਤੋਂ ਉਤਰਨ ਵਾਲਾ ਪਹਿਲਾ ਜੀਵ ਵੀ ਇਹ ਕੁੱਤਾ ਹੀ ਹੈ । ਕੁੱਤਾ ਇਕ ਧਾਰਮਿਕ ਜੀਵ ਹੈ ਇਹ ਭੌਂਕਦਾ ਵੀ ਹੈ ਤੇ ਪੂਛਲ ਵੀ ਹਿਲਾਂਦਾ ਹੈ ।

ਪਹਿਲਾ ਵਿਅੱਕਤੀ : (ਜਿਸ ਤਰ੍ਹਾਂ ਕੁੱਤੇ ਨੂੰ ਬੁਲਾਇਆ ਜਾਂਦਾ ਹੈ) ਜਾ, ਇਕ ਕੱਪ ਕਾਫ਼ੀ ਲਿਆ ।

ਬੈਰ੍ਹਾ : ਮਾਫ਼ ਕਰਨਾ, ਜਨਾਬ, ਮੈਂ ਕੁੱਤਾ ਨਹੀਂ ਹਾਂ (ਬੈਰ੍ਹਾ ਜਾਂਦਾ ਹੈ ।)

ਦੂਜਾ ਵਿਅੱਕਤੀ : ਤੈਨੂੰ ਇਕ ਇਸ਼ਤਿਹਾਰ ਦੇ ਕਿੰਨੇ ਪੈਸੇ ਮਿਲਦੇ ਨੇ ?

ਪਹਿਲਾ ਵਿਅੱਕਤੀ : ਇਹ ਇਸ ਗੱਲ ਉਤੇ ਨਿਰਭਰ ਕਰਦਾ ਹੈ ਕਿ ਇਸ਼ਤਿਹਾਰ ਦਾ ਵਿਸ਼ਾ ਕੀ ਹੈ ?

ਦੂਜਾ ਵਿਅੱਕਤੀ : ਮਤਲਬ, ਇਸੇ ਕੁੱਤੇ ਦੇ ਵਿਸ਼ੇ ਦਾ......?

ਪਹਿਲਾ ਵਿਅੱਕਤੀ : ਇਸ ਦੀ ਪੇਮੈਂਟ ਤੇ ਸਭ ਤੋਂ ਵੱਧ ਹੈ......ਮਤਲਬ ਇਹੋ ਇਕ ਹਫ਼ਤੇ ਵਾਸਤੇ ਕਾਫ਼ੀ ਹਾਊਸ ਵਿਚ ਆਣ ਜਾਣ ਦਾ ਖ਼ਰਚਾ ।

(ਬੈਰ੍ਹਾ ਆਉਂਦਾ ਹੈ। ਦੂਸਰਾ ਆਦਮੀ ਦਰਵਾਜ਼ੇ ਵਿਚ ਖੜਾ ਹੋ ਕੇ ਉਸ ਭੱਦਰ ਪੁਰਸ਼ ਨੂੰ ਵੇਖਦਾ ਹੈ।)

ਬੈਰ੍ਹਾ : ਹਾਂ ਜਨਾਬ ਇਥੇ ਖਲੋ ਕੇ ਬੇਸ਼ੱਕ ਤੁਸੀਂ ਉਹਨਾਂ ਨੂੰ ਚੰਗੀ ਤਰ੍ਹਾਂ ਵੇਖੋ, ਘੂਰੋ, ਜੋ ਜੀ ਕਰੇ ਕਰੋ।

ਦੂਜਾ ਵਿਅੱਕਤੀ : (ਨਫ਼ਰਤ ਨਾਲ) ਹੂੰ...ਹੂੰ...ਦੋਸਾ ਖਾ ਕੇ ਆਪਣੇ ਚਾਰੋਂ ਪਾਸੇ ਘਿਰੇ ਹੋਏ ਲੋਕਾਂ ਨਾਲ ਇਸ ਤਰ੍ਹਾਂ ਗੱਲਾਂ ਕਰ ਰਿਹਾ ਏ ਜਿਵੇਂ ਕੋਈ ਕੁੱਤਾ ਪੱਛੜ ਪੱਛੜ ਕਰ ਕੇ ਖਾ ਰਿਹਾ ਹੋਵੇ ਤੇ ਕੱਚਰ ਕੱਚਰ ਕਰ ਕੇ ਬੇ-ਮਤਲਬ ਗੱਲਾਂ ਕਰ ਰਿਹਾ ਹੋਵੇ।

ਬੈਰ੍ਹਾ : ਜਨਾਬ, ਹੋਲੀ ਹੋਲੀ। ਉਹ ਭੱਦਰ ਪੁਰਸ਼ ਇਸ ਵਕਤ ਪ੍ਰੈਸ ਕਾਨਫ਼ਰੰਸ ਕਰ ਰਹੇ ਹਨ।

ਦੂਜਾ ਵਿਅੱਕਤੀ : ਇਸ ਤਰ੍ਹਾਂ ਪੱਛੜ ਪੱਛੜ ਖਾਂਦਿਆਂ ਹੋਇਆਂ ਪ੍ਰੈਸ ਕਾਨਫ਼ਰੰਸ ?

ਬੈਰ੍ਹਾ : ਹਾਂ ਜਨਾਬ, "ਅੰਨ ਸੰਕਟ" ਬਾਰੇ ਪ੍ਰੈਸ ਕਾਨਫ਼ਰੰਸ।

ਦੂਜਾ ਵਿਅੱਕਤੀ : ਉਹ ਇੰਨੇ ਭੈੜੇ ਢੰਗ ਨਾਲ ਖਾਂਦਿਆਂ ਗੱਲਾਂ ਕਰ ਰਿਹਾ ਹੈ ਕਿ ਮੈਂ ਅੱਜ ਤੋਂ ਬਾਅਦ ਕਦੀ ਦੋਸਾ ਨਹੀਂ ਖਾ ਸਕਣਾ।

ਬੈਰ੍ਹਾ : ਇਨਕਲਾਬ ਜ਼ਿੰਦਾਬਾਦ।

ਪਹਿਲਾ ਵਿਅੱਕਤੀ : (ਸਾਧਾਰਣ ਤੌਰ ਤੇ ਲਿਖਣਾ ਬੰਦ ਕਰ ਕੇ) ਕੀ ਕਿਹਾ ਏ ਫਿਰ ਤੋਂ ਕਹਿ, ਕੀ ਕਿਹਾ, ਫਿਰ ਤੋਂ ਕਹਿ ਜ਼ਰਾ।

ਦੂਜਾ ਵਿਅੱਕਤੀ : (ਦਰਵਾਜ਼ੇ ਪਰ) ਚਲਾ ਜਾ ਇਥੋਂ। ਦੌੜ ਜਾ।
(ਪਿੱਠ-ਭੂਮੀ ਤੋਂ ਲੋਕਾਂ ਦਾ ਹਾਸਾ)

ਪਹਿਲਾ ਵਿਅੱਕਤੀ : (ਬੈਰ੍ਹੇ ਨਾਲ ਸੋਚਦਿਆਂ) ਤੂੰ ਹੁਣੇ ਕੁਝ ਕਿਹਾ ਸੀ। ਦੋ ਸ਼ਬਦ ਸਨ। ਚੰਗੇ ਸ਼ਬਦ ਸਨ, ਤੂੰ ਹੱਥ ਕਰ ਉੱਚਾ ਕਰ ਕੇ ਕਹੇ ਸਨ......ਤੇਰੇ ਬੁਲ੍ਹ ਫੜਕ ਪਏ ਸਨ। ਤੇਰੀਆਂ ਅੱਖਾਂ ਚਮਕੀਆਂ ਸਨ।

ਬੈਰ੍ਹਾ : ਅਸਲ ਵਿਚ ਮੈਂ ਇਹ ਕਲ੍ਹ ਰਾਤ ਫ਼ਿਲਮ ਵਿਚ ਵੇਖਿਆ ਸੀ ਜਨਾਬ, ਇਹੀ ਦੋਵੇਂ ਸ਼ਬਦ ਕਹਿ ਕੇ ਹੀਰੋ ਹੀਰੋਇਨ ਨਾਲ ਗਾਣਾ ਗਾਣ ਲੱਗ ਪਿਆ ਸੀ।

ਪਹਿਲਾ ਵਿਅੱਕਤੀ : ਉਹ ਗਾਣਾ ਕੀ ਸੀ ?...ਦੱਸ, ਫਿਰ ਉਹ ਸ਼ਬਦ ਮੈਨੂੰ ਯਾਦ ਆ ਜਾਣਗੇ।

ਬੈਰ੍ਹਾ : ਕੁਝ ਇਸੇ ਤਰ੍ਹਾਂ ਸੀ...ਤਨ ਡੋਲੇ ਰੇ, ਮਨ ਡੋਲੇ ਰੇ......

ਪਹਿਲਾ ਵਿਅੱਕਤੀ : (ਸੋਚ ਵਿਚ ਡੁਬ ਗਿਆ ਹੈ) ਅਗੋਂ...ਇਸ ਤੋਂ ਅਗੇ ਹੋਰ ਕੀ ਹੈ ?

ਬੈਰ੍ਹਾ : ਜਨਾਬ, ਮੈਨੂੰ ਸ਼ਰਮ ਆਉਂਦੀ ਏ।

ਪਹਿਲਾ ਵਿਅੱਕਤੀ : (ਜਿਵੇਂ ਕੋਈ ਸੁਫ਼ਨਾ ਵੇਖ ਰਿਹਾ ਹੋਵੇ) ਉੱਨੀ ਸੌ ਬਤਾਲੀ ਦੇ ਉਹ ਦਿਨ...ਅਸੀਂ ਲੋਕ ਆਪਣੇ ਨੇਤਾ ਨਾਲ ਜਲੂਸ ਵਿਚ ਜਾ ਰਹੇ ਸਾਂ...ਉਹੀ ਸ਼ਬਦ ਅੱਗੇ ਸਨ...ਉਹੀ ਪਿਛੇ...ਉਹੀ ਅੱਗੇ ਪਿਛੇ... ਪੂਰੇ ਵਾਤਾਵਰਨ ਵਿਚ ਉਹੀ ਸ਼ਬਦ ਗੂੰਜ ਰਹੇ ਸਨ, ਕੀ ਸਨ ਉਹ ਸ਼ਬਦ...ਤੇਰੇ ਮੂੰਹ ਤੋਂ ਹੁਣੇ ਹੁਣੇ ਉਹੀ ਨਿਕਲੇ ਸਨ...ਦੱਸ...ਯਾਦ ...ਕਰ ਉਸ ਸ਼ਬਦ ਦੀ ਮੈਨੂੰ ਸਖ਼ਤ ਜ਼ਰੂਰਤ ਹੈ...ਮੈਂ ਹੁਣੇ ਹੀ ਲਿਖਣਾ ਹੈ ਅਤੇ ਉਹਦੇ ਵਿਚ ਉਸ ਸ਼ਬਦ ਦਾ ਪ੍ਰਯੋਗ ਕਰਨਾ ਹੈ।

ਦੂਜਾ ਵਿਅੱਕਤੀ : ਉਹਦੀ ਮੇਜ਼ ਤੇ ਕਈ ਕਿਤਾਬਾਂ ਪਈਆਂ ਹਨ। ਉਹਨਾਂ ਕਿਤਾਬਾਂ ਵਿਚ ਸ਼ਾਇਦ ਉਹ ਸ਼ਬਦ ਹੋਵੇ।

ਬੈਰ੍ਹਾ : ਨਹੀਂ ਜਨਾਬ, ਉਹ ਕਿਤਾਬਾਂ ਜੋਤਸ਼ ਅਤੇ ਹੱਥ ਰੇਖਾ ਦੀਆਂ ਹਨ।

ਦੂਜਾ ਵਿਅੱਕਤੀ : (ਗੁਸੇ ਵਿਚ) ਉਹਦੀ ਮੇਜ਼ ਉਲਟ ਦੇ ਤਾਂ ਸ਼ਾਇਦ ਉਹਦੇ ਥੱਲਿਓਂ ਉਹ ਕਿਤਾਬ ਮਿਲ ਜਾਏ......ਜਿਸ ਵਿਚ ਇਹ ਸ਼ਬਦ ਹੋਵੇ।

ਪਹਿਲਾ ਵਿਅੱਕਤੀ : ਤੈਨੂੰ ਵੀ ਉਹ ਸ਼ਬਦ ਭੁੱਲ ਗਿਆ ਏ ?

ਦੂਜਾ ਵਿਅੱਕਤੀ : ਮੈਨੂੰ ਹੁਣੇ ਤੇ ਯਾਦ ਹੀ ਸੀ, ਉਸ ਪਿਛਲੇ ਸੈਕੰਡ ਤਕ, ਜਦੋਂ ਮੈਂ ਇਥੇ ਆ ਕੇ ਖੜਾ ਹੋਇਆ ਸੀ, ਪਰ ਉਹਨੂੰ ਵੇਖਦਿਆਂ ਹੀ ਮੈਂ ਸਭ ਕੁਝ ਭੁੱਲ ਗਿਆ। ਸਭ ਦੇ ਵਿਚ ਇਕੱਲਿਆਂ ਇਸ ਤਰ੍ਹਾਂ ਖਾਣਾ ਤੇ ਫਿਰ ਖਾਂਦਿਆਂ ਖਾਂਦਿਆਂ ਉਹਦਾ ਹਰ ਪਲ ਬੋਲਦਿਆਂ ਰਹਿਣਾ (ਰੁਕ ਕੇ) ਇਕ ਮਿੰਟ ਵਾਸਤੇ ਮੈਨੂੰ ਉਹਦੇ ਕੋਲ ਜਾਣ ਦਿਓ...... ਮੈਂ ਉਹਦਾ ਮੇਜ਼ ਮੂਧਾ ਕਰ ਦੇਵਾਂਗਾ......ਉਹਨੂੰ ਧਰਤੀ ਤੇ ਡੇਗ ਕੇ ਉਹਦੀ ਕੁਰਸੀ ਖੋਹ ਲਿਆਵਾਂਗਾ।

ਬੈਰ੍ਹਾ : ਜਨਾਬ, ਇਹ ਨਹੀਂ ਹੋ ਸਕਦਾ।

ਪਹਿਲਾ ਵਿਅੱਕਤੀ : ਕੀ ਕਿਹਾ ਈ ?... ..ਇਹ ਨਹੀਂ ਹੋ ਸਕਦਾ।

ਬੈਰ੍ਹਾ : ਹਾਂ ਜਨਾਬ, ਉਸ ਭੱਦਰ ਪੁਰਸ਼ ਕੋਲ ਇਹ ਭੱਦਰ ਪੁਰਸ਼ ਨਹੀਂ ਜਾ ਸਕਦੇ।

ਦੂਜਾ ਵਿਅੱਕਤੀ : (ਚੀਕ ਪੈਂਦਾ ਹੈ) ਮੇਰਾ ਨਾਂ ਭੱਦਰ ਪੁਰਸ਼ ਨਹੀਂ। ਮੈਂ ਇਸ ਖ਼ਿਤਾਬ ਨਾਲ ਨਫ਼ਰਤ ਕਰਦਾ ਹਾਂ।

ਬੈਰ੍ਹਾ : ਹਾਂ ਹੱਛਾ ਅੱਛਾ, ਜਦੋਂ ਤਕ ਮੈਂ ਇਥੇ ਹਾਂ, ਇਹ ਸਾਹਬ ਉਸ ਭੱਦਰ ਪੁਰਸ਼ ਕੋਲ ਨਹੀਂ ਜਾ ਸਕਦੇ।

ਦੂਜਾ ਵਿਅੱਕਤੀ : ਮੈਂ ਤੇਰਾ ਸਿਰ ਪਾੜ ਦੇਵਾਂਗਾ ?

ਬੈਰ੍ਹਾ : ਜਨਾਬ, ਵੈਰੀ ਸਾਰੀ।

ਦੂਜਾ ਵਿਅੱਕਤੀ : ਮੈਂ ਇਥੇ ਚਿੱਤ ਕਰ ਦੇਵਾਂਗਾ।

ਬੈਰ੍ਹਾ : ਜਨਾਬ, ਉਹ ਭੱਦਰ ਪੁਰਸ਼ ਇਹੀ ਚਾਹੁੰਦਾ ਹੈ।

ਪਹਿਲਾ ਵਿਅੱਕਤੀ : ਤਾਂ ਹੀ ਉਹਨੇ ਤੈਨੂੰ ਵਿਚਕਾਰ ਖੜਾ ਕਰ ਦਿਤਾ ਹੈ......ਵਿਚਕਾਰ ਇਹੀ ਖਿਲਾਅ ਹੈ...ਲੋਕ ਇਥੇ ਪੱਥਰ ਸੁੱਟਣ...ਇਹ ਚਾਰੇ ਪਾਸੇ ਅਵਾਜ਼ ਹੈ, ਲੋਕ ਇਸ ਦੇ ਵਿਚ ਮਾਰ ਕੁਟਾਈ ਕਰ ਕੇ ਆਪਣੇ ਗ਼ੁਸੇ ਨੂੰ ਸਾੜਨ। ਲੋਕ ਆਪਣਾ ਗ਼ੁੱਸਾ ਉਲਟੀ ਦਿਸ਼ਾ ਵਿਚ ਕੱਢਣ ਐਂਟੀ...ਐਂਟੀ...ਐਂਟੀ...

(ਬੈਰ੍ਹਾ ਘੁੰਮ ਕੇ ਦੂਜੇ ਵਿਅੱਕਤੀ ਦੀ ਥਾਂ ਖੜਾ ਹੋ ਜਾਂਦਾ ਹੈ। ਦੂਜਾ ਵਿਅੱਕਤੀ ਪਹਿਲੇ ਵਿਅੱਕਤੀ ਕੋਲ ਖੜਾ ਹੋ ਜਾਂਦਾ ਹੈ।)

ਦੂਜਾ ਵਿਅੱਕਤੀ : ਲੱਗਦਾ ਏ, ਇਹ ਉਸੇ ਦਾ ਬੰਦਾ ਹੈ।

ਪਹਿਲਾ ਵਿਅੱਕਤੀ : ਉਹਦੀ ਖ਼ਾਤਰ ਹੀ ਇਸ ਨੂੰ ਇਥੇ ਬੈਰ੍ਹੇ ਦੀ ਨੌਕਰੀ ਮਿਲੀ ਏ।

ਦੂਜਾ ਵਿਅੱਕਤੀ : ਇਹ ਕਿਸੇ ਤਰੀਕੇ ਨਾਲ ਹਟਾਇਆ ਨਹੀਂ ਜਾ ਸਕਦਾ।

ਪਹਿਲਾ ਵਿਅੱਕਤੀ : ਮੈਨੂੰ ਕਦੀ ਇਹੋ ਜਹੀ ਲੋੜ ਹੀ ਨਹੀਂ ਪਈ। ਸਗੋਂ ਮੈਂ ਕਦੀ ਸੋਚਿਆ ਹੀ ਨਹੀਂ।

ਦੂਜਾ ਵਿਅੱਕਤੀ : ਅੱਜ ਤੇ ਸਾਨੂੰ ਦੋਹਾਂ ਨੂੰ ਲੋੜ ਏ। ਉਸ ਸ਼ਬਦ ਨੂੰ ਤੂੰ ਲਿਖਣ ਵਿਚ ਪ੍ਰਯੋਗ ਕਰਨਾ ਏ, ਉਸ ਸ਼ਬਦ ਨਾਲ ਮੈਂ ਉਹਦੇ ਨਾਲ ਕੁਝ ਗੱਲਾਂ ਕਰਨੀਆਂ ਹਨ। ਉਹਦੇ ਇਥੇ ਪਹੁੰਚਣ ਤੋਂ ਪਹਿਲੇ ਮੈਨੂੰ ਉਹ ਸ਼ਬਦ ਯਾਦ ਆਉਣਾ ਚਾਹੀਦਾ ਹੈ।

ਪਹਿਲਾ ਵਿਅੱਕਤੀ : ਤੇਰੀ ਉਸ ਗਰਲ ਫ਼ਰੈਂਡ ਦਾ ਨਾਂ ਕੀ ਹੈ ?

ਦੂਜਾ ਵਿਅੱਕਤੀ : ਦਿਸ ਇਜ਼ ਇਰ-ਰੈਲੇਵੈਂਟ।

ਪਹਿਲਾ ਵਿਅੱਕਤੀ : ਰੈਲੇਵੈਂਟ ਕੀ ਹੈ ਫਿਰ ?

ਦੂਜਾ ਵਿਅੱਕਤੀ : ਉਹ ਸ਼ਬਦ। ਅਤੇ ਇਹ ਉਹ ਸ਼ਬਦਾਂ ਦਾ ਪ੍ਰਤੀਕ ਹੈ।

ਪਹਿਲਾ ਵਿਅੱਕਤੀ : ਉਹ ਵੰਡਰਫ਼ੁਲ। ਫਿਰ ਤੇ ਇਥੇ ਉਸ ਦੇ ਬੈਠਣ ਦਾ ਇੰਤਜ਼ਾਮ ਹੋਣਾ ਚਾਹੀਦਾ ਹੈ।

(ਇਸ ਦੇ ਦਰਮਿਆਨ ਬੈਰ੍ਹਾ ਪਲੇਟ ਵਿਚ ਬਚੀਆਂ ਜੂਠੀਆਂ ਚੀਜ਼ਾਂ ਲੈ ਕੇ ਆਉਂਦਾ ਹੈ।)

ਪਹਿਲਾ ਵਿਅੱਕਤੀ : ਬੈਰ੍ਹਾ, ਕਿਧਰੋਂ ਇਕ ਕੁਰਸੀ ਦਾ ਇੰਤਜ਼ਾਮ ਕਰ।

ਬੈਰ੍ਹਾ : ਜਨਾਬ, ਇਹ ਮੁਮਕਿਨ ਨਹੀਂ ਕਿਉਂਕਿ ਬਾਹਰ ਭੀੜ ਵਧਦੀ ਜਾ ਰਹੀ ਏ।

ਪਹਿਲਾ ਵਿਅੱਕਤੀ : ਕਿਥੇ ਜਾ ਰਿਹਾ ਏਂ ?

ਬੈਰ੍ਹਾ : ਭੱਦਰ ਪੁਰਸ਼ ਦਾ ਹੁਕਮ ਹੈ, ਕਿ ਦੇਸ਼ ਵਿਚ ਅੰਨ ਦੀ ਕਮੀ ਏ, ਖਾਣ ਦੀਆਂ ਚੀਜ਼ਾਂ ਸੁੱਟੀਆਂ ਨਾ ਜਾਣ। ਬਾਹਰ ਮੰਗਤਿਆਂ ਦੀ ਭੀੜ ਖੜੀ ਹੈ।

(ਸੱਜੇ ਹੱਥ ਵਲੋਂ ਚਲਾ ਜਾਂਦਾ ਹੈ, ਉਸੇ ਵੇਲੇ ਸੱਜੇ ਪਾਸੇ ਤੋਂ ਰੌਲਾ ਸੁਣਾਈ ਦੇਂਦਾ ਹੈ। ਬੈਰ੍ਹਾ ਪਿਛਲੀ ਪੈਰੀਂ ਦੌੜਿਆ ਆਉਂਦਾ ਹੈ।)

ਬੈਰ੍ਹਾ : ਹਾਏ ਰੱਬਾ, ਇੰਨੀ ਭੀੜ।

ਪਹਿਲਾ ਵਿਅੱਕਤੀ : ਇਧਰੋਂ ਕਿਉਂ ਨਹੀਂ ਜਾਂਦਾ ?

ਬੈਰ੍ਹਾ : ਇਧਰੋਂ ਜਾਣਾ ਮਨ੍ਹਾ ਹੈ।

ਦੂਜਾ ਵਿਅੱਕਤੀ : ਕਿਉਂ ?

ਬੈਰ੍ਹਾ : ਹੁਣ ਇਥੋਂ ਹੀ ਇਹ ਜੂਠ ਮੰਗਤਿਆਂ ਨੂੰ ਸੁੱਟਣੀ ਪਏਗੀ, ਇਸ ਦੇਸ਼ ਵਿਚ ਮੰਗਤਿਆਂ ਦੀ ਹਾਲਤ ਵੇਖੋ, ਖਾਣਗੇ ਤੇ ਸੈਂਡਵਿਚ ਵਰਗੀ ਜੂਠ ਹੀ ਖਾਣਗੇ (ਸੁੱਟਦਾ ਹੈ) ਲਵੋ, ਉਏ...ਲੜਦਾ ਕ੍ਯਿਉਂ ਏ ? ਉਏ ਸਾਲਿਓ ਆਪਸ ਵਿਚ ਲੜਨ ਨਾਲ ਕੀ ਹੋਵੇਗਾ ? ਔਹ ਲਵੋ ਹਾਟ ਡਾਗ...ਸਭ ਇਮਪੋਰਟਿਡ ਨੇ ਪੁੱਤਰਾ। ਓਏ ਝਗੜਨਾ ਨਹੀਂ ...ਲੜਨਾ ਨਹੀਂ...ਭੱਦਰ ਪੁਰਸ਼ ਹਾਲੀਂ ਅੰਦਰ ਬੈਠਾ ਹੈ...... ਅਜੇ ਬੜਾ ਮਾਲ ਨਿਕਲੇਗਾ (ਸੁੱਟਦਾ ਹੈ) ਔਹ ਲੈ। ਬੱਸ ਹੁਣ ਇਹੀ ਸੁਦੇਸ਼ੀ ਏ......

ਪਹਿਲਾ ਵਿਅੱਕਤੀ : (ਅਚਾਨਕ) ਕੀ ਕਿਹਾ ? ਤੂ ਹੁਣੇ ਕੀ ਕਿਹਾ ?

ਬੈਰ੍ਹਾ : ਦੰਦਾਂ ਨਾਲ ਪਕੜਿਆ ਹੋਇਆ ਏ...ਕਿਧਰੇ ਉਸ ਸ਼ਬਦ ਦੀ ਤਰ੍ਹਾਂ ਇਹ ਵੀ ਨਾ ਭੁੱਲ ਜਾਏ......ਸੁਦੇਸ਼ੀ......ਸੁਦੇਸ਼ੀ......ਯਾਨੀ ਇਮਪੋਰਟਿਡ।

ਪਹਿਲਾ ਵਿਅੱਕਤੀ : ਅਸਾਂ ਉਦੋਂ ਬਿਦੇਸ਼ੀ ਮਾਲ ਨੂੰ ਅੱਗ ਲਗਾਈ ਸੀ (ਦੂਜੇ ਆਦਮੀ ਨੂੰ) ਤੂੰ ਲਿਖਦਾ ਜਾ, ਮੈਂ ਬੋਲ ਰਿਹਾ ਹਾਂ, ਮੈਂ ਬੋਲਦਾ ਜਾਵਾਂਗਾ...... ਠਹਿਰ......ਆ। ਤੇ ਸਭ ਕੁਝ ਭੁੱਲ ਜਾਵਾਂਗਾ। ਸੁਦੇਸ਼ੀ...ਸੁਦੇਸ਼ੀ... ਮਨ ਹੈ, ਸੁਦੇਸ਼ੀ ਤਨ ਹੈ, ਸੁਦੇਸ਼ੀ...ਅਗੋਂ ਯਾਦ ਨਹੀਂ ਆ ਰਿਹਾ... ਸੁਦੇਸ਼ ਨਾਂ ਦੀ ਉਦੋਂ ਇਕ ਕੁੜੀ ਵੀ ਸੀ।

ਬੈਰ੍ਹਾ : ਸੁਦੇਸ਼ ਪ੍ਰਸਾਦ ਮੇਰੇ ਪਿਤਾ ਜੀ ਦਾ ਨਾ ਸੀ।

ਪਹਿਲਾ ਵਿਅੱਕਤੀ : ਉਦੋਂ ਭਾਰਤਵਰਸ਼ ਵੀ ਸੁਦੇਸ਼ੀ ਸੀ।

(ਦੂਜਾ ਆਦਮੀ ਜਲਦੀ ਨਾਲ ਲਿਖਦਾ ਜਾ ਰਿਹਾ ਹੈ। ਪੈਡ ਦੇ ਕਾਗਜ਼ ਭਰਦੇ ਜਾ ਰਹੇ ਨੇ, ਉਹਨਾਂ ਨੂੰ ਪਾੜ ਪਾੜ ਕੇ ਥੱਲੇ ਸੁੱਟਦਾ

ਜਾ ਰਿਹਾ ਹੈ। ਪਹਿਲਾ ਆਦਮੀ ਬਟੋਰਦਾ ਜਾਂਦਾ ਹੈ...ਸਮੇਟਦਾ ਹੈ।)

ਪਹਿਲਾ ਵਿਅੱਕਤੀ : ਸਾਡੇ ਉਸ ਸੁਦੇਸ਼ ਵਿਚ ਕਿਸ ਤਰ੍ਹਾਂ ਕਿਸ ਤਰ੍ਹਾਂ ਦੇ ਨੇਤਾ ਸਨ, ਉਹਨਾਂ ਨੇ ਕਿੰਨੀਆਂ ਕਿੰਨੀਆਂ ਕੁਰਬਾਨੀਆਂ ਦਿਤੀਆਂ। ਸਾਰਾ ਦੇਸ਼ ਇਕ ਮਹਾਨ ਪਰੇਰਨਾ ਵਿਚ ਜੁੜਿਆ ਹੋਇਆ ਸੀ।...ਚਾਰੇ ਪਾਸੇ ਇਕ ਚਾਨਣ ਪਸਰਿਆ ਹੋਇਆ ਸੀ...ਹਾਂ ਤੂੰ ਲਿਖ ਕਿਉਂ ਨਹੀਂ ਰਿਹਾ ? ਸਾਰਾ ਗੁੜ ਗੋਹਾ ਕਰ ਦਿਤਾ ਈ...ਇਹ ਇਕ ਸੰਪਾਦਕੀ ਸੀ...ਅੱਜ ਸ਼ਾਮ ਇਸ ਨੂੰ ਮੈਂ ਵੀਹ ਰੁਪਿਆਂ ਵਿਚ ਵੇਚ ਦੇਂਦਾ......

ਦੂਜਾ ਵਿਅੱਕਤੀ : (ਉਠਾਂਦਿਆਂ ਹੋਇਆਂ) ਤੂੰ ਇਸ ਨੂੰ ਸਿਰਫ਼ ਵੀਹ ਰੁਪਿਆਂ ਵਿਚ ਵੇਚੇਂਗਾ ? ਅਤੇ ਉਹ ਦੇਸ਼ ?

ਪਹਿਲਾ ਵਿਅੱਕਤੀ : ਸਾਵਧਾਨ, ਮੈਂ ਆਪਣੇ ਦੇਸ਼ ਦੀ ਸ਼ਾਨ ਦੇ ਵਿਰੁੱਧ ਕੁਝ ਵੀ ਸੁਨਣਾ ਪਸੰਦ ਨਹੀਂ ਕਰਾਂਗਾ।

ਦੂਜਾ ਵਿਅੱਕਤੀ : ਇਸ ਦੇਸ਼ ਦੀ ਕੀ ਕੀਮਤ ਹੈ ? ਇਹਦਾ ਠੀਕ ਠੀਕ ਹਿਸਾਬ ਲਾਇਆ ਜਾ ਚੁਕਿਆ ਹੈ। ਸਗੋਂ ਅੱਧੀ ਰਕਮ ਐਡਵਾਂਸ ਵੀ ਦਿਤੀ ਜਾ ਚੁਕੀ ਹੈ।

ਪਹਿਲਾ ਵਿਅੱਕਤੀ : ਤੇਰੀ ਗਰਲ ਫ਼ਰੈਂਡ ਨਹੀਂ ਆਈ ਹਾਲੀਂ ਤਕ, ਤੇਰਾ ਸਿਰ ਤੇ ਨਹੀਂ ਕਿਧਰੇ ਫਿਰ ਗਿਆ ?

ਦੂਜਾ ਵਿਅੱਕਤੀ : ਅੰਤਰ-ਰਾਸ਼ਟਰੀ ਬਜ਼ਾਰ ਵਿਚ ਇਹਦਾ ਭਾਅ ਖੁਲ੍ਹ ਚੁਕਿਆ ਹੈ। ਸੱਟੇਬਾਜ਼ ਸ਼ੇਅਰ ਮਾਰਕੀਟ ਵਿਚ ਚੀਕ ਰਹੇ ਨੇ।

(ਪਿੱਠ-ਭੂਮੀ ਤੋਂ ਅਨੇਕਾਂ ਸੁਰਾਂ ਵਿਚ ਆਏ ਰਾਮ, ਗਏ ਰਾਮ, ਆਏਗਾ ਗਏ ਰਾਮ।)

ਪਹਿਲਾ ਵਿਅੱਕਤੀ : (ਚੀਕ ਪੈਂਦਾ ਹੈ) ਚੁੱਪ ਕਰੋ......ਚੁੱਪ ਕਰੋ।

(ਇਕ ਲੰਮੀ ਚੁੱਪ ਛਾ ਗਈ ਹੈ।)

ਬੈਰ੍ਹਾ : ਜਨਾਬ, ਉਹ ਅੰਦਰ ਆ ਗਈ ਏ।

ਦੂਜਾ ਵਿਅੱਕਤੀ : ਉਹ ਆ ਗਈ ਏ ?

ਬੈਰ੍ਹਾ : ਗਰਲ ਫ਼ਰੈਂਡ।

ਦੂਜਾ ਵਿਅੱਕਤੀ : ਮਿੰਨੀ......

(ਦੂਜਾ ਵਿਅੱਕਤੀ ਦੌੜਦਾ ਹੈ, ਦਰਵਾਜ਼ੇ ਤੇ ਰੁਕ ਕੇ ਵੇਖਦਾ ਹੈ।)

ਦੂਜਾ ਵਿਅੱਕਤੀ : (ਸੱਦਦਾ ਹੈ) ਮਿੰਨੀ।

ਬੈਰ੍ਹਾ : ਜਨਾਬ, ਹੌਲੀ ਆਵਾਜ਼ ਮਾਰੋ, ਭੱਦਰ ਪੁਰਸ਼ ਉਹਦੇ ਨਾਲ ਕੋਈ ਗੱਲ ਕਰ ਰਹੇ ਨੇ।

ਦੂਜਾ ਵਿਅੱਕਤੀ : (ਗੁੱਸੇ ਨਾਲ) ਕੀ ਬਕਵਾਸ ਏ ?...ਮਿੰਨੀ...ਸੁਣੋ ਮਿੰਨੀ......
(ਰੁਕ ਕੇ) ਉਹ......ਹੋ। ਉਹਦੇ ਵਾਸਤੇ ਹੁਣ ਕੁਰਸੀ ਦਾ ਇੰਤਜ਼ਾਮ ਕਰਨਾ ਪਏਗਾ (ਗੁੱਸੇ ਨਾਲ) ਮੈਂ ਉਸ ਨੂੰ ਕੁਰਸੀ ਤੋਂ ਧੱਕਾ ਦੇ ਕੇ ਆਪਣੀ ਦੋਸਤ ਲਈ ਕੁਰਸੀ ਲੈਣ ਜਾ ਰਿਹਾ ਹਾਂ।
(ਬੈਰ੍ਹਾ ਦੌੜ ਕੇ ਫੜ ਲੈਂਦਾ ਹੈ।)

ਬੈਰ੍ਹਾ : (ਪੈਰ ਫੜ ਕੇ) ਨਹੀਂ, ਨਹੀਂ ਜਨਾਬ ਇਸ ਤਰ੍ਹਾਂ ਕਰਨਾ ਠੀਕ ਨਹੀਂ ਚਾਰੇ ਪਾਸੇ ਉਪੱਦਰ ਹੋ ਜਾਏਗਾ।

ਦੂਜਾ ਵਿਅੱਕਤੀ : ਹੁਣ ਮੇਰੀ ਬਰਦਾਸ਼ਤ ਤੋਂ ਬਾਹਰ ਏ।

ਪਹਿਲਾ ਵਿਅੱਕਤੀ : (ਦੌੜ ਕੇ ਰਸਤਾ ਰੋਕਦਾ ਹੈ) ਹਾਂ ਇਹ ਠੀਕ ਕਹਿੰਦਾ ਹੈ, ਭੱਦਰ ਪੁਰਸ਼ ਨੂੰ ਨਾ ਹਟਾ। ਨਹੀਂ ਤੇ ਬਹੁਤ ਜ਼ੁਲਮ ਹੋਵੇਗਾ। ਚਾਰੇ ਪਾਸੇ ਰੌਲਾ ਪੈ ਜਾਏਗਾ ਇਹ ਸਾਰੀ ਹਾਲਤ ਖ਼ਰਾਬ ਹੋ ਜਾਏਗੀ। ਸਾਡਾ ਇਥੇ ਰਹਿਣਾ ਨਾ-ਮੁਮਕਿਨ ਹੋ ਜਾਏਗਾ।

ਦੂਜਾ ਵਿਅੱਕਤੀ : ਕੌਣ ਹੈਂ ਤੂੰ ?

ਪਹਿਲਾ ਵਿਅੱਕਤੀ : ਮੈਂ...ਮੈਂ...ਮੈਂ...ਮੈਂ ਇਕ ਇਨਸਾਨ ਹਾਂ।

ਦੂਜਾ ਵਿਅੱਕਤੀ : ਤੂੰ ਕੁਝ ਹੋਰ ਏਂ।

ਪਹਿਲਾ ਵਿਅੱਕਤੀ : ਮੈਂ ਤੇਰੀ ਤਰ੍ਹਾਂ ਹੀ ਇਨਸਾਨ ਹਾਂ। ਇਸ ਦੇਸ਼ ਦਾ ਵਸਨੀਕ ਹਾਂ।

ਦੂਜਾ ਵਿਅੱਕਤੀ : ਨਹੀਂ ਤੂੰ ਅੰਗਰੇਜ਼ ਏਂ। ਉਹੀ ਅੰਗਰੇਜ਼ ਜਿਸ ਨਾਲ ਸ਼ਾਇਦ ਤੂੰ ਲੜਿਆ ਸੈਂ। ਉਸੇ ਅਜੀਬ ਲੜਾਈ ਨੇ, ਸਗੋਂ ਉਲਟਾ ਤੈਨੂੰ ਵੀ ਉਹੀ ਬਨਣ ਲਈ ਮਜਬੂਰ ਕੀਤਾ, ਜਿਸ ਵਿਰੁੱਧ ਤੂੰ ਲੜ ਰਿਹਾ ਸੈਂ। ਉਹ ਇੰਨਾ ਚਤੁਰ ਦੁਸ਼ਮਣ ਸੀ ਕਿ ਤੂੰ ਉਹਦੀ ਨੀਤੀ ਅਤੇ ਉਹਦੇ ਦਸੇ ਦਾਅ ਪੇਚਾਂ ਨਾਲ ਹੀ ਸੰਗਰਾਮ ਕਰਨ ਵਾਸਤੇ ਮਜਬੂਰ ਹੋਇਆ, ਤੇਰੇ ਸੰਗਰਾਮ ਦੀ ਸਾਰੀ ਨੀਤੀ ਉਸੇ ਦੁਸ਼ਮਣ ਦੇ ਹੱਥ ਸੀ।

ਪਹਿਲਾ ਵਿਅੱਕਤੀ : ਤੂੰ ਵੇਖਿਆ ਸੀ ?

ਦੂਜਾ ਵਿਅੱਕਤੀ : ਹੁਣ ਵੇਖ ਰਿਹਾ ਹਾਂ।

ਪਹਿਲਾ ਵਿਅੱਕਤੀ : ਅਸੰਭਵ।

ਦੂਜਾ ਵਿਅੱਕਤੀ : ਮੈਂ ਤੇਰਾ ਹੀ ਵਰਤਮਾਨ ਹਾਂ...ਜਿਸ ਤਰ੍ਹਾਂ ਕਿ ਤੂੰ ਮੇਰਾ ਅਤੀਤ ਹੈਂ (ਰੁਕਦਾ ਹੈ) ਇਥੋਂ ਦੀ ਸਾਰੀ ਲੜਾਈ ਵਿਅੱਕਤੀਗਤ ਹੈ ਬਿਲਕੁਲ ਨਿੱਜੀ ਪੱਧਰ ਤੇ ਬੜੀ ਛੋਟੀ ਜਿਹੀ ਗੱਲ ਨੂੰ ਅਸੀਂ ਵੱਡੇ ਰੂਪ ਦੇਣ ਦੇ ਆਦੀ ਹਾਂ। ਅਤੇ ਵੱਡੀ ਗੱਲ ਨੂੰ ਅਸੀਂ ਨਾ ਵੇਖਣ ਦੇ ਆਦੀ ਹਾਂ।

ਬੈਰ੍ਹਾ : ਜਨਾਬ, ਤਾਂ ਹੀ ਤੁਸੀਂ ਅੱਜ ਉਸ ਕੁਰਸੀ ਲਈ ਇੰਨੇ ਉਤਾਵਲ ਹੋ। ਕਲ੍ਹ ਤੋਂ ਮੈਂ ਇਥੇ ਦੋ ਕੁਰਸੀਆਂ ਰੱਖਾਂਗਾ।

ਪਹਿਲਾ ਵਿਅੱਕਤੀ : ਠਹਿਰ, ਠਹਿਰ, ਮੈਨੂੰ ਯਾਦ ਕਰ ਲੈਣ ਦੇ...ਕਿੰਨੀ ਪਤੇ ਦੀ ਗੱਲ ਇਹ (ਦੌੜ ਕੇ ਲਿਖਣ ਲੱਗਦਾ ਹੈ) ਅਸੀਂ ਜਿਸ ਦੇ ਵਿਰੁੱਧ ਲੜਦੇ ਹਾਂ। ਇਕ ਦਿਨ ਉਹੀ ਆਪ ਬਣ ਜਾਂਦੇ ਹਾਂ...ਹੋਰ, ਕੀ ਕਿਹਾ ? ਉਹ...ਸਭ ਕੁਝ ਮੈਂ ਇੰਨੀ ਜਲਦੀ ਭੁੱਲ ਜਾਂਦਾ ਹਾਂ...ਲੱਗਦਾ ਹੈ "ਲਿਵਰ" ਖ਼ਰਾਬ ਏ।

ਬੈਰ੍ਹਾ : ਜਨਾਬ, ਇਸ ਉਮਰ ਵਿਚ ਕਣਕ ਨਹੀਂ ਖਾਣੀ ਚਾਹੀਦੀ।

ਪਹਿਲਾ ਵਿਅੱਕਤੀ : ਉਹ ਸ਼ਬਦ ਕੀ ਹੈ, ਸੋਚ, ਤੂੰ ਕੀ ਕਿਹਾ ਸੀ।

ਬੈਰ੍ਹਾ : ਜਨਾਬ, ਉਹ ਫ਼ਿਲਮ ਵਿਚ ਹੈ......ਜੈ ਹਿੰਦ ਟਾਕੀਜ਼ ਵਿਚ ਉਹ ਫ਼ਿਲਮ ਲੱਗੀ ਹੋਈ ਹੈ।

ਪਹਿਲਾ ਵਿਅੱਕਤੀ : ਮੈਨੂੰ ਹੁਣੇ ਲੋੜ ਹੈ, ਆਪਣੇ ਲੇਖ ਵਿਚ ਉਹ ਵਰਤਨਾ ਹੈ। ਇਹਨਾਂ ਨੇ ਗਰਲ ਫ਼ਰੈਂਡ ਨਾਲ ਉਸੇ ਵਿਸ਼ੇ ਤੇ ਗੱਲ ਕਰਨੀ ਹੈ।

ਦੂਜਾ ਵਿਅੱਕਤੀ : ਤੁਸੀਂ ਲੋਕ ਮੈਨੂੰ ਜਾਣ ਕਿਉਂ ਨਹੀਂ ਦੇਂਦੇ ? ਮੈਂ ਉਸ ਭੱਦਰ ਪੁਰਸ਼ ਨੂੰ ਕੁਰਸੀ ਤੋਂ ਥੱਲੇ ਸੁੱਟਾਂਗਾ। ਫਿਰ ਉਹ ਸ਼ਬਦ ਆਪਣੇ ਆਪ ਬੋਲੇਗਾ।

ਪਹਿਲਾ ਵਿਅੱਕਤੀ : (ਸੋਚਦਾ ਹੈ) ਕੁਰਸੀ ਉਲਟਾਣ ਨਾਲ ਹੀ ਉਹ ਸ਼ਬਦ ਬੋਲੇਗਾ ਤਾਂ ਫਿਰ ਬੁਨਿਆਦੀ ਉਹੀ ਕੁਰਸੀ ਹੈ। (ਲਿਖਣ ਲੱਗਦਾ ਹੈ) ਇਹ ਸਾਰਾ ਚੱਕਰ ਉਹਦੇ ਕਰ ਕੇ ਹੀ ਹੈ (ਦੌੜਦਾ ਹੈ) ਨਹੀਂ, ਨਹੀਂ, ਤੁਸੀਂ ਉਸ ਭੱਦਰ ਪੁਰਸ਼ ਕੋਲ ਨਹੀਂ ਜਾ ਸਕਦੇ। ਘਟ ਤੋਂ ਘਟ ਉਹ ਆਦਮੀ ਸਿੱਧਾ ਤੇ ਹੈ, ਮੈਂ ਉਹਨੂੰ ਕਿੰਨੇ ਚਿਰ ਤੋਂ ਜਾਣਦਾ ਹਾਂ। ਜੇਕਰ ਤੂੰ ਉਹਨੂੰ ਕੁਰਸੀ ਤੋਂ ਥੱਲੇ ਡੇਗਣ ਦੀ ਕੋਸ਼ਿਸ਼ ਕੀਤੀ ਤੇ ਉਹਦੇ ਬਾਅਦ ਇਥੇ ਇਸ ਤਰ੍ਹਾਂ ਮਾਰ ਕੁਟਾਈ, ਲੁੱਟ ਖਸੁੱਟ, ਡਾਕੇ ਸ਼ੁਰੂ ਹੋ ਜਾਣਗੇ ਕਿ ਤੂੰ ਵੀ ਨਹੀਂ ਬਚਿਆ ਰਹਿ ਸਕੇਂਗਾ।

ਦੂਜਾ ਵਿਅੱਕਤੀ : ਯਾਦ ਕਰ, ਅਜ਼ਾਦੀ ਦੇ ਸੰਗਰਾਮ ਦੇ ਉਹ ਦਿਨ......ਠੀਕ ਇਹੋ ਜਿਹਾ ਹੀ ਉਹਨੇ ਕਿਹਾ ਸੀ ਕਿ ਅਸੀਂ ਹਾਲੀਂ ਨਹਿਰ ਸਵੇਜ਼ ਪਾਰ ਨਹੀਂ ਕਰਨੀ ਤੇ (ਦੋਵੇਂ ਮੂਰਤੀ ਦੀ ਤਰ੍ਹਾਂ ਚੁੱਪ ਹੋ ਜਾਂਦੇ ਹਨ। ਜਿਵੇਂ ਅਚਾਨਚਕ ਉਹਨਾਂ ਨੂੰ ਕਿਸੇ ਗੂੰਗਾ ਕਰ ਦਿਤਾ ਹੋਵੇ।)

ਬੈਰ੍ਹਾ : (ਘਬਰਾਇਆ ਹੋਇਆ) ਕਿ...ਕਿ...ਕਿ...(ਅਚਾਨਕ ਦੌੜਦਾ ਹੈ)

ਯੈੱਸ ਸਰ (ਖੱਬੇ ਪਾਸੇ ਜਾਂਦਾ ਹੈ। ਦੋਵੇਂ ਵਿਅੱਕਤੀ ਗੁੱਸੇ ਨਾਲ ਬੇਸ਼ਬਦ ਗੱਲਾਂ ਕਰ ਰਹੇ ਹਨ। ਪਹਿਲਾ ਸਤਿਆਗ੍ਰਹੀ ਦੀ ਅਭੀਨੈ ਕਰਦਾ ਹੈ, ਦੂਸਰਾ ਵਿਅੱਕਤੀ ਜੋਸ਼ ਅਤੇ ਗੁੱਸੇ ਦੀ ਮੁਦਰਾਵਾਂ ਵਿਖਾ ਰਿਹਾ ਹੈ।...ਬੈਰ੍ਹਾ ਥੋੜੀ ਦੇਰ ਬਾਅਦ ਆਉਂਦਾ ਹੈ।)

ਬੈਰ੍ਹਾ : ਜਨਾਬ, ਮਿਸਟਰ। ਐ ਬਾਬੂ ਲੋਕੋ, ਭੱਦਰ ਪੁਰਸ਼ ਬਹੁਤ ਪਰੇਸ਼ਾਨ ਹਨ। ਤੁਸੀਂ ਲੋਕ ਇਉਂ ਅਚਾਨਕ ਚੁੱਪ ਕਿਉਂ ਹੋ ਗਏ ? ਤੁਸਾਂ ਲੋਕਾਂ ਦੀਆਂ ਗੱਲਾਂ, ਤੁਸਾਂ ਲੋਕਾਂ ਦਾ ਗੁੱਸਾ। ਤੁਸਾਂ ਲੋਕਾਂ ਦਾ ਸਾਰਾ ਵਿਹਾਰ ਉਹਨਾਂ ਨੂੰ ਬਹੁਤ ਪਿਆਰਾ ਹੈ। ਉਹਨਾਂ ਦੀ ਪਰੈਸ ਕਾਨਫ਼ਰੰਸ ਖ਼ਤਮ ਹੋ ਗਈ ਹੈ। ਹੜਤਾਲ ਵਾਲਿਆਂ ਦਾ ਇਕ ਡੈਲੀਗੇਸ਼ਨ ਉਹਨਾਂ ਨੂੰ ਮਿਲਣ ਆਇਆ ਹੈ ਉਹ ਵੀ ਥੋੜੀ ਦੇਰ ਨੂੰ ਚਲਾ ਜਾਏਗਾ। ਤੁਸੀਂ ਲੋਕ ਬੋਲ ਕੇ ਗੱਲਾਂ ਕਰੋ। ਉਹ ਜਨਾਬ... ਜਨਾਬ...ਉਹ ਜਨਾਬ।

(ਦੋਵੇਂ ਆਦਮੀ ਉਸੇ ਤਰ੍ਹਾਂ ਬੈਰ੍ਹੇ ਨੂੰ ਬਿਨ ਬੋਲੇ ਪੁੱਛਦੇ ਹਨ ਕਿ ਉਹਨਾਂ ਦੇ ਮੂੰਹ ਵਿਚੋਂ ਬੋਲ ਨਹੀਂ ਨਿਕਲਦਾ ਪਿਆ।)

ਬੈਰ੍ਹਾ : ਜੀ, ਤੁਸੀਂ ਲੋਕ ਬੋਲ ਕਿਉਂ ਨਹੀਂ ਰਹੇ, ਜੀ ਨਹੀਂ, ਮੈਨੂੰ ਕੁਝ ਨਹੀਂ ਸੁਣਾਈ ਦੇ ਰਿਹਾ . ਜੀ ਕੁਝ ਨਹੀਂ...ਕੋਈ ਅਵਾਜ਼ ਨਹੀਂ ...ਹੱਛਾ, ਹੱਛਾ...ਜ਼ਰਾ ਉੱਚੀ ਹੱਸੋ, ਸ਼ਾਇਦ ਕੁਝ ਸੁਨਾਈ ਦੇ ਜਾਏ।

(ਦੋਨੋਂ ਹੱਸਦੇ ਨੇ ਪਰ ਉਹੀ ਬੇ-ਸ਼ਬਦ)

ਬੈਰ੍ਹਾ : ਖਿੜ ਖਿੜਾ ਕੇ ਹੱਸੋ......ਠਾਹ ਕਰ ਕੇ ਹੱਸੋ।

(ਦੋਨੋਂ ਹੱਸਦੇ ਹਨ)

ਬੈਰ੍ਹਾ : (ਪਰੇਸ਼ਾਨ) ਨਹੀਂ ਕੁਝ ਨਹੀਂ, ਕੋਈ ਅਵਾਜ਼ ਨਹੀਂ......ਕੋਈ ਇਕ ਸ਼ਬਦ ਵੀ ਨਹੀਂ...ਕੀ ਕਿਹਾ ?...ਮੈਂ ਬੋਲਾ ਹਾਂ, ਨਹੀਂ, ਸਗੋਂ ਤੁਸੀਂ ਦੋਵੇਂ ਗੂੰਗੇ ਹੋ ਗਏ ਹੋ, ਤੁਹਾਡੇ ਮੂੰਹ ਵਿਚੋਂ ਕੋਈ ਅਵਾਜ਼ ਹੀ ਨਾ ਨਿਕਲੇ ਤੇ ਮੈਂ ਸੁਣਾਂ ਕੀ ?...ਵੇਖੋ ਨਾ ਖੱਬੇ ਪਾਸਿਉਂ ਅਵਾਜ਼ ਆ ਰਹੀ ਹੈ......ਮੈਂ ਉਸ ਨੂੰ ਸੁਣਨਾ ਨਾ ਚਾਹਾਂ ਤਾਂ ਵੀ ਸੁਣਾਈ ਦੇਂਦੀ ਪਈ ਹੈ (ਕੰਨ ਲਾ ਕੇ ਸੁਣਦਾ ਹੈ) ਭੱਦਰ ਪੁਰਸ਼ ਨੇ ਹੁਣੇ ਤੁਹਾਡੀ ਫ਼ਰੈਂਡ ਨੂੰ ਕਿਹਾ ਹੈ, ਕਿਸੇ ਇਕ ਵੱਡੀ ਨੌਕਰੀ ਵਾਸਤੇ (ਫਿਰ ਸੁਣਦਾ ਹੈ) ਉਹ ਆਪਣੇ 'ਫ਼ਿਊਚਰ ਕੈਰੀਅਰ' ਦੇ ਬਾਰੇ ਗੱਲ ਕਰ ਰਹੀ ਹੈ। (ਕੰਨ ਲਗਾਂਦਾ ਹੈ) ਉਹਦੇ ਨਾਲ ਇਨਟਰਪ੍ਰੇਟਰ

(ਦੁਭਾਸ਼ਣ) ਬਣ ਕੇ ਵਿਦੇਸ਼ ਯਾਤਰਾ ਤੇ ਜਾਏਗੀ ।
(ਦੂਜਾ ਆਦਮੀ ਲਗਾਤਾਰ ਕੋਸ਼ਿਸ਼ ਕਰਦਿਆਂ ਹੋਇਆਂ ਇਸ ਬਿੰਦੂ ਤੇ ਆ ਕੇ ਚੀਕ ਪੈਂਦਾ ਹੈ ।)

ਦੂਜਾ ਵਿਅੱਕਤੀ : ਨਹੀਂ, ਨਹੀਂ ਨਹੀਂ ।
(ਪਹਿਲਾ ਵਿਅੱਕਤੀ ਬੇ-ਸ਼ਬਦਾ ਬੋਲ ਰਿਹਾ ਹੈ)

ਬੈਰ੍ਹਾ : ਹਾਂ, ਹੁਣ ਯਕੀਨ ਹੋ ਗਿਆ ਕਿ ਮੈਂ ਬੋਲਾ ਨਹੀਂ ਹਾਂ ਮੈਨੂੰ ਇਹ ਵੀ ਯਕੀਨ ਸੀ ਕਿ ਤੁਸੀਂ ਗੂੰਗੇ ਨਹੀਂ ਹੋ ਸਕਦੇ (ਅਚਾਨਕ ਕੰਨ ਲਾ ਕੇ ਸੁਣਦਾ ਹੈ) ਉਹ ਭੱਦਰ ਪੁਰਸ਼ ਕਹਿੰਦਾ ਹੈ ਕਿ ਸਾਨੂੰ ਰੋਜ਼ ਆਪਣੀ ਡਾਇਰੀ ਲਿਖਣੀ ਚਾਹੀਦੀ ਹੈ... (ਫ਼ਿਰ ਸੁਣਦਾ ਹੈ) ਅਤੇ ਡਾਇਰੀ ਉਹ ਹੋਣੀ ਚਾਹੀਦੀ ਹੈ ਕਿ ਜਿਹਦੇ ਹਰ ਪੰਨੇ ਤੇ ਕਿਸੇ ਮਹਾਂਪੁਰਸ਼ ਦਾ ਧਰਮ ਸੰਦੇਸ਼ ਛਪਿਆ ਹੋਵੇ (ਸੁਣਦਾ ਹੈ) ਮਹਾਂ ਪੁਰਸ਼ ਉਹੀ ਹੈ ਜੋ ਆਪਣੇ ਵਿਅੱਕਤੀਗਤ ਯਕੀਨ ਵਾਸਤੇ ਲੱਖਾਂ ਕਰੋੜਾਂ ਆਦਮੀਆਂ ਦੀ ਜਾਨ ਦੀ ਜ਼ਰਾ ਵੀ ਪਰਵਾਹ ਨਹੀਂ ਕਰਦਾ (ਸੁਣਦਾ ਹੈ) ਭਾਵਨਾ ਪਰਧਾਨ ਵਿਅੱਕਤੀ ਹੀ ਮਹਾਨ ਹੁੰਦਾ ਹੈ ।
(ਪਹਿਲਾ ਵਿਅੱਕਤੀ ਵੀ ਉਸੇ ਸੁਰ ਤੇ ਬੋਲਣ ਲੱਗਦਾ ਹੈ ।)

ਪਹਿਲਾ ਵਿਅੱਕਤੀ : ਨਹੀਂ, ਨਹੀਂ, ਨਹੀਂ ਉਹਨੂੰ ਕੁਝ ਪਤਾ ਨਹੀਂ । ਉਹ ਸਭ ਕੁਝ ਭੁੱਲ ਗਿਆ ਹੈ । ਉਹ ਆਪਣੀ ਹੀ ਬੇ-ਸੁਰਤੀ ਵਿਚ ਸੌਂ ਗਿਆ ਹੈ । ਅਨਿਆਏ, ਅਤਿਆਚਾਰ ਦਾ ਘੜਾ ਨੱਕੋ ਨੱਕ ਭਰ ਗਿਆ ਹੈ। ਲੋਕ ਹੁਣ ਬਰਦਾਸ਼ਤ ਨਹੀਂ ਕਰਨਗੇ । ਹਰ ਚੀਜ਼ ਦੀ ਸੀਮਾ ਹੁੰਦੀ ਹੈ । ਹੁਣ ਰਾਤ ਬੀਤਨ ਤੇ ਹੈ । ਨਵਾਂ ਸੂਰਜ ਚੜ੍ਹਨ ਵਾਲਾ ਹੈ । ਸਾਡੇ ਵਿਚੋਂ ਕੋਈ ਇਕ ਅਚਾਨਕ ਉਠ ਕੇ ਖਲੋ ਜਾਏਗਾ...... ਅਤੇ...ਅਤੇ...ਅਤੇ...ਅਤੇ...ਬੈਰ੍ਹਾ ਅਤੇ...ਅਤੇ...ਅਤੇ......
(ਉਹੀ ਨਿਰ-ਸ਼ਬਦ ਹਾਸਾ ਉਹ ਆਪ ਹੱਸਣ ਲੱਗ ਪੈਂਦਾ ਹੈ ।) ਉਸੇ ਤਰ੍ਹਾਂ ਨਿਰ-ਸ਼ਬਦ ਉਹ ਵੀ ਬੋਲਦਾ ਹੈ । ਨਾ ਬੋਲ ਸਕਣ ਦੀ ਅਸਮਰੱਥਾ ਤੇ ਬਹੁਤ ਦੁਖੀ ਹੁੰਦਾ ਹੈ । ਇਸ਼ਾਰੇ ਨਾਲ ਕਹਿ ਰਿਹਾ ਹੈ ਕਿ ਉਹਦੀ ਨੌਕਰੀ ਖ਼ਤਮ ਹੋ ਜਾਏਗੀ ।)

ਪਹਿਲਾ ਵਿਅੱਕਤੀ : ਉਏ ਤੈਨੂੰ ਕੀ ਹੋ ਗਿਆ ?

ਦੂਜਾ ਵਿਅੱਕਤੀ : ਬੱਸ ਇਸ ਨੂੰ ਇਸੇ ਤਰ੍ਹਾਂ ਗੂੰਗਾ ਰਹਿਣ ਦੇ । ਇਹਦੇ ਨਾਲ ਗੱਲ ਨਾ ਕਰ । ਚੰਗਾ ਹੋਵੇ ਤੇਰੀ ਨੌਕਰੀ ਛੁੱਟ ਜਾਏ......ਤੂੰ ਉਹਦਾ ਆਦਮੀ ਹੈਂ ਨਾ । ਜਾ ਹੁਣੇ ਉਸੇ ਕੋਲ ਹੀ...ਸਾਨੂੰ ਹੱਥ ਨਾ ਜੋੜ...

ਮੈਨੂੰ ਤੇਰੇ ਨਾਲ ਕੋਈ ਹਮਦਰਦੀ ਨਹੀਂ ।
(ਪਹਿਲੇ ਵਿਅੱਕਤੀ ਦੇ ਪੈਰਾਂ ਤੇ ਡਿਗਦਾ ਹੈ)

ਪਹਿਲਾ ਵਿਅੱਕਤਾ : ਮੈਨੂੰ ਵੀ ਤੇਰੇ ਨਾਲ ਕੋਈ ਹਮਦਰਦੀ ਨਹੀਂ । (ਅਚਾਨਕ ਰੁਕ ਕੇ) ਸ਼ਾਇਦ ਸਾਡੇ ਦੋਹਾਂ ਨੂੰ ਆਪਸ ਵਿਚ ਵੀ ਕੋਈ ਹਮਦਰਦੀ ਨਹੀਂ । ਉਹਨਾਂ ਦੋਹਾਂ ਵਿਚ ਵੀ ਨਹੀਂ...ਉਹ(ਬੈਰ੍ਹਾ)ਉਹ ਮਹਾਂਪੁਰਸ਼ ਹੈ?... ਇਹਦੇ ਵਿਚ ਕੁਝ ਜਾਨ ਹੈ । ਇਹ ਆਪਣੀ ਗੂੰਗੀ ਬੋਲੀ ਵਿਚ ਕੁਝ ਕਹਿ ਰਿਹਾ ਹੈ । ਇਸ ਨੇ ਸਾਡੇ ਵਿਚੋਂ ਇਕ ਦੂਸਰੇ ਲਈ ਹਮਦਰਦੀ ਖੋਹ ਕੇ ਸਾਨੂੰ ਵੱਖ ਵੱਖ ਕਰ ਦਿਤਾ ਹੈ ।

ਦੂਜਾ ਵਿਅੱਕਤੀ : (ਗ਼ੁੱਸੇ ਵਿਚ) ਇਹ ਸਾਰਾ ਦੰਭ ਹੈ । ਮੈਂ ਉਹਨੂੰ ਖ਼ਤਮ ਕਰ ਕੇ ਰਹਾਂਗਾ ।
(ਬੈਰ੍ਹਾ ਇਸ ਗੱਲ ਤੇ ਠਾਹ ਕਰ ਕੇ ਹੱਸਦਾ ਹੈ)

ਬੈਰ੍ਹਾ : (ਉਸੇ ਹਾਸੇ ਨਾਲ) ਤੁਸੀਂ ਦੋਵੇਂ...(ਪਹਿਲੇ ਵਿਅੱਕਤੀ ਨੂੰ) ਤੈਨੂੰ ਕੋਈ ਮਹਾਂ ਪੁਰਸ਼ ਚਾਹੀਦਾ ਹੈ । (ਦੂਜੇ ਵਿਅੱਕਤੀ ਨੂੰ) ਤੇ ਤੈਨੂੰ ਇਕ ਗਰਲ ਫ਼ਰੈਂਡ ਚਾਹੀਦੀ ਹੈ ?......ਅਤੇ ਮੈਨੂੰ ਉਹਨੇ ਭੱਦਰ ਪੁਰਸ਼......ਜ਼ਿੰਦਾਬਾਦ ।
(ਅੰਦਰ ਭੱਜਦਾ ਹੈ)

ਪਹਿਲਾ ਵਿਅੱਕਤੀ : ਜ਼ਿੰਦਾਬਾਦ ..ਇਸ ਤੋਂ ਪਹਿਲੇ ਵਾਲਾ ਸ਼ਬਦ ਕੀ ਹੈ ?
(ਤੇਜ਼ੀ ਨਾਲ ਦੌੜਦਾ ਹੈ । ਸੋਚਣ ਲੱਗਦਾ ਹੈ । ਦੂਜਾ ਆਦਮੀ ਉਸ ਨੂੰ ਬੜੇ ਧਿਆਨ ਨਾਲ ਦੇਖਦਾ ਹੈ ਤਾਹੀਓਂ ਬੈਰ੍ਹਾ ਆਉਂਦਾ ਹੈ ਉਹਦੇ ਹੱਥ ਵਿਚ ਕੁਝ ਸਮਾਨ ਹੈ ।)

ਬੈਰ੍ਹਾ : ਵੇਖੋ...ਸੁਣੋ...ਭੱਦਰ ਪੁਰਸ਼ ਨੇ ਤੁਹਾਡੇ ਦੋਹਾਂ ਲਈ ਇਕ ਤੋਹਫ਼ਾ ਦਿਤਾ ਹੈ । ਤੁਸੀਂ ਵੱਡੇ ਹੋ । ਮਹਾਨ ਆਤਮਾ ਵਿਚ ਵਿਸ਼ਵਾਸ਼ ਰੱਖਦੇ ਹੋ । ਇਸ ਕਰ ਕੇ ਤੁਹਾਡੇ ਲਈ ਇਹ ਮਹਾਂ ਪੁਰਸ਼ ਦੀ ਸਵੈ-ਜੀਵਨੀ ਹੈ (ਪਹਿਲੇ ਆਦਮੀ ਨੂੰ ਭੇਟਾ ਕਰਦਾ ਹੈ) ਤੇ ਤੁਸੀਂ ਬੜੇ ਉਤਸ਼ਾਹੀ ਹੋ । ਤੁਹਾਡੀ ਬਾਗ਼ੀ ਭਾਵਨਾ ਤੋਂ ਭੱਦਰ ਪੁਰਸ਼ ਬਹੁਤ ਪਰਭਾਵਤ ਹੋਏ ਹਨ ।
(ਡੱਬਾ ਖੋਲ੍ਹਦਾ ਹੈ) ਤੁਹਾਡੇ ਵਾਸਤੇ ਉਹਨਾਂ ਨੇ ਇਹ 'ਮਿੰਨੀ ਸੂਟ' ਭੇਜਿਆ ਹੈ ।

ਦੂਜਾ ਵਿਅੱਕਤੀ : ਮਿੰਨੀ ਸੂਟ, ਇਹ ਕੀ ਬਦਤਮੀਜ਼ੀ ਹੈ ?

ਬੈਰ੍ਹਾ : ਤੁਹਾਡੀ ਗਰਲ ਫ਼ਰੈਂਡ ਨੂੰ ਭੱਦਰਪੁਰਸ਼ ਨੇ ਮਿੰਨੀ ਸਾੜ੍ਹੀ ਭੇਟ ਕੀਤੀ ਹੈ।

ਦੂਜਾ ਵਿਅੱਕਤੀ : (ਸੁੱਟਦਾ ਹੈ) ਲੈ ਜਾ ਉਹਦੇ ਸਿਰ ਤੇ ਮਾਰ ਦੇ।

ਬੈਰ੍ਹਾ : ਭੱਦਰ ਪੁਰਸ਼ ਨੇ ਕਿਹਾ ਹੈ ਜੇਕਰ ਤੁਸੀਂ ਇਕ ਮਿੰਟ ਵਿਚ ਇਹ ਸੂਟ ਨੂੰ ਪਾ ਕੇ ਤਿਆਰ ਹੋ ਜਾਓ ਤੇ ਤੁਸੀਂ ਅੰਦਰ ਜਾ ਸਕਦੇ ਹੋ।
(ਦੂਜਾ ਆਦਮੀ ਨਫ਼ਰਤ ਨਾਲ ਉਸ ਸੂਟ ਨੂੰ ਪਾਣ ਦਾ ਯਤਨ ਕਰਦਾ ਹੈ)

ਬੈਰ੍ਹਾ : (ਪਹਿਲੇ ਆਦਮੀ ਨੂੰ) ਤੁਸੀਂ ਇਸ ਕਿਤਾਬ ਵਿਚੋਂ ਉਹੀ ਸ਼ਬਦ ਢੂੰਡੋ। ਜੇਕਰ ਇਕ ਮਿੰਟ ਵਿਚ ਢੂੰਡ ਲਓ ਤੇ ਅੰਦਰ ਜਾ ਸਕਦੇ ਹੋ।
(ਉਹ ਪਾਉਣ ਲੱਗਦਾ ਹੈ, ਉਹ ਕਿਤਾਬ ਵਿਚੋਂ ਲੱਭਣ ਦਾ ਯਤਨ ਕਰਦਾ ਹੈ)

ਬਰ੍ਹਾ : ਜਲਦੀ ਕਰੋ, ਇਕ ਮਿੰਟ ਹੋਣ ਵਾਲਾ ਹੈ।

ਦੂਜਾ ਵਿਅੱਕਤੀ : ਇਹ ਮੇਰੇ ਕੋਲੋਂ ਨਹੀਂ ਪਾਇਆ ਜਾਂਦਾ।

ਪਹਿਲਾ ਵਿਅੱਕਤੀ : ਇਸ ਕਿਤਾਬ ਵਿਚੋਂ ਮੈਨੂੰ ਕੁਝ ਨਹੀਂ ਮਿਲ ਰਿਹਾ।

ਬੈਰ੍ਹਾ : ਜਲਦੀ ਕਰੋ......

ਦੂਜਾ ਵਿਅੱਕਤੀ : ਇਹਦਾ ਪਾਉਣਾ ਅਸੰਭਵ ਹੈ।

ਪਹਿਲਾ ਵਿਅੱਕਤੀ : ਇਹਦੇ ਪੰਨੇ ਕੋਰੇ ਨੇ।

ਬੈਰ੍ਹਾ : ਜਲਦੀ ਕਰੋ। ਇਕ ਮਿੰਟ ਬੀਤਣ ਵਾਲਾ ਹੈ।

ਪਹਿਲਾ ਵਿਅੱਕਤੀ : ਮੈਨੂੰ ਕੁਝ ਨਹੀਂ ਸੁਝਦਾ......ਮੈਂ ਕੀ ਪੜ੍ਹਾਂ।

ਬੈਰ੍ਹਾ : ਲੱਭੋ...ਲੱਭੋ। ਤੁਸੀਂ ਪਹਿਨਣ ਦੀ ਕੋਸ਼ਿਸ਼ ਕਰੋ।

ਪਹਿਲਾ ਵਿਅੱਕਤੀ : ਇਥੇ ਸਭ ਕੁਝ ਨਿਜੀ ਪੱਧਰ ਤੇ ਹੈ।...ਉਤੇ ਥੱਲੇ...ਥੱਲੇ ਉਤੇ... ਜੋ ਜਿਸਦਾ ਵਿਰੋਧ ਕਰਦਾ ਹੈ, ਉਹ ਆਪ ਉਹੀ ਹੋਣਾ ਚਾਹੁੰਦਾ ਹੈ।

ਬੈਰ੍ਹਾ : ਜਲਦੀ...ਜਲਦੀ...ਸਮਾਂ ਹੋ ਰਿਹਾ ਹੈ।
(ਬੈਰ੍ਹਾ ਉਹੀ ਬੋਲ ਰਿਹਾ ਹੈ। ਪਹਿਲਾ ਵਿਅੱਕਤੀ ਆਪਣੀ ਗੱਲ, ਇਕ ਬਿੰਦੂ ਤੇ ਪਹੁੰਚਾਂਦਾ ਹੈ। ਤਿੰਨੇ ਬੁੱਤ ਬਣ ਕੇ ਖੜੇ ਰਹਿ ਜਾਂਦੇ ਹਨ।)

(ਪਰਦਾ ਡਿੱਗਦਾ ਹੈ)

## ਪਾਤਰ

ਢੰਡੋਰਚੀ

ਭੀੜ ਵਿਚੋਂ ਇਕ ਮਨੁੱਖ

ਹਾਕਮ

ਵਿਗਿਆਨੀ

ਭੀੜ

ਫ਼ੌਜੀ ਸਿਪਾਹੀ

## (ਘਟਨਾ : **ਅਨਿਸਚਿੱਤ ਭਵਿੱਖ**)

(ਕਿਸੇ ਹਾਕਮ ਦੇ ਵਿਸ਼ੇਸ਼ ਆਦੇਸ਼ ਦੇਣ ਸਮੇਂ ਢੋਲ ਵੱਜਦਾ ਹੈ। ਸੰਖ ਤੇ ਨਗਾਰੇ ਦੀਆਂ ਆਵਾਜ਼ਾਂ। ਪਿੱਠ-ਭੂਮੀ ਤੋਂ ਇਕ ਵਿਅੱਕਤੀ ਭਾਰੀ ਆਵਾਜ਼ ਨਾਲ ਕੇਵਲ, ਸੁਣੋ, ਸੁਣੋ, ਸੁਣੋ ਦਾ ਅਲਾਪ ਕਰ ਰਿਹਾ ਹੈ।)

ਢੰਡੋਰਚੀ : ਉਹ ਇਨਸਾਨੋ
ਆਦਮ ਦੀ ਸੰਤਾਨੋ
ਸੁਣੋ, ਸੁਣੋ,
ਬੋਲ ਰਿਹਾ ਹਾਂ, ਭਵਿੱਖ ਦੇ ਇਕ ਨਗਰ ਦੇ ਚੌਰਾਹੇ ਤੋਂ।
ਬੋਲ ਰਿਹਾ ਹਾਂ
ਇਹ ਭਵਿੱਖ ਦੇ ਅੰਧਕਾਰ ਵਿਚ ਛੁਪੀ
ਸਭਯਤਾ ਦੀ ਨਗਰੀ ਹੈ,
ਇਸ ਨਗਰੀ ਦੀ ਦੇਹਲੀ ਤੇ ਪੈਰ ਰਖਦੇ ਰਖਦੇ
ਇਤਿਹਾਸ ਨੇ ਕਿੰਨੀਆਂ ਮੰਜ਼ਲਾਂ ਪਾਰ ਕਰ ਲਈਆਂ
ਤੇ ਸੰਸਕ੍ਰਿਤੀ ਨੇ ਕਿੰਨੇ ਪਾਸੇ ਪਰਤੇ
ਜਿਸ ਦਾ ਨਕਸ਼ਾ ਰੇਗਸਤਾਨਾਂ ਦੀ ਰੇਤ ਤੇ
ਗਰਮ ਲਹੂ ਨਾਲ ਲਿਖਿਆ ਗਿਆ ਸੀ।
ਜਿਸ ਦੀਆਂ ਨੀਹਾਂ ਵਿਚ ਕਿੰਨੇ
ਨੰਗੇ, ਭੁਖੇ, ਮੁਰਦੇ ਬੱਚੇ ਦੱਬੇ ਗਏ ਸਨ।
ਤਾਂ ਇਹ ਨਗਰੀ ਜਾ ਕੇ ਵੱਸੀ ਸੀ।
ਮੈਂ ਭਵਿੱਖ ਦੇ ਉਸ ਨਗਰ ਦੇ ਚੌਰਾਹੇ ਤੋਂ
ਬੋਲ ਰਿਹਾ ਹਾਂ।

(ਚੌਰਾਹੇ ਤੇ ਬਹੁਤ ਸਾਰੇ ਵਿਅੱਕਤੀਆਂ ਦਾ ਰੌਲਾ, ਡਰੀਆਂ ਹੋਈਆਂ ਅਵਾਜ਼ਾਂ, ਘੁੱਟੀ ਘੁੱਟੀ ਘੁਸਰ ਮੁਸਰ, ਜਿਹੜੀ ਕਦੀ ਕਦੀ ਖਿੱਝ ਦਾ ਰੂਪ ਲੈ ਲੈਂਦੀ ਹੈ। ਕਦੀ ਕਦੀ ਕੋਈ ਚੀਕ ਪੈਂਦਾ ਹੈ। ਛੋਟੇ ਛੋਟੇ ਬੱਚਿਆਂ ਦਾ ਰੋਣਾ, ਮੰਗਤਿਆਂ ਦੀਆਂ ਆਵਾਜ਼ਾਂ, ਗਾਲ੍ਹਾਂ ਦੀਆਂ ਆਵਾਜ਼ਾਂ, ਜੋ ਅੰਤ ਵਿਚ ਉਸੇ ਘੁਸਰ ਮੁਸਰ ਵਿਚ ਲੁਕ ਜਾਂਦੀਆਂ ਹਨ।)

ਆਵਾਜਾਈ, ਧੱਕਮ ਧੱਕਾ, ਚੀਕਾਂ ਰੌਲਾ
ਇਹ ਜੋ ਸਾਰਾ ਰੌਲਾ ਤੁਹਾਨੂੰ ਸੁਣਾਈ ਦੇ ਰਿਹਾ ਹੈ,
ਸੱਚ ਤਾਂ ਇਹ ਹੈ ਨਗਰ ਨਗਰ, ਵਿਚ, ਗਲੀ ਗਲੀ ਵਿਚ
ਬਹੁਤ ਭੀੜ ਜੁੜੀ ਪਈ ਹੈ।
ਅਤੇ ਨਗਰ ਵਿਚ ਤਿਲ ਸੁਟਨ ਦੀ ਜਗ੍ਹਾ ਨਹੀਂ ਹੈ।
ਰੌਲਾ ਬਹੁਤ ਵੱਧਦਾ ਜਾਂਦਾ ਹੈ
ਪਤਾ ਨਹੀਂ ਕਿਉਂ ਇਹ ਸਾਰੇ ਲੋਕ ਇਕੱਤਰ ਹੋ ਰਹੇ ਹਨ
ਚੌਰਾਹੇ ਤੇ,
ਸਭ ਪਾਸਿਆਂ ਤੋਂ ਭੀੜ ਦਾ ਹੜ੍ਹ ਆ ਰਿਹਾ ਹੈ।
ਹਜ਼ਾਰਾਂ ਬੱਚੇ-ਬੁੱਢੇ, ਪੁਰਸ਼ ਇਸਤ੍ਰੀਆਂ ਜਲਦੀ ਜਲਦੀ
ਕਦਮ ਵਧਾਂਦੇ ਆ ਰਹੇ ਹਨ।
ਪਰ ਇਹ ਕੁਝ ਅਜੀਬ ਜਹੇ ਲੋਕ ਹਨ,
ਇਨ੍ਹਾਂ ਦੇ ਹੱਥ ਪੈਰ ਛੋਟੇ ਹਨ,
ਮੱਥਾ ਵੜਿਆ ਹੋਇਆ ਹੈ ਅੰਦਰ ਨੂੰ
ਪੇਟ ਵੱਡਾ ਹੈ ਅਗੇ ਨਿਕਲਿਆ
ਲੋਥੜਿਆਂ ਵਾਂਗ ਦੋ ਗੰਦੀਆਂ ਜਿਹੀਆਂ ਪਲਕਾਂ ਝੂਲ ਰਹੀਆਂ ਹਨ।
ਇਹਨਾਂ ਦੀ ਚਾਲ ਵਿਚ ਸ਼ਾਨ ਨਹੀਂ
ਗੰਦੇ ਡੱਡੂ ਜਿਹੇ ਇਹ ਚਿੱਕੜ ਵਿਚ
ਫੁੱਦਕ ਫੁੱਦਕ ਕੇ ਚਲਦੇ ਹਨ
ਦਲਾਂ ਦੇ ਦਲ ਇਹ ਚਲੇ ਆ ਰਹੇ ਨੇ
ਜਿਵੇਂ ਘ੍ਰਿਣਤ ਪਲੇਗ ਦੇ ਚੂਹੇ,
ਟੁਰੇ ਆ ਰਹੇ ਹੋਣ ਗਲੀਆਂ ਵਿਚ।

(ਸ਼ੀਸ਼ੇ ਦੇ ਫ਼ਰਸ਼ ਤੇ ਸੈਂਕੜੇ ਚੂਹਿਆਂ ਦੇ ਪੈਰਾਂ ਦੀਆਂ ਆਵਾਜ਼ਾਂ)

ਪਤਾ ਨਹੀਂ ਕੀ ਹੈ ਅੱਜ, ਭੀੜ ਵੱਧਦੀ ਜਾਂਦੀ ਹੈ।
ਇਹਨਾਂ ਦੀਆ ਗੱਲਾਂ ਤੋਂ ਸਮਝ ਆਉਂਦੀ ਨਹੀਂ ਕੁਝ
ਇਹਨਾਂ ਦੀ ਬੋਲੀ ਬਦਲ ਗਈ ਹੈ।
ਕਹਿੰਦੇ ਹਨ ਸਦੀਆਂ ਪਹਿਲੇ ਇਹਨਾਂ ਮਨੁੱਖਾਂ ਨੇ
ਕਾਲਾ ਗਾੜ੍ਹਾ ਖ਼ੂਨ ਪੀਤਾ ਸੀ
ਸੜ੍ਹੇ ਹੋਏ ਮੁਰਦੇ ਖਾਧੇ ਸਨ
ਉਦੋਂ ਤੋਂ ਇਹਨਾਂ ਦੀਆਂ ਆਵਾਜ਼ਾਂ ਹੀ ਬਦਲ ਗਈਆਂ ਹਨ।

(ਕੁਝ ਦੱਬੀਆਂ ਹੋਈਆਂ ਸਿਸਕੀਆਂ ਵਰਗੀਆਂ ਸੁਰਾਂ ਵਿਚ ਭੀੜ ਦੀ ਆਵਾਜ਼ ਉਨੀਂਦਰੇ ਬੋਲਾਂ ਵਿਚ ਜਿਵੇਂ, ਇਹ ਮੰਤਰ-ਮੁਗਧ 'ਸ਼ਿਵ' ਕਹਿ ਰਹੇ ਹੋਣ ਜਿਵੇਂ ਕੁਝ ਰਹੱਸਮਈ ਚਮਤਕਾਰਾ ਹੋਣ ਲੱਗਾ ਹੋਵੇ, ਲੱਗਦਾ ਹੈ ਇਹੋ ਵਾਕ ਬੁੱਲ੍ਹ ਤੋਂ ਬੁੱਲ੍ਹ ਤਕ ਧੁਨੀ — ਪ੍ਰਤੀ ਧੁਨੀ ਦੀ ਤਰ੍ਹਾਂ ਹੌਲੇ ਹੌਲੇ ਲਹਿਰਾਂ ਵਿਚ ਫੈਲਦਾ ਜਾਂਦਾ ਹੈ ।)

ਫਿਰ ਵੀ ਜੋ ਕੁਝ ਸੁਣਾਈ ਦੇਂਦਾ ਹੈ ।
ਉਸ ਤੋਂ ਲੱਗਦਾ ਹੈ ਇਹ
ਅੱਜ ਨਗਰ ਵਿਚ ਕੁਝ ਰਹੱਸਮਈ ਅਲੌਕਿਕ
ਚਮਤਕਾਰ ਹੋਣ ਨੂੰ ਹੈ ।
ਪਿਛਲੀ ਰਾਤ ਤਾਰਿਆਂ ਕੋਲੋਂ ਰਹਿ ਰਹਿ ਕੇ
ਕੁਝ ਅਜਿਹੀਆਂ ਆਵਾਜ਼ਾਂ ਆਈਆਂ ਸਨ ਜਿਵੇਂ
ਕੋਈ ਜਿਊਂਦਾ ਆਦਮੀ
ਅੱਗ ਦੀਆਂ ਲਾਟਾਂ ਵਿਚ ਭੁੰਨਿਆ ਜਾ ਰਿਹਾ ਹੋਵੇ ।
ਅਤੇ ਰਾਤ ਸਾਰੀ ਹਵਾ ਵਿਚ
ਕੁਝ ਭੁੰਨੇ ਮਾਸ ਦੀ ਬੋ ਜਿਹੀ ਹੈ
ਸਾਰੀ ਰਾਤ ਬਿਤਾਈ ਹੈ ਲੋਕਾਂ ਨੇ
ਇਕ ਉਡੀਕ ਵਿਚ ਜਿਸ ਵਿਚ ਖ਼ੌਫ਼ ਸੀ ਭੈਅ ਸੀ
ਸਵੇਰ ਹੋਈ ਤੇ ਵੇਖਿਆ ਪੱਛਮ ਦੇ ਪਹਾੜ ਤੇ
ਇਕ ਅੱਗ ਦਾ ਸੜਦਾ ਬੱਦਲ ਟੰਗਿਆ ਹੋਇਆ ਹੈ
ਝੁਲਸੇ ਗਏ ਹਨ ਜੰਗਲ ਘਾਟੀਆਂ
ਚੱਟਾਨਾਂ ਤਕ ਤਿੜਕ ਗਈਆਂ ਹਨ
ਥਾਂ ਥਾਂ ਪੈ ਗਈ ਸਭਯਤਾ ਵਿਚ ਤ੍ਰੇੜ ਹੈ
ਘਬਰਾਂਦੇ ਹੋਏ ਲੋਕ ਘਰਾਂ ਨੂੰ ਦੌੜ ਰਹੇ ਹਨ
ਚੌਰਾਹੇ ਤੇ ਭੀੜ ਜਮ੍ਹਾਂ ਹੈ ।
ਕਹਿੰਦੇ ਹਨ ਇਹ ਮਹਾਂ-ਸ੍ਰਿਸ਼ਟੀ ਦਾ ਅੰਤਿਮ ਦਿਨ ਹੈ
ਅੱਜ ਆਤਮ-ਹੱਤਿਆ ਕਰ ਲਏਗੀ ਸਾਰੀ ਧਰਤੀ
ਲੋਕ ਬਹੁਤ ਘਬਰਾਏ ਹੋਏ ਹਨ,
ਦੌੜ ਰਹੇ ਹਨ ।
ਭੀੜ ਹੋ ਰਹੀ ਹੈ ਕਾਬੂ ਤੋਂ ਬਾਹਰ

(ਅਚਾਨਕ ਭੀੜ ਦੇ ਰੌਲੇ ਨੂੰ ਚੀਰ ਕੇ ਫ਼ੌਜੀ ਵਾਜਾ ਵੱਜ ਉੱਠਦਾ ਹੈ, ਅਤੇ ਰੌਲੇ ਨੂੰ ਲਿਤਾੜਦੀ ਹੋਈ ਸਿਪਾਹੀਆਂ ਦੇ ਘੋੜਿਆਂ ਦੀਆਂ ਟਾਪਾਂ ਦੀ ਆਵਾਜ਼ ਆਉਂਦੀ ਹੈ ।)

ਲੌ ਆ ਗਈ ਸਜੀ ਹੋਈ ਫ਼ੌਜ
ਥਾਂ ਥਾਂ ਬੰਦੂਕਾਂ ਹੱਥ ਵਿਚ ਲਈ ਸਿਪਾਹੀ
ਖੜੇ ਹੋ ਗਏ
ਲੋਕ ਸਹਿਮ ਕੇ ਸ਼ਾਂਤ ਹੋ ਗਏ ਹਨ
ਪਰ ਇਹ ਕੀ ?
ਉਥੇ ਦੂਰ, ਉਥੇ ਕੁਝ ਹੋ ਗਈ ਹੈ ਗੜਬੜ ।

('ਚੁੱਪ ਰਹੋ, ਬੋਲਣ ਦਿਉ, ਉਸ ਨੂੰ', ਹਾਂ-ਹਾਂ। ਕੀ ਕਰਦੇ ਹੋ ? 'ਮੈਂ ਕਹਾਂਗਾ, ਮਰਦੇ ਦਮ ਤਕ' ਆਦਿਕ ਆਵਾਜ਼ਾਂ ਆਉਂਦੀਆਂ ਹਨ। ਉਹ ਆਪਸ ਵਿਚ ਰੱਲਗੜ੍ਹ ਹੋ ਜਾਂਦੀਆਂ ਹਨ, ਤੇ ਹੌਲੇ ਹੌਲੇ ਉਚੇ ਖੱਪ ਰੌਲੇ ਤੋਂ ਸਿਵਾ ਕੁਝ ਨਹੀਂ ।)

ਓਧਰ ਦੂਰ ਉਥੇ ਹੋ ਰਹੀ ਹੈ ਕੁਝ ਗੜਬੜ
ਕਈ ਸਿਪਾਹੀ ਇਕ ਵਿਅੱਕਤੀ ਨੂੰ ਪਕੜ ਰਹੇ ਹਨ।
ਉਹ ਉਹਨਾਂ ਦੀ ਜਕੜ ਵਿਚ
ਤੜਪ ਤੜਪ ਕੇ ਕੁਝ ਕਹਿੰਦਾ ਹੈ
ਦੋ ਸਿਪਾਹੀਆਂ ਨੇ ਉਹਦੀਆਂ ਬਾਹਾਂ ਜੂੜ ਲਈਆਂ ਹਨ ।
ਇਕ ਹੱਥ ਨਾਲ ਬੰਦ ਕਰ ਰਿਹਾ ਹੈ ਉਹਦਾ ਮੂੰਹ
ਪਰ ਉਹ ਵੀ ਬਗ਼ੈਰ ਕਹੇ ਬੰਦ ਨਹੀਂ ਹੋ ਰਿਹਾ ਹੈ
ਉਹ ਵੇਖੋ ਹੁਣ ਸੁਣਾਈ ਦੇਂਦਾ ਹੈ ।

ਇਸਵਿਅੱਕਤੀ—ਸੁਣੋ ਭਰਾਵੋ ।
ਦਾ ਬੋਲ ਅਸੀਂ ਵੀ ਚੂਹੇ, ਤੁਸੀਂ ਵੀ ਚੂਹੇ
ਅਤੇ ਸਿਪਾਹੀ ਵੀ ਚੂਹੇ ਹਨ
ਭਾਵੇਂ ਉਹਨਾਂ ਦੇ ਹੱਥਾਂ ਵਿਚ ਬੰਦੂਕਾਂ ਹਨ, ਪਰ
ਇਹ ਬੰਦੂਕਾਂ ਵਾਲੇ ਚੂਹੇ ਵੀ ਸਿਰਫ਼ ਖੇਡ ਖਿਡੌਣੇ ।
ਰੰਗ-ਬਰੰਗੀਆਂ ਵਰਦੀਆਂ ਵਾਲੇ
ਨਹੀਂ ਅੱਗ ਦੇ ਬੱਦਲ ਤੋਂ ਇਹ ਜਿੱਤ ਸਕਣਗੇ ।

(ਫ਼ੌਜੀ ਪਰੇਡ ਦੀ ਧੁਨ, ਬਿਗਲ ਦੀ ਆਵਾਜ਼, ਬੱਦਲ ਦੀ ਗਰਜ)

ਮਾਰ ਭਲਾ ਲੈਣ ਸਾਨੂੰ, ਪਰ
ਮਹਾਂ ਨਾਸ਼ ਦੇ ਤੂਫ਼ਾਨਾਂ ਵਿਚ
ਇਹ ਵੀ ਪੀਲੇ ਪੱਤਿਆਂ ਵਾਕਣ ਝੜ ਜਾਣਗੇ
ਅੱਜ ਸ੍ਰਿਸ਼ਟੀ, ਦਾ ਅੰਤਮ ਦਿਨ ਹੈ
ਅੱਜ ਸੁੰਗੜ ਕੇ ਅਸਮਾਨ ਸਾਡੇ ਤੇ ਪਏਗਾ ।

ਸਾਰੀ ਰਾਤ ਤਾਰਿਆਂ ਵਿਚ ਚਿਤਾ ਸੁਲਗਦੀ ਰਹੀ ਹੈ
ਤੁਹਾਨੂੰ ਦੇ ਰਹੀ ਹੈ ਚਿਤਾਵਨੀ
ਮੈਂ ਰਾਤ ਨੂੰ ਚੰਦ੍ਰਮਾ ਤੇ ਵੇਖੇ ਹਨ ਲਾਲ ਲਹੂ ਦੇ ਧੱਬੇ।
ਅੱਜ ਚਾਂਦਨੀ ਦੇ ਨਾਲ ਨਾਲ ਲਹੂ ਵਰ੍ਹੇਗਾ
ਯਮਰਾਜ ਦੇ ਅਜਗਰ ਮੂੰਹ ਪਾੜਨਗੇ, ਸਾਹ ਲੈਣਗੇ
ਚੂਹੇ ਹਾਂ। ਅਸੀਂ ਚੂਹੇ ਹਾਂ। ਮਰ ਜਾਵਾਂਗੇ।

(ਭੀੜ ਉਦਾਸ ਸੁਰ ਵਿਚ ਦੋਹਰਾਂਦੀ ਹੈ। — "ਅਸੀਂ ਚੂਹੇ ਹਾਂ, ਮਰ ਜਾਵਾਂਗੇ, ਅਸੀਂ ਚੂਹੇ ਹਾਂ, ਮਰ ਜਾਵਾਂਗੇ।" ਪਹਿਲੇ ਨਿਰਾਸ਼ਾ, ਦੁਖ ਅਤੇ ਕਸਕ-ਭਰੇ ਸੁਰ ਵਿਚ, ਕੁਝ ਲੋਕ ਗਾਉਂਦੇ ਹਨ, ਫਿਰ ਹੋਰ ਲੋਕ ਵੀ ਸੁਰ ਰਲਾ ਲੈਂਦੇ ਹਨ। ਪਹਿਲੇ ਨਿਰਾਸ਼ਾ, ਵਿਸ਼ਾਦ ਅਤੇ ਮੌਤ ਤੋਂ ਹਾਰ ਦੇ ਪਸ਼ਚਾਤਾਪ ਦਾ ਸੁਰ। ਫਿਰ ਵਿਸ਼ਾਦ ਦ੍ਰਿੜ੍ਹਤਾ ਵਿਚ ਬਦਲ ਜਾਂਦਾ ਹੈ ਜਿਵੇਂ ਚੂਹੇ ਹੋਣਾ ਅਤੇ ਮਰਨਾ ਹੀ ਉਹਨਾਂ ਦਾ ਭਾਗ ਅਤੇ ਜੀਵਨ ਦਰਸ਼ਨ ਹੈ। ਪਰ ਫਿਰ ਵੀ ਇਕ ਘਬਰਾਹਟ ਇਸ ਸੁਰ ਤੋਂ ਪਛਾੜੀ ਪਈ ਜਾਂਦੀ ਹੈ। ਅਚਾਨਕ ਭੀੜ ਦੀ ਆਵਾਜ਼ ਨੂੰ ਚੀਰ ਕੇ ਉਸੇ ਵਿਅੱਕਤੀ ਦੀ ਆਵਾਜ਼ ਆਉਂਦੀ ਹੈ। ਵਿਚਾਰੇਪਨ ਅਤੇ ਨਿਪੁੰਸਕ ਗੁਸੇ ਦਾ ਸੁਰ, "ਅਸੀਂ ਚੂਹੇ ਹਾਂ, ਮਰ ਜਾਵਾਂਗੇ।"
ਗੋਲੀਆਂ ਦੀ ਠਾਹ ਠਾਹ। ਉਹਦੇ ਬਾਅਦ ਚੁੱਪ ਸੀ, ਸ਼ਮਸ਼ਾਨ ਭੂਮੀ ਵਰਗੀ ਚੁੱਪ।)

ਢੰਡੋਰਚੀ : ਖ਼ਤਮ ਹੋ ਗਿਆ
ਉਹਨੂੰ ਫ਼ੌਜੀਆਂ ਦੀਆਂ ਗੋਲੀਆਂ ਨੇ ਭੁੰਨ ਦਿਤਾ ਹੈ।
ਕਾਲੀ ਕਾਲੀ ਸੜਕ ਲਹੂ ਨਾਲ ਲਾਲ ਹੋ ਗਈ
ਉਹਦੀ ਲਾਸ਼ ਪਈ ਏ ਹੁਣ ਤਕ
ਭੀੜ ਸਹਿਜ ਚੁੱਪ ਖੜੀ ਹੈ।
ਕਈ ਸਹਿਮੇ ਹੋਏ ਬੱਚੇ ਸਿਰਫ਼ ਸਿਸਕੀਆਂ ਲੈ ਰਹੇ ਹਨ
ਭੀੜ ਸਹਿਜ ਚੁਪ ਖੜੀ ਹੈ।
ਪੱਛਮ ਦੇ ਪਹਾੜ ਤੇ ਛਾਏ ਹੋਏ
ਅੱਗ ਦੇ ਸੜਦੇ ਬੱਦਲ ਵਿਚ
ਕੁਝ ਕਾਲੀਆਂ ਕਾਲੀਆਂ ਲਹਿਰਾਂ ਦੌੜ ਰਹੀਆਂ ਹਨ।
ਦੂਰ ਘਾਟੀਆਂ ਵਿਚ
ਅੰਨੀ ਜ਼ਹਿਰੀਲੀ ਹਵਾ
ਸ਼ਾਂ ਸ਼ਾਂ ਕਰ ਕੇ ਚਲਦੀ ਹੈ
ਭੀੜ ਸਹਿਜ ਚੁੱਪ ਖੜੀ ਹੈ।

(ਫ਼ੌਜੀਆਂ ਦਾ ਮਾਰਚ, ਬੈਂਡ ਤੇ ਸ਼ਾਹੀ ਧੁਨ ਵੱਜਣ ਲੱਗਦੀ ਹੈ)

ਭੀੜ ਫਿਰ ਗਾਣ ਲੱਗਦੀ ਹੈ। "ਉਹ ਚੂਹਾ ਸੀ, ਮਰ ਗਿਆ। ਅਸੀਂ ਚੂਹੇ ਹਾਂ, ਮਰ ਜਾਵਾਂਗੇ।"

ਸਿਪਾਹੀ ਬਣਾ ਰਹੇ ਹਨ ਲਾਈਨਾਂ
ਭੀੜ ਰਸਤਾ ਛੱਡ ਰਹੀ ਹੈ
ਸੁਣਦੇ ਹਾਂ ਹੁਣ ਖ਼ੁਦ ਹਾਕਮ ਆ ਰਿਹਾ ਹੈ।

(ਭੀੜ ਦਾ ਸੁਰ ਤੇਜ਼ ਹੋ ਜਾਂਦਾ ਹੈ। "ਅਸੀਂ ਚੂਹੇ ਹਾਂ, ਮਰ ਜਾਵਾਂਗੇ, ਅਸੀਂ ਚੂਹੇ ਹਾਂ" "ਕਿਉਂ ਚੂਹੇ ਹਾਂ, ਕਿਉਂ ਚੂਹੇ ਹਾਂ?")

(ਵਾਜੇ ਤੇ ਨਗਾਰੇ ਦੀ ਆਵਾਜ਼।)
ਲੌ ਆਪ ਨਗਰੀ ਦਾ ਹਾਕਮ ਦੌੜਿਆ ਆਇਆ ਹੈ।
ਚੌਰਾਹੇ ਦੇ ਵਿਚ ਵਿਚਕਾਰ ਖੜਾ ਹੋ ਕੇ
ਕੁਝ ਬੋਲ ਰਿਹਾ ਹੈ।
ਸਿਪਾਹੀ ਸੰਗੀਨਾਂ ਨਾਲ ਘੇਰਾ ਪਾ ਰਹੇ ਹਨ
ਭੀੜ ਹੋਰ ਵੀ ਕਾਬੂ ਤੋਂ ਬਾਹਰ ਹੁੰਦੀ ਜਾਂਦੀ ਹੈ।
ਇਹ ਹਾਕਮ ਦਾ ਉੱਚਾ ਬੋਲ ਹੈ।

ਹਾਕਮ : ਸ਼ਰਮ ਕਰੋ, ਸ਼ਰਮ ਕਰੋ।
ਮੇਰੀ ਨਗਰੀ ਦੇ ਰਹਿਣ ਵਾਲਿਓ
ਆਖ਼ਰ ਇੰਨੀ ਘਬਰਾਹਟ ਕਿਉਂ?
ਸਿਰਫ਼ ਇਸ ਲਈ ਕਿਉਂਕਿ ਤਾਰਿਆਂ ਵਿਚ ਚਿਤਾਵਾਂ ਸੜੀਆਂ ਹਨ ਰਾਤ-ਭਰ
ਜਾਂ ਕਿ ਪੱਛਮੀ ਪ੍ਰਬਤ ਤੇ
ਇਹ ਸੜਦਾ ਬੱਦਲ ਟੰਗਿਆ ਹੋਇਆ ਹੈ।
ਉਏ ਵੱਖਤਾਂ ਦੇ ਮਾਰਿਓ ਭੁੱਲ ਗਏ ਤੁਸੀਂ
ਮੈਂ ਆਪਣੇ ਰਾਜ ਕਾਲ ਵਿਚ
ਸੋਨੇ ਨਾਲ ਮੜ੍ਹ ਦਿਤੀਆਂ ਦੀਵਾਰਾਂ
ਧਰਤੀ ਤੇ ਫ਼ੌਲਾਦੀ ਚਾਦਰ ਚੜ੍ਹੀ ਹੋਈ ਹੈ
ਨਦੀਆਂ ਤੇ ਵੀ ਮੀਲਾਂ ਲੰਮੇ ਬੰਨ ਬੰਨ੍ਹੇ ਹਨ
ਫਿਰ ਮੇਰੇ ਇਸ ਪਰਜਾ ਤੰਤਰ ਰਾਜ ਵਿਚ
ਬਿਨਾਂ ਵੋਟ ਦੇ ਨਹੀਂ ਫੁੱਲ ਤਕ ਖਿੜਦਾ ਹੈ ਜਦੋਂ
ਕੀ ਮਜਾਲ ਹੈ
ਬਿਨਾਂ ਵੋਟ ਦੇ ਇਥੇ ਮੌਤ ਵੀ ਝਾਕ ਸਕੇ
ਪਰ ਫਿਰ ਵੀ ਮੈਂ ਇਸ ਬੱਦਲ ਨੂੰ

ਗੋਲੀਆਂ ਦੇ ਮੀਂਹ ਨਾਲ
ਹੁਣੇ ਬੁਝਾ ਦੇਣ ਦਾ ਹੁਕਮ ਦੇਂਦਾ ਹਾਂ।
ਸੈਨਾਪਤੀ।......

(ਭੀੜ ਵਿਚ ਰੌਲਾ। ਫ਼ਾਇਰਿੰਗ। ਇਕ ਦੇ ਬਾਅਦ ਕਈ ਰਾਊਂਡ।)

**ਢੰਡੋਰਚੀ** : ਸੈਨਿਕ ਅਸਮਾਨ ਤੇ ਗੋਲੀ ਚਲਾ ਰਹੇ ਹਨ।
ਪਰ ਮਹਾਂ-ਕਾਲ ਦੀ ਪਿਆਸੀ ਜੀਭ ਅੱਗ ਉਗਲ ਰਹੀ ਹੈ ਤੇ
ਅਗਨ ਬੱਦਲ ਹੌਲੇ ਵੱਧਦਾ ਹੀ ਜਾਂਦਾ ਹੈ।

(ਬੱਦਲ ਦੀ ਗਰਜ)

ਕੋਈ ਦੂਰ ਪਹਾੜੀ ਤੋਂ ਹੌਲੇ ਹੌਲੇ ਉਤਰ ਰਿਹਾ ਹੈ।
ਲੰਮੀ ਦਾੜ੍ਹੀ, ਢਿੱਲਾ ਚੋਗਾ, ਤਿੱਖੀਆਂ ਅੱਖਾਂ।
ਕਹਿੰਦੇ ਹਨ ਵਿਗਿਆਨੀ ਹੈ। ਜਾਦੂਗਰ ਹੈ ਪੂਰਵ ਯੁਗ-ਦ੍ਰਿਸ਼ਟੀਪਤੀ ਹੈ।
ਉਹਨੇ ਸੱਤ ਪੀੜੀਆਂ ਵੇਖੀਆਂ ਹਨ, ਆਪਣੀਆਂ ਬੁੱਢੀਆਂ ਅੱਖਾਂ ਨਾਲ
ਭੀੜ ਉਹਨੂੰ ਰਸਤਾ ਦੇ ਰਹੀ ਹੈ।
ਰਾਜਾ ਤਕ ਉਹਦੇ ਆਦਰ ਲਈ ਖੜਾ ਹੋ ਗਿਆ।

(ਦੋ ਘੜੀਆਂ ਚੁੱਪ)

ਹੌਲੇ ਹੌਲੇ ਵੱਧਦਾ ਵੱਧਦਾ।
ਉਹ ਉਸ ਲਾਸ਼ ਤਕ ਪਹੁੰਚ ਗਿਆ ਹੈ
ਪਈ ਹੋਈ ਹੈ ਜੋ ਵਿਚਕਾਰ ਸੜਕ ਦੇ।

(ਦੋ ਘੜੀਆਂ ਚੁੱਪ)

ਝੁਕਿਆ ਹੋਇਆ ਹੈ, ਉਹ ਉਸ ਲਾਸ਼ ਤੇ
ਉਹਦੇ ਚਿਹਰੇ ਦੇ ਪ੍ਰਭਾਵ ਬਦਲਦੇ ਹਨ
ਲਾਸ਼ ਵੇਖ ਹੱਸਦਾ ਹੈ ਉਹ
ਕਿਹੋ ਜਿਹਾ ਭਿਆਂਕੁਰ ਹਾਸਾ ਹੈ ਇਹ
ਹਾਂ ਕਿਹੋ ਜਿਹਾ ਭਿਆਂਕੁਰ ਹਾਸਾ ਹੈ ਇਹ!
ਰਾਜੇ ਦੇ ਚੇਹਰੇ ਤੇ ਛਾ ਗਈ ਕਲਿਖਣ
ਭੈਅ ਨਾਲ ਉਹ ਕੰਬ ਰਿਹਾ ਹੈ — ਲਉ ਸੁਣੋ ਉਹ ਕੀ ਬੋਲਿਆ......

**ਹਾਕਮ** : ਬੰਦ ਕਰ ਇਹ ਹਾਸਾ
ਬੰਦ ਕਰ ਇਹ......
ਬੰਦ ਕਰ......ਬੰਦ......

**ਵਿਗਿਆਨੀ**: (ਹੱਸਦੇ ਹੱਸਦੇ) ਅਖ਼ੀਰ ਅੱਜ ਪਰਲੋ ਦਾ ਪਹਿਲਾ ਅੱਖਰ

ਤੂੰ ਲਿਖ ਹੀ ਲਿਆ
ਮੈਂ ਆਪਣੀਆਂ ਇਹਨਾਂ ਅੱਖਾਂ ਨਾਲ
ਸੱਤ ਪੀੜੀਆਂ ਬਣਦੀਆਂ ਅਤੇ ਢਹਿੰਦੀਆਂ ਵੇਖੀਆਂ
ਅਤੇ ਸੁਣਿਆ ਸੀ
ਜਿਸ ਦਿਨ ਪੱਛਮ ਦੇ ਪਹਾੜ ਤੇ ਅੱਗ ਦਾ ਬੱਦਲ ਛਾਏਗਾ
ਅਤੇ ਸੜਕ ਤੇ ਇਕ ਲਾਸ਼ ਪਾਸਾ ਪਰਤੇਗੀ ।
ਉਸ ਦਿਨ ਇਸ ਨਗਰੀ ਦੀ ਅੰਤਮ ਘੜੀ ਆਏਗੀ
ਉਏ ਇਸ ਅੰਤਮ ਘੜੀ ਤਕ ਜਿਊਂਦੇ ਰਹਿਣ ਵਾਲਿਓ
ਅੱਜ ਤੁਹਾਡੇ ਨਾਲ ਖ਼ਤਮ ਹੋ ਜਾਏਗੀ ਇਹ
ਇਕ ਸ੍ਰਿਸ਼ਟੀ ਦੀ, ਇਕ ਸਭਯਤਾ ਦੀ ਗੰਦੀ ਬੇਸ਼ਰਮ ਕਹਾਣੀ
ਇਹ ਸੋਨੇ ਦੇ ਮਹਿਲਾਂ ਵਿਚ ਰਹਿਣ ਵਾਲੇ
ਚੂਹਿਆਂ ਦੀ ਸੰਸਕ੍ਰਿਤੀ
ਅੱਜ ਖ਼ਤਮ ਹੋਣ ਵਾਲੀ ਹੈ

ਹਾਕਮ : ਬੰਦ ਕਰ ਇਹ ਰਾਜ-ਧ੍ਰੋਹ

ਵਿਗਿਆਨੀ: ਇਹ ਧ੍ਰੋਹ ਨਹੀਂ ਹੈ ।
ਤੂੰ ਆਪ ਮੌਤ ਬੁਲਾ ਲਈ ਏ ਆਪਣੇ ਵਾਸਤੇ
ਵੇਖੀ ਹੁਣੇ ਇਹ ਪਾਸੇ ਬਦਲੇਗਾ ਇਹ ਨੰਗਾ ਲਾਵਾਰਸ ਮੁਰਦਾ
ਅਤੇ ਪਹਾੜਾਂ ਨੂੰ ਚੁੰਮੇਗਾ
ਇਹ ਬੱਦਲ, ਇਹ ਨਦੀਆਂ, ਇਹ ਕਠੋਰ ਚੱਟਾਨਾਂ
ਇਹਦਾ ਰਾਜ ਮੰਨਣਗੇ ।
ਇਹ ਮੁਰਦਾ
ਪਹਿਲਾ ਸ਼ੁਭ-ਚਿੰਨ ਹੈ ਮਹਾਂ-ਪਰਲੋ ਦਾ

ਹਾਕਮ : ਸੈਨਾਪਤੀ....

ਵਿਗਿਆਨੀ: ਕਹਿਣ ਦੇ ਮੈਨੂੰ

ਹਾਕਮ : ਸੈਨਾਪਤੀ । ਬੰਦੂਕਾਂ......

ਵਿਗਿਆਨੀ: ਇਹਨਾਂ ਬੰਦੂਕਾਂ ਨਾਲ ਤੂੰ ਕਦੋਂ ਤਕ
ਆਪਣੀ ਕਿਸਮਤ ਨੂੰ ਟਾਲੇਂਗਾ ?
ਇਹ ਬੰਦੂਕਾਂ ਦੀ ਖੋਜ ਮੈਂ ਹੀ ਕੀਤੀ ਸੀ ਜਿਨ੍ਹਾਂ ਨਾਲ
ਅੱਜ ਮੇਰੀ ਆਵਾਜ਼ ਦਬਾਂਦੇ ਹੋ ਤੁਸੀਂ ।

ਰਾਜਾ : ਸੈਨਾਪਤੀ ।

ਇਸ ਪਾਗਲ ਦਾ ਕੁਝ ਇਲਾਜ ਚਾਹੀਦਾ ਹੈ ।
(ਫ਼ਾਇਰਿੰਗ)

ਵਿਗਿਆਨੀ: ਆਹ, ਆਹ

(ਭੀੜ ਦਾ ਰੌਲਾ । ਘਾਇਲ ਵਿਗਿਆਨੀ ਦੇ ਕੁਰਹਾਉਣ ਦੀ ਆਵਾਜ਼ । ਭੀੜ ਦੇ ਵੁਸਵੁਸ ਕਰਦੇ ਬੋਲ ।)

ਭੀੜ : ਅਸੀਂ ਚੂਹੇ ਹਾਂ, ਮਰ ਜਾਵਾਂਗੇ ।
ਇਹ ਜਾਦੂਗਰ ਚੂਹਿਆਂ ਦਾ ਹੈ,
ਇਹ ਹਾਕਮ ਵੀ ਚੂਹਿਆ ਦਾ ਹੈ
ਅਸੀਂ ਚੂਹੇ ਹਾਂ ਮਰ ਜਾਵਾਂਗੇ ।

ਵਿਗਿਆਨੀ: ਮੇਰਾ ਗਲਾ ਘੁਟ ਦਿਉ ਬੇਸ਼ੱਕ
ਪਰ ਕਿਵੇਂ ਰੋਕ ਸਕੋਗੇ
ਉਸ ਭਵਿਸ਼ ਦੇ ਵੱਧਦੇ ਵੱਡੇ ਕਦਮ ਨੂੰ
ਇਹ ਬੱਦਲ ਤੇ ਵਰਸੇਗਾ ਹੀ
(ਫ਼ਾਇਰਿੰਗ)

ਅੱਧੀ ਭੀੜ : ਮੁਰਦੇ ਆਪਣਾ ਬਦਲਾ ਲੈਣਗੇ ।

ਅੱਧੀ ਭੀੜ : ਅਸੀਂ ਚੂਹੇ ਹਾ, ਮਰ ਜਾਵਾਗੇ ।

(ਹੌਲੇ ਹੌਲੇ ਦੋਵੇਂ ਆਵਾਜ਼ਾਂ ਆਪਸ ਵਿਚ ਰੱਲ-ਗੱਡ ਹੁੰਦੀਆਂ ਹਨ । ਬੱਦਲ ਦੀ ਗਰਜ-ਬਿਜਲੀ ਡਿੱਗਣ ਦੀ ਤੜਪ ।)

ਢੰਡੋਰਚੀ : ਵਿਗਿਆਨੀ ਦੀ ਲਾਸ਼ ਚੁੱਕ ਕੇ
ਪਾਗਲ ਜਨਤਾ ਦੌੜ ਰਹੀ ਹੈ ।
ਗਰਜ ਰਿਹਾ ਹੈ ਉਹ ਅਗਨ ਲਾਟਾ ਦਾ ਖ਼ੂਨੀ ਬੱਦਲ
ਸੱਚਮੁੱਚ, ਸੱਚਮੁੱਚ ਪਾਸਾ ਬਦਲ ਰਿਹਾ ਹੈ ਮੁਰਦਾ
ਇਹ ਕੀ, ਉਹ ਤੇ ਖੜਾ ਹੋ ਗਿਆ
ਉਹਦੀਆਂ ਪਲਕਾਂ ਡੋਲ ਰਹੀਆਂ ਹਨ
ਉਹਦੇ ਕਾਲੇ ਸੁੱਕੇ ਬੁਲ੍ਹ ਹਿਲ ਰਹੇ ਹਨ ਕੁਝ,
ਇਹ ਕੀ, ਉਹ ਤੇ ਬੋਲ ਰਿਹਾ ਹੈ ।

ਮੁਰਦਾ : ਦੌੜੋ ਨਾ, ਦੌੜੋ ਨਾ ।
ਤੁਸੀਂ ਕਦੋਂ ਤਕ ਦੌੜੋਗੇ ?
ਤੁਸਾਂ ਆਪ ਮੌਤ ਬੁਲਾਈ ਹੈ, ਸਵੀਕਾਰ ਕਰੋ
ਤੁਸੀਂ ਉਸ ਨਗਰੀ ਦੇ ਵਾਸੀ ਹੋ

ਜਿਸ ਦੀਆਂ ਨੀਹਾਂ ਵਿਚ, ਛੋਟੇ ਛੋਟੇ ਬੱਚਿਆਂ ਦੀਆਂ ਖੋਪਰੀਆਂ ਹਨ
ਤੁਸੀਂ ਉਸ ਨਗਰੀ ਦੇ ਵਾਸੀ ਹੋ
ਜਿਸ ਦੇ ਭੁੱਖੇ ਗਿੱਦੜ ਔਰਤਾਂ ਦੀਆਂ ਲਾਸ਼ਾਂ ਨਾਲ ਸੌਂਦੇ ਹਨ
ਤੁਸੀਂ ਉਸ ਨਗਰੀ ਦੇ ਵਾਸੀ ਹੋ
ਜਿਸ ਵਿਚ ਸੁਫਨੇ, ਮੌਤ ਦੀਆਂ ਹੱਥ ਕੜੀਆਂ ਨਾਲ ਤੋਲੇ ਜਾਂਦੇ ਹਨ
ਤੁਸੀਂ ਉਸ ਨਗਰੀ ਦੇ ਵਾਸੀ ਹੋ
ਤੁਸੀਂ ਉਸ ਨਗਰੀ ਦੇ
ਉਸ ਨਗਰੀ ਦੇ
ਵਾਸੀ ਹੋ
ਦੌੜੋ ਨਾ, ਦੌੜੋ ਨਾ
ਤੁਸੀਂ ਕਦੋਂ ਤਕ ਦੌੜੋਗੇ ?
ਇਹ ਮੌਤ ਤੁਹਾਡੇ ਘਰਾਂ ਦੀ
ਇੱਟ-ਇੱਟ ਵਿਚੋਂ ਫੁੱਟੇਗੀ
ਇਹ ਮੌਤ ਧਰਤੀ ਤੋਂ ਉਗੇਗੀ
ਇਹ ਮੌਤ ਗਗਨ ਤੋਂ ਡਿਗੇਗੀ ।
ਇਹ ਮੌਤ ਬੁਲਾਈ ਹੈ ਤੁਸਾਂ
ਸਵੀਕਾਰ ਕਰੋ
ਦੌੜੋ ਨਾ, ਦੌੜੋ ਨਾ ।
ਤੁਸੀਂ ਕਦੋਂ ਤਕ ਦੌੜੋਗੇ ?

ਹਾਕਮ : (ਭਿਆਂਕੁਰ ਬੋਲ ਨਾਲ) ਸੈਨਾਪਤੀ......

(ਸੈਨਾ ਦੇ ਏਲਰਟ ਹੋਣ ਦੀ ਆਵਾਜ਼ । (ਫ਼ਾਇਰਿੰਗ)

ਮੁਰਦਾ : ਇਹ ਬੰਦੂਕਾਂ, ਇਹ ਸੈਨਾਵਾਂ
ਕੁਝ ਨਹੀਂ ਕਰ ਸਕਣਗੀਆਂ ਮੇਰਾ
ਮੈਂ ਮ੍ਰਿਤੂ-ਲੋਕ ਤੋਂ ਵਾਪਸ ਆਇਆ ਹਾਂ
ਮੁਰਦਾ ਜੀਵ ਹਾਂ ।
ਮੇਰੇ ਇਨ੍ਹਾਂ ਬੋਲਾਂ ਰਾਹੀਂ ਕੋਈ ਹੋਰ ਬੋਲਦਾ ਹੈ
ਮੈਂ ਧਰਤੀ ਦੀ, ਜਨਤਾ ਦੀ
ਰੱਬ ਦੀ ਬਾਣੀ ਹਾਂ
ਜਿਸ ਦੇ ਸੀਨੇ ਤੇ ਤੁਸਾਂ ਯੁੱਧ ਰਚਾਏ ਸਨ
ਇਹ ਭਵਨ ਵਸਾਏ ਸਨ, ਜਿਸ ਦੇ ਮੋਢਿਆਂ ਤੇ

ਹੁਣ ਤਕ ਮੈਂ ਚੁੱਪ ਸਾਂ
ਬੋਲ ਰਹੇ ਸਉ ਤੁਸੀਂ
ਹੁਣ ਮੈਂ ਬੋਲਾਂਗਾ, ਮੇਰੀ ਵਾਰੀ ਹੈ।
ਹੁਣ ਤਕ ਤੁਸੀਂ ਅੱਗੇ ਵਧਦੇ ਸੀ
ਮੈਂ ਜ਼ੰਜੀਰਾਂ ਨਾਲ ਬੰਨ੍ਹਿਆ, ਘਸੀਟਿਆ ਜਾਂਦਾ ਸਾਂ ਪਿਛੇ
ਹੁਣ ਮੇਰੇ ਕਦਮ ਉਠੇ ਹਨ
ਧਰਤੀ ਕੰਬੇਗੀ
ਹੁਣ ਮੇਰੀ ਵਾਰੀ ਆਈ ਹੈ
ਮੈਂ ਬਦਲਾ ਲਵਾਂਗਾ
ਭਸਮ ਕਰਾਂਗਾ ਇਹ ਨਗਰੀ
ਇਨ੍ਹਾਂ ਗਲੀਆਂ ਵਿਚ ਪੰਘਰੀ ਹੋਈ
ਅੱਗ ਦੀਆਂ ਨਦੀਆਂ ਉਬਲਣਗੀਆਂ।

(ਜਨਤਾ ਦੇ ਦੌੜਨ ਦੀ ਆਵਾਜ਼)

ਦੌੜੋ ਨਾ।
ਕਦੋਂ ਤਕ ਦੌੜੋਗੇ ?
ਧਰਤੀ ਦੇ ਹਰ ਟੋਟੇ ਦੇ ਥੱਲੇ
ਕੋਈ ਲਾਸ਼ ਲੇਟੀ ਹੈ ਇਸ ਮੌਕੇ ਦੀ ਇੰਤਜ਼ਾਰ ਵਿਚ।
ਉਹ ਕਦਮ ਤੁਹਾਡੇ ਜੂੜ ਕੇ
ਚੂਸ ਲਏਗੀ ਤੁਹਾਨੂੰ
ਤੁਸੀਂ ਜਿਸ ਨੂੰ ਯੁਗਾਂ ਤੋਂ ਕੁਚਲ ਕੁਚਲ ਕੇ ਚਲਦੇ ਆਏ
ਉਹ ਹੁਣ ਧਰਤੀ ਨੂੰ ਭੰਨ ਉੱਪਰ ਆਉਣਗੇ
ਇਹ ਜੁਆਲਾ ਮੁਖੀ ਪਹਾੜ
ਯੁਗਾਂ ਤੋਂ ਨਫ਼ਰਤ ਸੀਨੇ ਵਿਚ ਦੱਬੇ
ਖ਼ਾਮੋਸ਼ ਖੜਾ ਹੈ
ਪਰ ਹੁਣ ਇਹ ਫਟੇਗਾ
ਭਿਆਨਕ ਦੈਂਤਾਂ ਦੀਆਂ ਜੀਭਾਂ ਤੋਂ ਨਿਕਲੀ ਅੱਗ ਵਾਂਗ
ਅਨਗਿਣਤ ਅਗਨ ਲਾਟਾਂ
ਇਸ ਨਗਰੀ ਨੂੰ ਖਾਣਗੀਆਂ
ਮੁਰਦੇ ਆਪਣਾ ਬਦਲਾ ਲੈਣਗੇ

**ਅੱਧੀ ਭੀੜ :** ਮੁਰਦੇ ਆਪਣਾ ਬਦਲਾ ਲੈਣਗੇ

ਅੱਧੀ ਭੀੜ : ਅਸੀਂ ਚੂਹੇ ਹਾਂ ਮਰ ਜਾਵਾਂਗੇ ।
(ਭੀੜ ਦੇ ਦੌੜਨ ਦੇ ਰੌਲੇ ਵਿਚ ਇਹ ਦੋਵੇਂ ਆਵਾਜ਼ਾਂ ਭੁੱਖੀਆਂ ਇੱਲਾਂ ਦੀ ਤਰ੍ਹਾਂ ਮੰਡਲਾਂਦੀਆਂ ਹਨ ਤੇ ਆਪਸ ਵਿਚ ਇਕਮਿਕ ਹੋ ਜਾਂਦੀਆਂ ਹਨ ।)

ਢੰਡੋਰਚੀ : ਦੌੜ ਰਹੀ ਹੈ ਭੀੜ
ਨਗਰ ਵਿਚ ਹਾਹਾਕਾਰ ਮਚ ਰਿਹਾ ਹੈ
ਉਸ ਮੁਰਦੇ ਨੇ ਹੱਥਾਂ ਨਾਲ ਫੱਟ ਨੂੰ ਦੱਬ ਲਿਆ ਹੈ
ਫ਼ੈਲਾਦੀ ਪਰਛਾਵਾਂ
ਕਦਮ ਕਦਮ ਵਧਦਾ ਜਾ ਰਿਹਾ ਹੈ, ਪੱਛਮ ਨੂੰ ।
ਉਹ ਜਿਧਰ ਜਿਧਰ ਜਾਂਦਾ ਹੈ ਭਾਜੜ ਪੈ ਜਾਂਦੀ ਹੈ
ਸੜਕਾਂ ਤੇ ਸੰਨਾਟਾ ਛਾ ਜਾਂਦਾ ਹੈ
ਗਰਜ ਰਿਹਾ ਏ ਰਹਿ ਰਹਿ ਕੇ ਅੱਗ ਦਾ ਬੱਦਲ
ਉਹ ਹੌਲੇ ਹੌਲੇ ਪੱਛਮ ਦੇ ਪ੍ਰਬਤ ਤੇ ਚੜ੍ਹਦਾ ਜਾਂਦਾ ਹੈ
ਲੋਕ ਹਾਲੀਂ ਤਕ ਦੌੜ ਰਹੇ ਹਨ
ਪਰ ਕੋਈ ਰਾਹ ਨਹੀਂ ਹੈ
ਗਲੀਆਂ ਤੋਂ ਗਲੀਆਂ ਵਿਚ ਦੌੜ ਰਹੇ ਹਨ ਜਿਵੇਂ
ਭੁੱਲ-ਭੁਲੱਈਆਂ ਵਿਚ ਪਾਗਲ ਕੁੱਤੇ ਭਟਕਦੇ ਹਨ
ਉਹ ਹੁਣ ਪਹੁੰਚ ਗਿਆ ਹੈ ਪਹਾੜ ਦੇ ਉੱਚਤਮ ਸਿਖਰ ਤੇ
ਇਕ ਵਾਰ ਅੱਗ ਵਰਗੀ ਦ੍ਰਿਸ਼ਟੀ ਨਾਲ
ਵੇਖ ਨਗਰ ਵਲ, ਵੇਖ ਕੇ ਕਹਿ ਰਿਹਾ ਹੈ ਪ੍ਰਬਤ ਨੂੰ —

ਮੁਰਦਾ : ਕਿੰਨੀਆਂ ਸਦੀਆਂ ਤੋਂ ਤੂੰ
ਨਗਰੀ ਦੇ ਸਿਰਹਾਣੇ ਚੁੱਪਚਾਪ ਖੜਾ ਏਂ
ਜਿਵੇਂ ਮਰਨ ਵਾਲੇ ਦੇ ਸਿਰਹਾਣੇ ਮੌਤ ਦੇ ਜਮਦੂਤ
ਆਪਣੇ ਮੌਕੇ ਦੀ ਤਾੜ ਵਿਚ ਹੋਣ ਚੁੱਪਚਾਪ
ਉਹ ਮੋਇਆ ਮਨੁੱਖ ਹੁਣ ਆਇਆ ਹੈ ।
ਚੰਨ ਦੇ ਲਹੂ ਦੇ ਛਿੱਟਿਆਂ ਨਾਲ ਮੂੰਹ ਧੋਤਾ ਹੈ ।
ਤੂੰ ਵੀ ਆਪਣਾ ਬਦਲਾ ਲੈ ਲੈ
ਅਨਗਿਣਤ ਭੱਠੀਆਂ ਨਰਕ ਦੀਆਂ
ਕਦੋਂ ਦੀਆਂ ਭੜਕ ਰਹੀਆਂ ਨੇ ਦਿਲ ਤੇਰੇ ਵਿਚ ।
ਕਿੰਨਾ ਜ਼ਹਿਰੀਲਾ ਧੂੰਆਂ ਯੁਗਾਂ ਤੋਂ ਬੰਦੇ ਹੈ ਤੇਰੇ ਵਿਚ
ਬਸ ਇਕ ਤਹਿ ਪੱਥਰ ਦੀ ਉਸ ਤੇ ਜਮੀ ਹੋਈ ਹੈ

ਜਿਸ ਨਾਲ ਹੁਣ ਤਕ ਮਹਾਂ ਸ੍ਰਿਸ਼ਟੀ ਬਚਦੀ ਆਈ ਹੈ।
ਅੱਜ ਚੁੰਮ ਕੇ ਉਸ ਪੱਥਰ ਨੂੰ ਗਾਲ ਰਿਹਾ ਹਾਂ
ਧੱਕਾ ਮਾਰ ਉਹ ਭੁਖੇ ਜਵਾਲਾ ਮੁਖੀ ।
ਆਪਣੀ ਗੁਫਾ ਵਿਚ ਕੈਦ ਕੀਤੇ
ਜ਼ਹਿਰੀਲੇ ਅਗਨ ਦੈਂਤ ਨੂੰ ਆਜ਼ਾਦ ਕਰ
ਤਾਂ ਜੋ ਆਪਣੀਆਂ ਅਗਨ ਲਾਟਾਂ ਨਾਲ ਉਹ
ਧਰਤੀ ਦਾ ਕਣ ਕਣ ਸਾੜ ਸੁਆਹ ਕਰ ਦੇਵੇ, ਪਿਘਲਾ ਦੇਵੇ ।
ਚੁੰਮ ਰਿਹਾ ਹਾਂ ਮੈਂ ਆਪਣੇ ਮੁਰਦਾ ਹੋਠਾਂ ਨਾਲ ਕਾਲਾ ਪੱਥਰ
ਧੱਕਾ ਦੇ ਉਹ ਭੁਖੇ ਜਵਾਲਾ ਮੁਖੀ
ਉਹ ਭੁਖੇ ਜਵਾਲਾ ਮੁਖੀ
ਧੱਕਾ ਦੇ, ਧੱਕਾ ਦੇ, ਧੱਕਾ ਦੇ, ਧੱਕਾ ਦੇ ।

(ਹਜ਼ਾਰਾਂ ਗਲਿਆਂ ਵਿਚੋਂ 'ਧੱਕਾ ਦੇ, ਧੱਕਾ ਦੇ', ਸ਼ਬਦ ਪਾਠ ਦੀ ਤਰ੍ਹਾਂ ਨਿਕਲਦੇ ਹਨ ਦੋ ਪਲ ਬਿਲਕੁਲ ਚੁੱਪ ।
ਅਚਾਨਕ ਗੜ-ਗੜਾਹਟ ਅਤੇ ਭਿਆਨਕ ਵਿਸਫ਼ੋਟ, ਧਰਤੀ ਦੇ ਫਟਣ ਦੀ ਆਵਾਜ਼, ਤੂਫ਼ਾਨਾਂ ਦੇ ਪਾਗਲ ਘੋੜੇ ਵਾਕਣ ਦੌੜਨ ਦਾ, ਇਮਾਰਤਾਂ ਦੇ ਢਹਿਣ ਦਾ ਭਿਆਨਕ ਰੌਲਾ। ਉਸ ਦੌੜ-ਭੱਜ ਵਿਚ ਚੀਕਾਂ ਵੈਣ ਪਾਉਣ ਦੀਆਂ ਆਵਾਜ਼ਾਂ, ਲੱਗਦਾ ਹੈ ਜਿਵੇਂ ਨਰਕ ਦੇ ਕੁੰਡ ਵਿਚੋਂ — ਇਹ ਰੌਲਾ ਉਬਲ ਪਿਆ ਹੈ। ਹੌਲੀ ਹੌਲੀ ਹਜ਼ਾਰਾਂ ਬਿੱਲੀਆਂ ਦੀ ਰੋਣ ਦੀ ਆਵਾਜ਼ । ਫਿਰ ਰੌਲਾ ਦੂਰ ਹੋ ਜਾਂਦਾ ਹੈ ਅਤੇ ਅੰਤ ਵਿਚ ਇਕ ਸਿਸਕੀ ਦੀ ਤਰ੍ਹਾਂ ਸਭ ਕੁਝ ਬੰਦ ਹੋ ਜਾਂਦਾ ਹੈ ।)

ਢੰਡੋਰਚੀ : ਨਸ਼ਟ ਹੋ ਗਿਆ
ਸਭ ਕੁਝ ਅਖ਼ੀਰ ਨਸ਼ਟ ਹੋ ਗਿਆ
ਲੱਖਾਂ ਵਰ੍ਹਿਆਂ ਤੋਂ,
ਕਣ ਕਣ, ਤਿਨਕਾ ਤਿਨਕਾ ਕਰਕੇ ਜੋ ਉਸਰਿਆ ਸੀ, ਉਹ ਨਸ਼ਟ ਹੋ ਗਿਆ
ਗਰਜ, ਗਰਜ ਕੇ ਵਰ੍ਹ ਰਿਹਾ ਹੈ
ਮਹਾਂ ਨਾਸ਼ ਦਾ — ਬਲਦਾ ਬਲਦਾ ਬੱਦਲ
ਪਿਘਲੀਆਂ ਹੋਈਆਂ ਅੱਗ ਦੀਆਂ ਨਦੀਆਂ ।
ਸ਼ਹਿਰ ਸ਼ਹਿਰ ਨੂੰ, ਗਲੀ ਗਲੀ ਨੂੰ ਨਿਗਲ ਰਹੀਆਂ ਹਨ ।
ਛੋਟੇ ਛੋਟੇ ਬੱਚੇ, ਬੁੱਢੇ
ਤੇ ਸੂਖਮ ਆਦਮ ਦੀਆਂ ਧੀਆਂ ਝੁਲਸ ਰਹੀਆਂ ਹਨ
ਭੁੰਨੇ ਮਾਸ ਦੀ ਤਿੱਖੀ, ਕੌੜੀ ਬੋ ਨਾਲ ਸਿਰ ਚਕਰਾ ਰਿਹਾ ਹੈ

ਕਾਲਾ ਸ਼ਾਹ ਧੂੰਆਂ
ਝੁਲਸਦੇ ਹੋਏ ਸ਼ਹਿਰ ਦੀਆਂ
ਅੰਤਮ ਚੀਕਾਂ ਦਾ ਸਾਹ ਘੁੱਟ ਰਿਹਾ ਹੈ
ਲਾਸ਼ਾਂ ਸੜੇ ਹੋਏ ਚਿੱਕੜ ਵਿਚ ਤਰ ਰਹੀਆਂ ਹਨ
ਪਿਘਲੇ ਸੀਨੇ ਦਾ ਚਿੱਕੜ ।
ਹੱਸਦਾ ਹੈ ਉਹ
ਪਹਾੜ ਦੀ ਚੋਟੀ ਤੇ ਖੜਾ ਹੋ ਕੇ ਹੱਸਦਾ ਹੈ
ਦੋਹਾਂ ਹੱਥਾਂ ਨਾਲ ਨਗਰੀ ਤੇ
ਇਹ ਪਿਘਲੀ ਅੱਗ ਖਿੰਡਾ ਰਿਹਾ ਹੈ
ਮਹਾਂ ਨਾਸ ਦੇ ਅਗਨ ਟੋਟੇ ਨੂੰ ਉਹ
ਚੁੱਕ ਚੁੱਕ ਕੇ ਸੁੱਟ ਰਿਹਾ ਹੈ
ਅੱਗ ਉਸ ਨੂੰ ਸਾੜ ਨਹੀਂ ਸਕਦੀ
ਹਵਾ ਉਸ ਨੂੰ ਡੰਗ ਨਹੀਂ ਸਕਦੀ
ਚੱਟਾਨਾਂ ਉਹਦੇ ਨਾਲ ਟਕਰਾ ਕੇ ਟੁੱਟ ਰਹੀਆਂ ਹਨ।
ਉਹ ਜਿਊਂਦਾ ਵਿਦਰੋਹ
ਤਰਲ ਨਫ਼ਰਤ ਨਾਲ ਪਾਗਲ ।
ਮੌਤ ਨੂੰ ਜਿਤ ਕੇ ਉਹ
ਸੰਤੁਸ਼ਟਤਾ ਨਾਲ ਉਹ ਹੱਸਦਾ ਹੈ ।
ਉਹਦੀਆਂ ਪਲਕਾਂ ਦੀਆਂ ਤੈਹਾਂ ਤੇ ਜੰਮ ਗਈਆਂ ਸੁਆਹ ਦੀਆਂ ਕਣੀਆਂ
ਪਿਘਲੀ ਹੋਈ ਅੱਗ ਦੇ ਚਿੱਕੜ ਵਿਚ ਗੋਡਿਆਂ ਤਕ
ਧੱਸਿਆ ਹੋਇਆ ਹੈ
ਪਰ ਉਹਦੇ ਮੱਥੇ ਤੇ ਖ਼ੁਸ਼ੀ ਫੁਲ ਵਾਂਗ ਖਿੜੀ ਹੋਈ ਹੈ ।
ਇਸ ਵਾਦੀ ਵਿਚ ਉਸ ਵਾਦੀ ਵਿਚ
ਰਾਜ ਮਹਿਲ ਤੋਂ ਚੌਰਾਹੇ ਤਕ
ਇਕ ਗਲੀ ਤੋਂ ਦੂਜੀ ਗਲੀ ਤਕ
ਉਹ ਆਕੜ ਆਕੜ ਤੁਰ ਰਿਹਾ ਹੈ
ਸੜੀਆਂ ਘਿਨੌਣੀਆਂ ਲਾਸ਼ਾਂ ਤੇ
ਚਲਦਾ ਫਿਰਦਾ ਉਹ ਘੁੰਮ ਰਿਹਾ ਹੈ ।

(ਹੌਲੀ ਹੌਲੀ ਖੱਪ ਰੌਲਾ ਵਿਰਲਾਪ ਖ਼ਤਮ ਹੁੰਦਾ ਹੈ ਘੜੀ ਭਰ ਲਈ ਚੁੱਪਚਾਪ । ਸਿਰਫ਼ ਉਹਦੇ ਭਾਰਿਆਂ ਪੈਰਾਂ ਦੀ ਧਮਕ ਦੀ ਆਵਾਜ਼ ।)

ਹੁਣ ਕੋਈ ਜਿਊਂਦਾ ਨਹੀਂ ਬਚਿਆ
ਸਾਰੀ ਨਗਰੀ ਲਾਵੇ ਵਾਂਗੂੰ ਪਿਘਲ ਗਈ
ਹੁਣ ਚੌੜੀ ਪੱਧਰੀ ਧਰਤੀ ਉਤੇ
ਕੋਈ ਵੀ ਜਿਊਂਦੀ ਹਸਤੀ ਸਾਹ ਨਹੀਂ ਹੈ ਲੈਂਦੀ।
ਇਸ ਮੁਰਦੇ ਨੇ ਸੰਪੂਰਨ ਸਭਯਤਾ ਨੂੰ ਚੁਟਕੀ ਵਿਚ ਹੈ ਮਰੋੜ ਦਿਤਾ।
ਬਸ ਇਕ ਹਵਾ ਦਾ ਪਾਗਲ ਬੁੱਲ੍ਹਾ
ਭਟਕ ਰਿਹਾ ਹੈ ਗਲੀਆਂ ਵਿਚ
ਸੰਸਕ੍ਰਿਤੀ ਦੇ ਉਖੜੇ ਸਾਹਾਂ ਜਿਹਾ
ਇਕ ਅੱਗ ਅੱਗੇ ਲਹੂ ਦੀ ਮਹਾ ਨਦੀ
ਸਿਰ ਚੁਕਦੀ, ਲਾਸ਼ਾਂ ਨੂੰ ਝੁਲਸਾਂਦੀ
ਅੱਗੇ ਵਧਦੀ ਜਾਂਦੀ ਹੈ।

(ਨਦੀ ਦੀ ਭਿਆਨਕ ਰੌਲੇ ਅਤੇ ਉਸ ਵਿਚ ਰਲ ਗੱਡ ਹੋਈ ਗਿੱਦੜਾਂ ਦੀ ਰੋਣ ਦੀ ਆਵਾਜ਼।)

ਹੁਣ ਧਰਤੀ ਤੇ ਮਨੁੱਖ ਨਹੀਂ ਪੈਦਾ ਹੋਵੇਗਾ
ਉਹ ਸ਼ਰਮਨਾਕ ਇਤਿਹਾਸ ਨਾ ਹੁਣ ਦੋਹਰਾਏਗਾ।
ਇਸ ਧਰਤੀ ਦੀ ਗੋਦ ਸਦਾ ਵਾਸਤੇ
ਅੱਗ ਨਾਲ ਹੈ ਝੁਲਸ ਗਈ,
ਇਹ ਬਾਂਝ ਧਰਤੀ
ਕੁਝ ਦਿਨਾਂ ਵਿਚ ਹੁਣ
ਮੁਰਦੇ ਘਰ ਵਰਗੀ ਬਿਲਕੁਲ ਠੰਡੀ ਹੋ ਜਾਏਗੀ।

(ਗਿੱਦੜਾਂ ਦਾ ਰੋਣਾ ਇਕ ਦਮ ਰੁਕ ਜਾਂਦਾ ਹੈ।)

ਪਰ ਇਹ ਕੀ ?
ਇਥੇ ਖੇਤ ਦੀ ਪਗਡੰਡੀ ਦੇ ਕੋਲ ਰੁਕ ਗਿਆ ਉਹ,
ਕੁਝ ਝੁਕ ਕੇ ਵੇਖ ਰਿਹਾ ਹੈ,
ਹਾਲੀਂ ਅੱਗ ਦੀ ਨਦੀ ਇਥੇ ਤਕ ਨਹੀਂ ਪਹੁੰਚ ਸਕੀ।
ਵੇਖ ਰਿਹਾ ਹੈ ਕੀ, ਉਹ,
ਇਕ ਬਲੀ ਕਣਕ ਦੀ ਲੰਮੀ, ਕਮਜ਼ੋਰ, ਪਤਲੀ
ਸੋਨੇ ਰੰਗੀ ਧੁਪ ਦੀ ਚੁੰਨੀ ਲਈ ਝੂਮ ਰਹੀਏ
ਅਤੇ ਕੋਲ ਖਿੜਿਆ ਹੈ ਇਕ ਜੰਗਲੀ ਫੁਲ
ਮੁਰਦੇ ਦੀਆਂ ਉਹ

ਸੁਆਹ ਵਰਗੀਆਂ ਭੂਰੀਆਂ ਪਲਕਾਂ ਗਈਆਂ ਹਨ ਨਸ਼ਿਆਈਆਂ ।
ਉਸ ਕਣਕ ਦੀ ਨਾਜ਼ਕ ਬਲੀ ਨੂੰ
ਮੁੰਦ ਮੁੰਦ ਹੋਇਆ ਵੇਖ ਰਿਹਾ ਏ ।
ਲਉ ਉਹਨੇ ਤੇ ਬਦਲ ਦਿਤਾ ਰੁਖ
ਹੱਥ ਚੁੱਕ ਕੇ
ਪਿਘਲੀ ਹੋਈ ਅੱਗ ਦੀ ਮਹਾਂ ਨਦੀ ਨੂੰ
ਕਹਿੰਦਾ ਹੈ ਉਹ ਕੁਝ

ਮੁਰਦਾ : ਠਹਿਰ ਜਾ
ਓਹ ਜੁਆਲਾ-ਮੁਖੀ ਬੰਦ ਕਰ ਆਪਣਾ ਅਗਨ ਉਗਲਦਾ ਮੂੰਹ
ਧਰਤੀ ਦੇ ਸੀਨੇ ਵਿਚ ਜਿਥੇ ਛੁਪੀ ਹੋਈ ਸੀ ਨਫ਼ਰਤ,
ਉਥੇ ਪਿਆਰ ਸਿਰਜਨਾਂ ਦਾ ਇਕ ਬੀ ਇਹ ਛੁਪਿਆ ਹੋਇਆ ਸੀ ।
ਜੋ ਪਰਲੋ ਵਰਗੇ ਤੂਫ਼ਾਨਾਂ ਤੋਂ ਨਹੀਂ ਡਰਿਆ ।
ਜਿਹੜਾ ਚਟਾਨਾਂ ਦੀ ਤਹਿ ਤੋੜ ਕੇ ਉਠ ਆਇਆ ਹੈ
ਇਹ ਭਵਿਖ ਦੀ ਨਵੀਂ ਸ੍ਰਿਸ਼ਟੀ ਦਾ ਪਹਿਲਾ ਚਿੰਨ੍ਹ ਏ
ਇਸ ਨੂੰ ਪ੍ਰਨਾਮ ਕਰ, ਉਹ ਅੱਗ ਉਗਲਦੇ ਸੂਰਜ ।
ਉਹ ਲਹੂ ਰੰਗੇ ਚੰਨਿਆ ।
ਅੱਗ ਦੀਆਂ ਮਹਾਨਦੀਓ, ਇਸ ਨੂੰ ਪ੍ਰਣਾਮ ਕਰੋ
ਇਸ ਕਣਕ ਦੇ ਛੋਟੇ ਦਾਣੇ ਵਿਚ
ਇਕ ਨਵੀਂ ਸਭਿਅਤਾ ਛੁਪੀ ਹੈ ਸ਼ਰਮਾਈ ਹੋਈ
ਇਸ ਵਿਚ ਵਸੀਆਂ ਹੋਈਆਂ ਹਨ ਨਵੀਆਂ ਸੋਨ ਨਗਰੀਆਂ,
ਇਸ ਵਿਚ ਇਕ ਨਵਾਂ ਦਰਸ਼ਨ ਸੁਆਸ ਲੈਂਦਾ ਹੈ
ਨਵੀਂ ਕਲਪਨਾ, ਗੀਤ ਨਵਾਂ, ਇਨਸਾਨ ਨਵਾ,
ਇਸ ਕਣਕ ਦੀ ਹਰੀ ਬਲੀ ਦੀ
ਸ਼ੀਤਲ ਛਾਂ ਥੱਲੇ ਪਲੇਗਾ
ਇਕ ਸਭਿਯਤਾ ਮਿਟਾ ਚੁਕਾ ਹਾਂ ਮੈਂ
ਇਸ ਕਣਕ ਦੀ ਅਤੇ ਫੁਲ ਦੀ ਸੋਹਣੀ ਛਾਂ ਵਿਚ
ਇਕ ਨਵੀਂ ਸਭਿਅਤਾ ਦਾ ਹੁਣ ਨਿਰਮਾਣ ਕਰਾਂਗਾ ।

(ਨਦੀ ਦੀ ਘਰਗ ਘਰਗ ਦੂਣੀ ਹੋ ਜਾਂਦੀ ਹੈ । ਗਿੱਦੜ ਫਿਰ ਰੋਣ ਲੱਗਦੇ ਹਨ ।)

ਢੰਡੋਰਚੀ : ਪਰ ਇਹ ਕੀਹ ।
ਪਿਘਲੀ ਹੋਈ ਨਦੀ ਅੱਗੇ ਵੱਧਦੀ ਜਾਂਦੀ ਹੈ

ਭੁਖਿਆਂ ਸੱਪਾਂ ਵਰਗੀਆਂ ਲੱਖਾਂ ਜੀਭਾਂ ਕੱਢਦੀ
ਪਿਘਲੀ ਹੋਈ ਅੱਗ ਅੱਗੇ ਵੱਧਦੀ ਜਾਂਦੀ ਹੈ ।
ਡੱਟ ਕੇ ਖੜਾ ਹੋ ਗਿਆ ਉਹ
ਲਲਕਾਰ ਰਿਹਾ ਹੈ

ਮੁਰਦਾ : ਨਹੀਂ ਸੁਣੋਗੇ ?
ਮੈਂ ਕਹਿੰਦਾ ਹਾਂ, ਠਹਿਰੋ ਓਹ ਬੋਲੇ ਜਵਾਲਾ ਮੁਖੀ
ਓਹ ਅੰਨ੍ਹੇ, ਤੂਫ਼ਾਨ ਅੱਗ ਦੇ
ਆਪਣੇ ਕਦਮ ਨਾ ਅੱਗੇ ਰਖਣਾ ।
ਖ਼ਤਮ ਹੋਇਆ ਹੁਣ ਨਾਸ਼ ਦਾ ਕਰਮ, ਨਵਾਂ ਨਿਰਮਾਣ ਹੋ ਰਿਹਾ
ਨਹੀਂ ਰੁਕੋਗੇ ?
ਮੈਂ ਮ੍ਰਿਤੂ ਜੀਵ ਹਾਂ, ਤੁਸੀਂ ਨਾ ਮੈਨੂੰ ਖਾ ਸਕੋਗੇ ।
ਓਹ ਨਫ਼ਰਤ ਦੇ ਕਾਲੇ ਚਾਨਣ
ਤੁਹਾਡੇ ਨਾਲ ਵੀ ਮੈਂ ਹੱਥ ਅਜ਼ਮਾ ਲਵਾਂਗਾ ਹੱਸ ਕੇ
ਠਹਿਰੋ, ਠਹਿਰੋ, ਓਹ ਨਫ਼ਰਤ ਦੀ ਪਿਘਲੀ ਤਾਕਤ
ਓਹ ਲਾਟਾਂ ਦੀ ਸੁੰਨੀ ਹਨੇਰੀ
ਇਹ ਕਣਕ ਦੀ ਬਲੀ
ਜੰਗਲੀ ਫੁੱਲ
ਨਵੀਂ ਦੁਨੀਆਂ ਦੇ ਪਹਿਲੇ ਚਿੰਨ੍ਹ ਅਨੋਖੇ
ਇਹਨਾਂ ਨੂੰ ਅਗਰ ਜ਼ਰਬ ਆਈ ਤੇ
ਚੰਨ ਤਾਰਿਆਂ ਨੂੰ ਧਰਤੀ ਤੇ ਖਲੇਰ ਦੇਵੇਗਾ ।

(ਨਦੀ ਦੀ ਗੜਗੜਾਹਟ ਹੋਰ ਨੇੜੇ ਆਉਂਦੀ ਹੈ ।)

ਢੰਡੋਰਚੀ : ਪਰ ਅੱਗ ਨਹੀਂ ਰੁਕਦੀ ਹੈ
ਮਹਾਂ ਨਦੀ ਭੁੱਖੀ, ਦੈਂਤਨੀ ਮਾਰੂ
ਆਪਣੇ ਕੇਸ ਖਿਲਾਰੇ
ਸੌ ਸੌ ਤੂਫ਼ਾਨਾਂ ਦੇ ਬਲ ਨਾਲ ਵੱਧਦੀ ਜਾਂਦੀ
ਪਹੁੰਚ ਗਈ ਲਉ ਉਸੇ ਥਾਂ ਤਕ
ਉਸ ਨੇ ਕਣਕ ਦੀ ਬਲੀ ਨੂੰ
ਬਾਹਾਂ ਫੈਲਾ ਕੇ ਵਲ ਲਿਆ ਹੈ
ਉਹ ਸੀਨੇ ਤੇ ਉਹਨਾਂ ਲਹਿਰਾਂ ਨੂੰ ਝੱਲ ਰਿਹਾ ਹੈ
ਖੜਾ ਤਾਂ ਉਹ ਗਲੇ ਤਕ ਦੱਬੀ ਅੱਗ ਵਿਚ, ਤਰਲ ਅੱਗ ਵਿਚ

ਕਦਮ ਉਖੜਦੇ ਹਨ, ਪਰ
ਡਟੀ ਹੋਈ ਛੌਲਾਦੀ ਦੇਹ
ਅਤੇ ਮੱਥੇ ਤੇ ਨਵੀਂ ਸ੍ਰਿਸ਼ਟੀ ਦਾ ਸੁਪਨਾ।

(ਹੌਲੇ ਹੌਲੇ ਨਦੀ ਦਾ ਰੌਲਾ ਘੱਟਦਾ ਹੈ। ਇਕ ਬਹੁਤ ਇਲਾਹੀ ਸੰਗੀਤ ਗੂੰਜਣ ਲੱਗਦਾ ਹੈ ਅਤੇ ਦੂਰ ਕਿਧਰੋਂ ਪੂਜਾ ਵੇਲੇ ਦੀਆਂ ਘੰਟੀਆਂ ਵੱਜਦੀਆਂ ਹਨ।)

ਪਿਘਲੀ ਹੋਈ ਅੱਗ ਦਾ ਹੜ੍ਹ
ਘੱਟ ਰਿਹਾ ਹੈ ਹੁਣ,
ਇੰਦਰ-ਧਨੁੱਖ ਦੋ ਚਾਰ ਉਤਰ ਆਏ ਹਨ
ਲਾਲ ਹਨ ਉਹਨਾਂ ਦੇ ਚਾਨਣ ਦੇ, ਗੋਲੇ,
ਪਿਘਲੀ ਹੋਈ ਅੱਗ ਦਾ ਹੜ੍ਹ ਮੱਠਾ ਹੋ ਰਿਹਾ ਹੈ ਹੁਣ,
ਗਿੱਲੀਆਂ ਪਲਕਾਂ ਨਾਲ ਪਤਾ ਨਹੀਂ
ਕਿਸ ਭਵਿੱਖ ਦੀ
ਨਵੀਂ ਸ੍ਰਿਸ਼ਟੀ ਨੂੰ ਵੇਖ ਰਿਹਾ ਹੈ
ਕਿਸੇ ਨਵੇਂ ਮਨੁੱਖ ਦਾ ਸੁਫ਼ਨਾ
ਜੋ ਇਸ ਕਣਕ ਦੀ ਠੰਡੀ ਛਾਂ ਵਿਚ
ਫੁੱਲਾਂ ਵਰਗਾ ਜਨਮੇਗਾ।

(ਨਦੀ ਦਾ ਰੌਲਾ ਬਿਲਕੁਲ ਬੰਦ। ਘੁੰਗਰੂਆਂ ਦੀ ਆਵਾਜ਼ ਅਤੇ ਫਿਰ ਬਿਲਕੁਲ ਚੁੱਪ।)

ਹੜ੍ਹ ਖ਼ਤਮ
ਧਰਤੀ ਫਿਰ ਉਤੇ ਉਭਰ ਰਹੀ ਏ
ਇਕ ਇਲਾਹੀ ਸੰਗੀਤ ਵਜ ਰਿਹਾ ਹੈ
ਘਾਟੀਆਂ ਵਿਚ ਘੁੰਗਰੂਆਂ ਨਾਲ ਨਾਚ ਹੋ ਰਿਹਾ ਹੈ।
ਜਿਸ ਦੀ ਲੈਅ ਤੇ ਇਕ ਨਵਾਂ ਇਨਸਾਨ ਫੁਲੇਗਾ।
ਉਸ ਦੀ ਲੈਅ ਤੇ ਹੀ,
ਜੀਵਨ ਦੀਆਂ ਸਭ ਕੀਮਤਾਂ ਫਿਰ ਤੋਂ ਬਦਲਨਗੀਆਂ
ਜਿਸ ਦੀ ਲੋਅ ਤੇ
ਹੋਠਾਂ ਤੇ ਚੁੰਮਣ ਆਣਗੇ ਤੇ
ਪਲਕਾਂ, ਤੇ ਤਰੇਲ ਧੋਤੇ ਅੱਥਰੂ
ਜਿਸ ਦੀ ਲੈਅ ਤੇ ਇਕ ਨਵੀਂ ਸਭਿਅਤਾ ਜਨਮੇਗੀ ਫਿਰ ਤੋਂ
ਜਿਸ ਦੀ ਲੈਅ ਤੇ,
ਹੁਣ ਚੁਪ ਜਵਾਲਾ ਮੁਖੀ ਦੇ ਪਿਛਿਓਂ ਦੀ

ਝਾਕ ਰਿਹਾ ਹੈ
ਨਵੀਂ ਸ੍ਰਿਸ਼ਟੀ ਦਾ ਪਹਿਲਾ ਸੂਰਜ,
ਖਿੜੇ ਗੁਲਾਬਾਂ ਵਰਗੀ ਜਿਸ ਦੀ ਰਤ ਰੰਗੀ ਆਭਾ
ਨਵੀਂ ਸ੍ਰਿਸ਼ਟੀ ਨੂੰ ਫਿਰ ਤੋਂ ਅਲੋਕਿਤ ਕਰਦੀ ਹੈ
ਟੁੱਟੇ ਫੁੱਟੇ ਖੰਡਰ ਖਿੜੇ ਗੁਲਾਬ ਵਾਂਗ ਸੁੰਦਰ ਲੱਗਦੇ
ਇਹ ਆਖ਼ਰੀ ਮਨੁੱਖ ਸ੍ਰਿਸ਼ਟੀ ਦਾ,
ਨਵੀਂ ਸ੍ਰਿਸ਼ਟੀ ਦਾ ਮਨੁੱਖ ਬਣ ਕੇ ਅੱਗੇ ਵੱਧਦਾ ਹੈ।
ਇਹ ਧਰਤੀ ਦੀ ਨਵੀਂ ਸਤਹਾ ਹੈ
ਮੈਂ ਭਵਿਖ ਦੇ ਪਿਛੋਂ ਹੋਰ ਆਉਣ ਵਾਲੇ
ਭਵਿਖ ਦੇ ਪਲ ਤੋਂ
ਬੋਲ ਰਿਹਾ ਹਾਂ
ਉਹ ਮਨੂ ਰਾਜਾ ਦੀ ਸੰਤਾਨੋ
ਸੁਣੋ। ਸੁਣੋ
ਬੋਲ ਰਿਹਾ ਹਾਂ
ਨਵੀਂ ਸ੍ਰਿਸ਼ਟੀ ਦਾ
ਢੰਡੋਰਚੀ ਮੈਂ......ਬੋਲ ਰਿਹਾ ਹਾਂ, ਬੋਲ ਰਿਹਾ ਹਾਂ।

## ਪਾਤਰ

| | |
|---|---|
| ਬਿਰਧ : | ਪਾਕਿਸਤਾਨ ਬਣ ਜਾਣ ਕਾਰਨ ਪੱਛਮੀ ਪੰਜਾਬ ਤੋਂ ਭਾਰਤ ਆਉਣ ਵਾਸਤੇ ਤੁਰਿਆ ਇਕ ਬਿਰਧ । |
| ਨਿਰਮਲਾ : | ਬਿਰਧ ਦੀ ਮੁਟਿਆਰ ਧੀ । |
| ਮੁਕੰਦੀ : | ਬਿਰਧ ਦਾ ਨੌਜਵਾਨ ਪੁੱਤਰ । |
| ਡਰਾਈਵਰ : | ਹਵਾਲਦਾਰ ਆਦਿਕ । |

[ 2 ]

| | |
|---|---|
| ਸਿਕੰਦਰ : | ਯੂਨਾਨੀ ਜੇਤੂ ਜਰਨੈਲ । |
| ਅੰਡ੍ਰੀ ਐਕਸ | ਸਿਕੰਦਰ ਦੇ ਯੂਨਾਨੀ ਸੈਨਿਕ । |

[ 3 ]

| | |
|---|---|
| ਸਿਕੰਦਰ ਗੁਪਤ : | ਗੁਪਤ ਸਾਮਰਾਜ ਦੇ ਸਕਤੀਸ਼ਾਲੀ ਹੂਨ ਜੇਤੂ । |
| | ਗੁਪਤ ਸਾਮਰਾਜ ਦੇ ਸ਼ਹਿਰੀ ਆਦਿਕ । |

[ 4 ]

| | |
|---|---|
| ਮ: ਰਣਜੀਤ ਸਿੰਘ : | ਪੰਜਾਬ ਕੇਸਰੀ ਅਤੇ ਬਹਾਦਰ ਜੇਤੂ । |
| ਸਰਦਾਰ ਸਿੰਘ : | ਮ: ਰਣਜੀਤ ਸਿੰਘ ਦੇ ਸਹਿਯੋਗੀ । |
| ਚਿਰਾਗ ਅਲੀ : | ਹਬੀਬਉਲਾ ਆਦਿਕ । |

[ 1 ]

(ਮੋਟਰ ਲਾਰੀਆਂ ਦਾ ਇਕ ਵੱਡਾ ਕਾਫ਼ਲਾ ਚਲਿਆ ਆ ਰਿਹਾ ਹੈ। ਨਵੇਂ ਅਤੇ ਪੁਰਾਣੇ ਮੋਟਰ ਇੰਜਨਾਂ ਦੀਆਂ ਉੱਚੀਆਂ ਨੀਵੀਆਂ ਆਵਾਜ਼ਾਂ ਲਗਾਤਾਰ ਸੁਣਾਈ ਦੇ ਰਹੀਆਂ ਹਨ। ਵਿਚ ਵਿਚ ਕਿਸੇ ਛੋਟੇ ਬੱਚੇ ਦੇ ਰੋਣ ਦੀ ਆਵਾਜ਼ ਦੂਰੋਂ ਪਿੱਠ-ਭੂਮੀ ਤੋਂ ਆਉਂਦੀ ਸੁਣਾਈ ਦੇ ਜਾਂਦੀ ਹੈ।)

(ਲਗਭਗ ਅੱਧੇ ਮਿੰਟ ਬਾਅਦ ਇਕ ਲਾਰੀ ਦਾ ਡਰਾਈਵਰ ਉੱਚੀ ਆਵਾਜ਼ ਵਿਚ ਬੋਲਦਾ ਹੈ — "ਪਿਆਰੇ ਸਿੰਘਾ ! ਉਹ ਪਿਆਰੇ ਸਿੰਘਾ।" ਪਲ ਭਰ ਜੁਆਬ ਨਹੀਂ ਆਉਂਦਾ। ਫਿਰ ਬੋਲਦਾ ਹੈ, "ਪਿਆਰੇ ਸਿੰਘਾ ਓਹ ਪਿਆਰੇ ਸਿੰਘਾ।" ਨੀਂਦਰ ਤੇ ਨਹੀਂ ਆ ਗਈ ?)

"ਨਹੀਂ, ਯਾਰ ਇਥੇ ਕਿਸੇ ਨੂੰ ਨੀਂਦਰ ਆ ਸਕਦੀ ਏ ?"

"ਅੱਜ ਦੀ ਰਾਤ ਕਿੰਨੀ ਮਨਹੂਸ ਜਾਪਦੀ ਏ, ਪਿਆਰੇ ਸਿੰਘ।"

(ਇਸ ਵੇਲੇ ਚਲਦੀ ਲਾਰੀ ਵਿਚੋਂ ਤੀਜੀ ਆਵਾਜ਼ ਸੁਣਾਈ ਦੇਂਦੀ ਹੈ—"ਹਿੰਦੁਸਤਾਨ ਹੁਣ ਕਿੰਨੀ ਦੂਰ ਹੈ, ਹਵਾਲਦਾਰ ਸਾਹਬ ?"

ਹਵਾਲਦਾਰ : ਰਾਵੀ ਦੇ ਉਸ ਪਾਰ ਹਿੰਦੁਸਤਾਨ ਹੈ ਤੇ ਰਾਵੀ ਤਕ ਪਹੁੰਚਣ ਵਿਚ ਹਾਲੀਂ ਇਕ ਘੰਟੇ ਦਾ ਸਫ਼ਰ ਬਾਕੀ ਹੈ।

ਇਕ ਬੁੱਢੀ ਆਵਾਜ਼ : ਹਾਲੀਂ ਰਾਵੀ ਤਕ ਪਹੁੰਚਣ ਵਿਚ ਘੰਟਾ ਬਾਕੀ ਹੈ। ਰਾਵੀ ਦੇ ਉਸ ਪਾਰ ਸਾਡਾ ਹਿੰਦੁਸਤਾਨ ਹੈ। ਸਾਡਾ ਪਿਆਰਾ ਹਿੰਦੁਸਤਾਨ।

ਹਵਾਲਦਾਰ : ਹਾਂ, ਬਾਬਾ, ਜੇ ਰੱਬ ਨੇ ਚਾਹਿਆ ਤਾਂ, ਘੰਟੇ ਬਾਅਦ ਅਸੀਂ ਉਥੇ ਪਹੁੰਚ ਜਾਵਾਂਗੇ।

ਬੁੱਢੀ ਆਵਾਜ਼ : ਜੇ ਰੱਬ ਨੇ ਚਾਹਿਆ, ਠੀਕ ਹੈ ਭਾਈ, ਜੇ ਰੱਬ ਨੇ ਚਾਹਿਆ, ਤੇ ਅੱਜ ਰਾਤ ਦੇ ਇਸ ਚੁੱਪ ਹਨੇਰੇ ਵਿਚ, ਹੁਣ ਤੋਂ ਸਿਰਫ਼ ਘੰਟਾ ਬਾਅਦ, ਅਸੀਂ ਆਪਣੀ ਹੰਭੀ ਹੋਈ ਆਵਾਜ਼ ਵਿਚ ਵੀ ਜ਼ੋਰ ਨਾਲ ਬੋਲ ਸਕਾਂਗੇ — "ਜੈ ਹਿੰਦ"।
(ਲਾਰੀ ਵਿਚ ਬੈਠੀਆਂ ਔਰਤਾਂ, ਬੱਚੇ ਅਤੇ ਆਦਮੀਆਂ ਦੀ ਹੌਲੀ ਜਿਹੀ ਆਵਾਜ਼ — "ਜੈ ਹਿੰਦ"।)

ਲਾਰੀ ਡਰਾਈਵਰ : ਪਿਆਰੇ ਸਿੰਘਾ। ਹੁਣ ਕੋਈ ਖ਼ਤਰੇ ਦੀ ਥਾਂ ਤੇ ਬਾਕੀ ਨਹੀਂ ?

ਪਿਆਰੇ ਸਿੰਘ : ਜਦ ਤਕ ਉਥੇ ਨਹੀਂ ਪਹੁੰਚ ਜਾਂਦੇ, ਖ਼ਤਰਾ ਕਿਸ ਥਾਂ ਨਹੀਂ ?

ਖ਼ਾਸ ਤੌਰ ਤੇ ਰਾਵੀ ਦੇ ਸਿਰਫ਼ ਤਿੰਨ ਮੀਲ ਇਸ ਪਾਸੇ ਦਾ ਉਹ ਪਿੰਡ ਹੈ ।

ਇਕ ਆਵਾਜ਼ : ਵਕਤ ਤੇ ਬੀਤ ਹੀ ਨਹੀਂ ਰਿਹਾ । ਖ਼ਤਰੇ ਦੇ 55 ਮਿੰਟ 55 ਸਾਲਾਂ ਵਾਂਗ ਲੱਗ ਰਹੇ ਨੇ ।

ਹਵਾਲਦਾਰ : ਵਕਤ ਨਹੀਂ ਬੀਤਦਾ ਤੇ ਕੋਈ ਗਾਣਾ ਗਾਓ । ਮੈਂ ਵੇਖਾਂਗਾ ਕਿ ਕੌਣ ਤੁਹਾਨੂੰ ਗਾਣਾ ਗਾਉਣ ਤੋਂ ਰੋਕਦਾ ਹੈ ?

ਪਿਆਰੇ ਸਿੰਘ : ਸ਼ਾਵਾਸ਼ੇ, ਹਵਾਲਦਾਰ ਸਾਹਬ, ਤੇ ਫਿਰ ਭਰਾਵੋ, ਹੈ ਕੋਈ ਆਪਣੇ ਵਿਚ, ਗਾਉਣ ਵਾਲਾ ?

ਇਕ ਆਵਾਜ਼ : ਕਿਉਂ ਨਾ ਸਭ ਇਕੱਠੇ ਇਕ ਗਾਣਾ ਗਾਈਏ ? ਹਰੇ ਭਰੇ ਪੰਜਾਬ ਦੀ ਯਾਦ ਵਿਚ, ਪੱਛਮੀ ਪੰਜਾਬ ਦੀ ਸੀਮਾ ਤੇ ਸ਼ਾਇਦ ਇਹ ਸਾਡਾ ਅਖ਼ੀਰੀ ਗਾਣਾ ਹੋਵੇ ? ਠੀਕ ਹੈ, ਠੀਕ ਹੈ ?

(ਇਕੱਠਾ ਗਾਣਾ (ਕੋਰਸ) ਔਰਤਾਂ ਮਰਦ ਸਭ ਇਕੱਠੇ ਗਾ ਰਹੇ ਹਨ । ਜਿਸ ਦਾ ਭਾਵ ਹੈ — ਚੰਨ ਤੇ ਸੂਰਜ ਜਿਸ ਧਰਤੀ ਦੇ ਭਾਗ ਉਤੇ ਆ ਕੇ ਇਕ ਦਮ ਆਪਣੀ ਚਾਲ ਹੌਲੀ ਕਰ ਦੇਂਦੇ ਹਨ, ਉਹ ਧਰਤੀ ਦਾ ਭਾਗ ਸਾਡਾ ਪਿਆਰਾ ਪੰਜਾਬ ਹੀ ਹੈ। ਸੁਨਹਿਰੀ ਖੇਤ ਤੇ ਚੌੜੇ ਪੱਧਰੇ ਮੈਦਾਨ, ਹਰੇ ਭਰੇ ਸ਼ੀਸ਼ਮ, ਤੇ ਅੰਬਾਂ ਦੇ ਦਰੱਖਤ । ਪੰਜ ਵੱਡੀਆਂ ਨਦੀਆਂ ਦਿਨ ਰਾਤ ਸਾਡੀ ਮਾਂ-ਭੂਮੀ ਦੇ ਪਵਿੱਤਰ ਚਰਨਾਂ ਨੂੰ ਪ੍ਰਣਾਮ ਕਰਦੀਆਂ ਹਨ ।)

(ਗਾਣਾ ਖ਼ਤਮ ਹੋਣ ਤੋਂ ਪਹਿਲਾਂ, ਗੋਲੀਆਂ ਚੱਲਣ ਦੀ ਉੱਚੀ ਆਵਾਜ਼ ਸੁਣਾਈ ਦੇਂਦੀ ਹੈ ਤੇ ਗੀਤ ਦੀ ਲੈਅ ਇਕ ਦਮ ਟੁੱਟ ਜਾਂਦੀ ਹੈ, ਜਿਵੇਂ ਵਜਦੀ ਵਜਦੀ ਸਿਤਾਰ ਦੀ ਤਾਰ ਅਚਾਨਕ ਟੁੱਟ ਜਾਏ ।)

(ਅੱਲਾ ਹੂ ਅਕਬਰ ਅਤੇ ਯਾ ਅੱਲੀ, ਦੇ ਨਾਹਰਿਆਂ ਨਾਲ ਬਹੁਤ ਨੇੜਿਉਂ ਗੋਲੀਆਂ ਚੱਲਣ ਦੀ ਆਵਾਜ਼ ਆ ਰਹੀ ਹੈ । ਲਾਰੀਆਂ ਦੇ ਚੱਲਣ ਦੀ ਆਵਾਜ਼ ਬੰਦ ਹੋ ਜਾਂਦੀ ਹੈ ਅਤੇ ਮੁਕਾਬਲੇ ਦੇ ਜੈਕਾਰੇ ਸੁਣਾਈ ਦੇਂਦੇ ਹਨ । "ਹਰ ਹਰ ਮਹਾਂ ਦੇਵ" ਅਤੇ ਸਤਿ ਸ੍ਰੀ ਅਕਾਲ ।")

(ਜੈਕਾਰਿਆਂ ਦੀਆਂ ਆਵਾਜ਼ਾਂ, ਬੰਦੂਕਾਂ ਦੀ ਗਰਜ, ਔਰਤਾਂ ਅਤੇ ਬੱਚਿਆਂ ਦੀਆਂ ਦਰਦ ਭਰੀਆਂ ਚੀਕਾਂ — ਇਕੱਠੀਆਂ ਸੁਣਾਈ ਦੇਂਦੀਆਂ ਹਨ ।)

**(ਇਕ ਕਰੁਣਾਮਈ ਸੰਗੀਤ ਵੱਜਦਾ ਹੈ ।)**

ਇਕ ਬਹੁਤ ਘਬਰਾਈ ਹੋਈ ਆਵਾਜ਼ : ਪਿਤਾ ਜੀ, ਪਿਤਾ ਜੀ।

ਪਲ ਭਰ ਬਾਅਦ, ਫਿਰ ਤੋਂ : ਪਿਤਾ ਜੀ, ਪਿਤਾ ਜੀ।

ਇਕ ਬਹੁਤ ਕਮਜ਼ੋਰ ਅਤੇ ਬੁੱਢੀ ਆਵਾਜ਼ : ਹਾਂ।

ਇਕ ਲੜਕੀ : ਵੀਰ, ਪਿਤਾ ਜੀ ਹੋਸ਼ ਵਿਚ ਆ ਗਏ।

ਬਿਰਧ : ਬੇਟੀ ਨਿਰਮਲ, ਬੇਟਾ ਮੁਕੰਦੀ।

ਨਿਰਮਲਾ : ਹਾਂ ਜੀ, ਪਿਤਾ ਜੀ, ਅਸੀਂ ਸਭ ਤੁਹਾਡੇ ਕੋਲ ਹੀ ਹਾਂ।

ਬਿਰਧ : ਅਸੀਂ ਕਿਥੇ ਹਾਂ ਬੇਟਾ ?

ਮੁਕੰਦੀ : ਅਸੀਂ ਸੜਕ ਤੋਂ ਦੂਰ, ਇਕ ਖੇਤ ਵਿਚ ਛੁਪੇ ਹੋਏ ਹਾਂ ਪਿਤਾ ਜੀ।

ਬਿਰਧ : ਤੁਹਾਡਾ ਭਰਾ, ਦੇਸ ਰਾਜ, ਕਿਥੇ ਹੈ ਬੇਟਾ ?

ਮੁਕੰਦੀ : ਤੁਹਾਡੀ ਰੱਖਿਆ ਕਰਦਿਆਂ ਹੋਇਆਂ, ਵੀਰ ਨੇ ਆਪਣੀ ਜਾਨ ਦੇ ਦਿਤੀ ਏ, ਪਿਤਾ ਜੀ।

ਬਿਰਧ : ਉਹ ਇਹ ਗੱਲ। ਹੇ ਰੱਬਾ, ਇਸ ਬੁਢਾਪੇ ਵਿਚ ਮੇਰੇ ਕਿਸ ਅਪਰਾਧ ਦਾ ਦੰਡ ਦਿਤਾ ਏ, ਤੂੰ ਮੈਨੂੰ ?

ਮੁਕੰਦੀ : ਤੁਸੀਂ ਹਿੰਮਤ ਤੋਂ ਕੰਮ ਲਉ, ਪਿਤਾ ਜੀ।

ਬਿਰਧ : ਤੁਹਾਡੀ ਮਾਂ ਚੰਗੇ ਭਾਗਾਂ ਵਾਲੀ ਸੀ, ਜਿਹੜੀ ਇਹ ਦਿਨ ਵੇਖਣ ਲਈ ਜਿਊਂਦੀ ਨਹੀਂ ਰਹੀ।

ਮੁਕੰਦੀ : ਤੁਹਾਡਾ ਕੀ ਹਾਲ ਹੈ ਹੁਣ ? ਪਿਤਾ ਜੀ।

ਬਿਰਧ : ਹਿੰਦੁਸਤਾਨ ਹੁਣ ਕਿੰਨੀ ਦੂਰ ਹੈ ਪੁੱਤਰ ?

ਮੁਕੰਦੀ : ਹਿੰਦੁਸਤਾਨ ਦੀ ਸੀਮਾਂ ਤੋਂ ਅਸੀਂ ਹੁਣ ਬਹੁਤ ਦੂਰ ਨਹੀਂ ਹਾਂ ਪਿਤਾ ਜੀ।

ਬਿਰਧ : (ਬੇਹੋਸ਼ ਹੁੰਦੀ ਆਵਾਜ਼ ਵਿਚ) ਹਿੰਦੁਸਤਾਨ, ਪਿਆਰਾ ਹਿੰਦੁਸਤਾਨ, ਅਜ਼ਾਦ ਹਿੰਦੁਸਤਾਨ।

ਨਿਰਮਲਾ : ਪਿਤਾ ਜੀ, ਪਿਤਾ ਜੀ।

ਬਿਰਧ : ਬੇਟੀ ਨਿਰਮਲ, ਬੇਟਾ ਮੁਕੰਦੀ।

ਨਿਰਮਲਾ : ਕੀ ਗੱਲ ਏ, ਪਿਤਾ ਜੀ।

ਬਿਰਧ : ਬੇਟਾ ਤੁਸੀਂ ਲੋਕ ਇਸੇ ਵਕਤ ਰਾਤ ਦੀ ਇਸ ਵਰਤੀ ਚੁੱਪ ਵਿਚ ਹਿੰਦੁਸਤਾਨ ਚਲੇ ਜਾਓ।

ਮੁਕੰਦੀ : ਇਹ ਨਹੀਂ ਹੋ ਸਕਦਾ ਪਿਤਾ ਜੀ, ਪਿਆਰੇ ਵੀਰ ਦਾ ਦਾਹ ਸੰਸਕਾਰ ਕੀਤੇ ਬਿਨਾਂ, ਤੇ ਤੁਹਾਨੂੰ ਨਾਲ ਲੈ ਜਾਣ ਦਾ ਪ੍ਰਬੰਧ ਕੀਤੇ ਬਿਨਾਂ, ਅਸੀਂ ਇਥੋਂ ਜਾਣ ਦਾ ਸੋਚ ਵੀ ਨਹੀਂ ਸਕਦੇ, ਪਿਤਾ ਜੀ।

ਬਿਰਧ : ਮੈਂ ਹੁਣ ਹੋਸ਼ ਵਿਚ ਹਾਂ ਬੇਟਾ। ਆਪਣੇ ਵੱਡੇ ਪੁੱਤਰ ਦਾ ਦਾਹ ਸੰਸਕਾਰ ਇਥੇ ਮੈਂ ਆਪਣੇ ਹੱਥਾਂ ਨਾਲ ਕਰਾਂਗਾ। ਤੂੰ ਆਪਣੀ ਭੈਣ ਨੂੰ ਲੈ ਕੇ ਇਸੇ ਵਕਤ ਹਿੰਦੁਸਤਾਨ ਜਾਣ ਲਈ ਟੁਰ ਪਉ।

ਮੁਕੰਦੀ : ਇਹ ਕਦੀ ਨਹੀਂ ਹੋ ਸਕਦਾ, ਪਿਤਾ ਜੀ, ਮੈਨੂੰ ਪਤਾ ਏ ਤੁਹਾਨੂੰ ਬੜੀ ਸੱਟ ਲੱਗੀ ਹੈ। (ਭਰੀ ਆਵਾਜ਼ ਨਾਲ) ਕੀ ਤੁਸੀਂ ਮੈਨੂੰ ਇੰਨਾ ਭੈੜਾ ਤੇ ਅਕ੍ਰਿਤਘਣ ਸਮਝਦੇ ਹੋ, ਪਿਤਾ ਜੀ ?

ਬਿਰਧ : ਹੁਣੇ ਹੁਣੇ, ਤੂੰ ਮੈਨੂੰ ਹਿੰਮਤ ਤੋਂ ਕੰਮ ਲੈਣ ਲਈ ਕਿਹਾ ਸੀ, ਬੇਟਾ, ਸੱਚ ਤੇ ਇਹ ਹੈ ਕਿ ਹਿੰਮਤ ਤੋਂ ਕੰਮ ਲੈਣ ਬਿਨਾਂ, ਸਾਡੇ ਕੋਲ ਕੋਈ ਚਾਰਾ ਵੀ ਤੇ ਨਹੀਂ ਹੈ (ਜਿਵੇਂ ਆਪਣੇ ਆਪ ਨੂੰ ਕਹਿ ਰਿਹਾ ਹੋਵੇ) ਸਾਡਾ ਘਰ ਬਾਹਰ ਸਭ ਲੁੱਟਿਆ ਗਿਆ। ਆਪਣੀ ਪਿਆਰੀ ਜਨਮ-ਭੂਮੀ ਤੋਂ, ਜਿਥੇ ਅਸਾਂ ਜਨਮ ਲਿਆ, ਜਿਥੇ ਅਸੀਂ ਖੇਡੇ ਕੁੱਦੇ ਅਤੇ ਜਿਸ ਭੂਮੀ ਦੇ ਇਕ ਇਕ ਕਣ ਨਾਲ ਜ਼ਿੰਦਗੀ ਭਰ ਸਾਡਾ ਸੰਬੰਧ ਰਿਹਾ, ਅਸੀਂ ਲੋਕ ਹਮੇਸ਼ਾਂ ਲਈ ਉਹਦੇ ਤੋਂ ਵੱਖ ਕਰ ਦਿਤੇ ਗਏ ਹਾਂ, ਤੇ ਅੱਜ ਪਿਆਰੀ ਜਨਮ-ਭੂਮੀ ਦੇ ਦਰ ਤੇ ਇਸ ਸੰਘਣੀ ਹਨੇਰੀ ਰਾਤ ਵਿਚ ਮੇਰਾ ਪਿਆਰਾ ਬੇਟਾ ਇਨ੍ਹਾਂ ਅਤਿਆਚਾਰੀਆਂ ਦੇ ਹੱਥੋਂ ਮਾਰਿਆ ਗਿਆ ਹੈ, ਤੁਹਾਡੀ ਜਾਨ ਖ਼ਤਰੇ ਵਿਚ ਹੈ, ਮੇਰੀ ਇਕੋ ਇਕ ਬੱਚੀ ਦੀ ਇੱਜ਼ਤ ਖ਼ਤਰੇ ਵਿਚ ਹੈ ਅਤੇ ਇਕੱਤਰ ਸਾਲ ਦੀ ਉਮਰ ਵਿਚ ਮੈਂ ਆਪਣੀ ਛਾਤੀ ਤੇ ਛੁਰੇ ਦਾ ਵਾਰ ਸਹਿਆ ਹੈ। ਹੇ ਮੇਰੇ ਰੱਬਾ ਉਹ, ਅਸੀਂ ਜੇ ਹਿੰਮਤ ਤੋਂ ਕੰਮ ਨਹੀਂ ਲਵਾਂਗੇ ਤਾਂ ਹਿੰਮਤ ਸ਼ਬਦ ਦਾ ਗੌਰਵਮਈ ਅਰਥ ਹੀ ਖ਼ਤਮ ਹੋ ਜਾਵੇਗਾ।

ਮੁਕੰਦੀ : ਠੀਕ ਹੈ; ਪਿਤਾ ਜੀ, ਅਸੀਂ ਜ਼ਰੂਰ ਹਿੰਮਤ ਤੋਂ ਕੰਮ ਲਵਾਂਗੇ।

ਬਿਰਧ : ਤਾਂ ਹੀ ਤਾਂ ਬੇਟਾ ਮੁਕੰਦੀ, ਨਿਰਮਲ ਧੀਏ, ਮੈਂ ਤੁਹਾਨੂੰ ਆਦੇਸ਼ ਦੇਂਦਾ ਹਾਂ, ਕਿ ਤੁਸੀਂ ਇਸੇ ਵਕਤ, ਰਾਤ ਦੀ ਚੁੱਪ ਵਿਚ, ਮੈਨੂੰ ਤੇ ਦੇਸਰਾਜ ਦੀ ਨਿਰਜਿੰਦ ਦੇਹ ਨੂੰ ਇਥੇ ਹੀ ਛੱਡ ਕੇ, ਚੁੱਪਚਾਪ ਹਿੰਦੁਸਤਾਨ ਚਲੇ ਜਾਓ।

ਨਿਰਮਲਾ : ਇਹ ਤਾਂ ਹਿੰਮਤ ਨਹੀਂ ਹੈ ਪਿਤਾ ਜੀ, ਇਹ ਤੇ ਸਾਡੀ ਕਾਇਰਤਾ ਹੋਵੇਗੀ। ਇਕ ਅਕ੍ਰਿਤਘਣਾਂ ਵਾਲੀ ਕਾਇਰਤਾ।

ਬਿਰਧ : ਨਹੀਂ ਪੁੱਤਰੀ, ਇਥੇ ਤੂੰ ਗ਼ਲਤ ਏਂ। ਜ਼ਿੰਦਗੀ ਦੀ ਅਜਿਹੀ ਅਸਹਿ ਸੱਟ ਕਿੰਨੇ ਲੋਕ ਸਹਿ ਸਕਦੇ ਹਨ ? ਮੈਂ ਸੱਚੇ ਦਿਲੋਂ ਪ੍ਰਾਰਥਨਾ ਕਰਦਾ ਹਾਂ,

ਕਿ ਰੱਬ ਦੁਸ਼ਮਣ ਨੂੰ ਵੀ ਅਜਿਹਾ ਦਿਨ ਨਾ ਵਿਖਾਵੇ, ਜਦੋਂ ਕਿ ਉਹਨੂੰ ਆਪਣੇ ਭਰਾ ਦੀ ਲਾਸ਼, ਤੇ ਪਿਤਾ ਦੀ ਜਿਊਂਦੀ ਦੇਹ ਨੂੰ ਇਸ ਤਰ੍ਹਾਂ ਜੰਗਲ ਵਿਚ ਛੱਡ ਕੇ ਜਾਣਾ ਪਵੇ। ਪਰ ਜੇ ਸਾਡੇ ਤੇ ਮੁਸੀਬਤ ਆ ਹੀ ਪਈ ਹੈ ਤਾਂ ਸਾਨੂੰ ਹੌਸਲੇ ਨਾਲ ਉਹਦਾ ਮੁਕਾਬਲਾ ਕਰਨਾ ਚਾਹੀਦਾ ਹੈ। ਇਹ ਸਭ ਕੁਝ ਵੇਖ ਸੁਣ ਕੇ ਤੁਸੀਂ ਜਿਊਂਦੇ ਰਹੋਗੇ, ਤੇ ਤੁਹਾਡਾ ਜੀਵਨ, ਆਪਣੇ ਆਪ ਵਿਚ ਹੌਸਲੇ ਦਾ ਇਕ ਭੰਡਾਰ ਬਣ ਜਾਵੇਗਾ।

ਨਿਰਮਲਾ : ਜ਼ਿੰਦਗੀ ਨਾਲ ਏਨਾ ਮੋਹ ਕਾਹਦੇ ਲਈ, ਪਿਤਾ ਜੀ। ਅਸੀਂ ਵੀ ਆਪਣੇ ਭਰਾ ਨਾਲ ਆਪਣੀ ਜਾਨ ਦੇ ਸਕਦੇ ਹਾਂ।

ਬਿਰਧ : ਇਹ ਮੈਨੂੰ ਪਤਾ ਏ ਧੀਏ, ਆਖ਼ਿਰ ਦੇਸਰਾਜ ਵੀ ਤੁਹਾਡੀ ਹੀ ਅੰਸ਼ ਸੀ।

ਨਿਰਮਲਾ : ਤੇ ਫਿਰ ਜ਼ਿੰਦਗੀ ਨਾਲ ਇੰਨਾ ਮੋਹ ਕਾਹਦੇ ਲਈ ?

ਬਿਰਧ : (ਜ਼ਰਾ ਮੁਸਕ੍ਰਾ ਕੇ) ਇਹ ਜੀਵਨ ਤੁਹਾਡਾ ਨਹੀਂ ਹੈ, ਨਿਰਮਲ, ਇਹ 'ਤੁਹਾਡੇ ਦੇਸ਼ ਦਾ ਜੀਵਨ ਹੈ। ਤੁਸਾਂ ਜੀਂਦੇ ਰਹਿਣਾ ਹੈ ਧੀਏ, ਇਸ ਕਰ ਕੇ ਕਿ ਤੁਹਾਡੇ ਦੇਸ਼ ਨੂੰ ਤੁਹਾਡੀ ਜ਼ਰੂਰਤ ਹੈ।

ਮੁਕੰਦੀ : ਸਾਡਾ ਦੇਸ਼ ? ਪਿਤਾ ਜੀ, ਆਪਣੇ ਦੇਸ਼ ਤੋਂ ਤੇ ਅਸੀਂ ਲੋਕ ਸਦਾ ਲਈ ਕੱਢ ਦਿਤੇ ਗਏ ਹਾਂ। ਹੁਣੇ ਤੁਸਾਂ ਹੀ ਤੇ ਕਿਹਾ ਸੀ, ਕਿ ਆਪਣੀ ਜਨਮ-ਭੂਮੀ ਨਾਲੋਂ ਅਸੀਂ ਸਦਾ ਲਈ ਤੋੜੇ ਗਏ ਹਾਂ।

ਬਿਰਧ : ਤੇਰੀ ਹਾਲਤ ਮੈਂ ਠੀਕ ਠਾਕ ਸਮਝਦਾ ਹਾਂ, ਬੇਟਾ ਮੁਕੰਦੀ। ਜ਼ਿੰਦਗੀ ਦੇ ਇਕੱਤਰ ਸਾਲ ਮੈਂ ਮਾਂ ਦੀ ਗੋਦੀ ਦੇ ਜਿਹੜੇ ਹਿੱਸੇ ਵਿਚ ਬਤੀਤ ਕੀਤੇ, ਜ਼ਿੰਦਗੀ ਦੀ ਸ਼ਾਮ ਵਿਚ ਮੈਨੂੰ ਜ਼ਬਰੀ ਉਸੇ ਹਿੱਸੇ ਵਿਚੋਂ ਬਾਹਰ ਧੱਕ ਦਿੱਤਾ ਗਿਆ ਹੈ। ਲਗਾਤਾਰ 71 ਸਾਲ ਤਕ ਜਿਸ ਧਰਤੀ ਨੂੰ ਮੈਂ ਚੰਨ ਦੀ ਚਾਨਣੀ, ਦੁਪਹਿਰ ਦੇ ਸੂਰਜ, ਪ੍ਰਭਾਤ ਅਤੇ ਸ਼ਾਮ ਵੇਲੇ ਦੀ ਲਾਲੀ ਵਾਲੇ ਕਈ ਰੂਪਾਂ ਵਿਚ ਵੇਖਿਆ ਹੈ। ਉਹ ਸਭ ਹੁਣ ਹੋਰ ਨਹੀਂ ਵੇਖ ਸਕਾਂਗਾ। (ਬਿਰਧ ਦਾ ਗਲਾ ਭਰ ਆਉਂਦਾ ਹੈ, ਪਰ ਯਤਨ ਨਾਲ ਆਪਣੀ ਆਵਾਜ਼ ਠੀਕ ਕਰ ਕੇ ਉਹ ਬੋਲਣਾ ਸ਼ੁਰੂ ਕਰਦਾ ਹੈ।) ਪਰ ਬੇਟਾ ਮੁਕੰਦੀ, ਸਾਡਾ ਇਹ ਦੇਸ਼ ਉਸ ਧਰਤੀ ਤਕ ਹੀ ਸੀਮਤ ਨਹੀਂ ਹੈ, ਜਿਥੇ ਅਸਾਂ ਲੋਕਾਂ ਨੂੰ ਜਾਂ ਸਾਡੇ ਵੱਡੇ ਵਡੇਰਿਆਂ ਨੇ ਜਨਮ ਲਿਆ ਸੀ। ਸਾਡਾ ਦੇਸ਼ ਬਹੁਤ ਵਿਸ਼ਾਲ ਹੈ ਤੇ ਫਿਰ ਦੇਸ਼ ਦੀ ਵਿਸ਼ਾਲਤਾ ਤੋਂ ਅੱਗੇ ਇਕ ਹੋਰ ਚੀਜ਼ ਹੈ, ਬੇਟਾ।

ਨਿਰਮਲਾ : ਉਹ ਕੀ, ਪਿਤਾ ਜੀ ?

ਬਿਰਧ : ਸਾਡੇ ਕੋਲ ਇਕ ਵੱਡਾ ਵਿਰਸਾ ਹੈ, ਜਿਹੜਾ, ਅਸਾਂ ਆਪਣੇ ਆਉਣ

ਵਾਲਿਆਂ ਨੂੰ ਦੇਣਾ ਹੈ । ਇਸੇ ਵਿਰਸੇ ਦੀ ਖ਼ਾਤਰ ਤੁਹਾਨੂੰ ਜੀਣਾ ਪਏਗਾ, ਬੇਟਾ ।

ਮੁਕੰਦੀ : ਇਹ ਵਿਰਸਾ ਕੀ ਹੈ, ਪਿਤਾ ਜੀ ?

ਬਿਰਧ : ਇਹ ਵਿਰਸਾ ਸਾਡੇ ਕੋਲ ਸਾਡੇ ਪੁਰਖਿਆਂ ਦੀ ਪਰੰਪਰਾ ਨੂੰ ਸਾਂਭਣ ਦੀ ਜ਼ਿੰਮੇਵਾਰੀ ਦੇ ਰੂਪ ਵਿਚ ਹੈ । ਅਸੀਂ ਹਿੰਦੁਸਤਾਨ ਦੀ ਸੀਮਾਂ ਪਰਾਂਤ ਦੇ ਰਾਖੇ ਹਾਂ, ਸਾਡੇ ਪੁਰਖੇ ਹਿੰਦੁਸਤਾਨ ਦੀ ਸੀਮਾਵਾਂ ਦੀ ਰੱਖਿਆ ਕਰਦੇ ਰਹੇ ਨੇ । ਅੱਜ ਸਾਨੂੰ ਵੀ ਸੀਮਾਵਾਂ ਤੇ ਹਿੰਦੁਸਤਾਨ ਦੀ ਰੱਖਿਆ ਕਰਨੀ ਹੈ । ਸਾਡੇ ਤੋਂ ਬਾਅਦ ਸਾਡੇ ਬੱਚਿਆਂ ਨੇ ਰਾਖੀ ਕਰਨੀ ਹੈ ਅਤੇ ਉਹਦੇ ਤੋਂ ਬਾਅਦ ਉਹਨਾਂ ਦੇ ਆਉਣ ਵਾਲਿਆਂ ਨੇ ਇਹ ਪਵਿੱਤਰ ਕੰਮ ਕਰਨਾ ਹੈ ਅਤੇ ਇਸੇ ਪਵਿੱਤਰ ਕੰਮ ਲਈ ਜਿਊਂਦੇ ਰਹਿਣਾ ਹੈ ।

ਨਿਰਮਲਾ : ਪਰ ਦੇਸ਼ ਦਾ ਉਹ ਸੀਮਾਂ ਪਰਾਂਤ ਤੇ ਅੱਜ ਸਾਡੇ ਤੋਂ ਜ਼ਬਰੀ ਖੋਹ ਲਿਆ ਗਿਆ ਹੈ, ਪਿਤਾ ਜੀ, ਉਹਦੀ ਰੱਖਿਆ ਅਸੀਂ ਹੁਣ ਕਿਵੇਂ ਕਰ ਸਕਦੇ ਹਾਂ?

ਬਿਰਧ : (ਜ਼ਰਾ ਜੋਸ਼ ਨਾਲ) ਤੂੰ ਮੇਰੇ ਦਿਲ ਦਾ ਜ਼ਖ਼ਮ ਛੂਹ ਲਿਆ ਹੈ ਧੀਏ, ਆਪਣੇ ਦੇਸ਼ ਦਾ ਸੀਮਾਂ ਪਰਾਂਤ ਅਸਾਂ ਲੋਕਾਂ ਨੇ ਇਸ ਤਰ੍ਹਾਂ ਚੁੱਪ ਕੀਤਿਆਂ ਛੱਡ ਦਿਤਾ ਹੈ, ਇਹ ਸੱਚ ਹੈ । ਪਰ ਇਹ ਕੁਰਬਾਨੀ ਵੀ ਦੇਸ਼ ਖ਼ਾਤਰ ਹੀ ਕੀਤੀ ਗਈ ਹੈ । ਦੇਸ਼ ਦੇ ਟੁਕੜੇ ਟੁਕੜੇ ਹੋਣ ਨਾਲ ਸਾਡਾ ਘਰ ਬਾਰ ਜ਼ਰੂਰ ਚਲਾ ਗਿਆ ਹੈ, ਪਰ ਸਾਡਾ ਦੇਸ਼ ਤੇ ਅੱਜ ਵੀ ਜਿਊਂਦਾ ਹੈ । ਤੇ ਉਸੇ ਦੇਸ਼ ਦਾ ਇਕ ਟੁਕੜਾ ਬਲੀਦਾਨ ਕਰਨਾ ਪਿਆ ਹੈ ।

ਮੁਕੰਦੀ : (ਆਪਣੇ ਆਪ) ਦੇਸ਼, ਮਾਤ-ਭੂਮੀ, ਹਿੰਦੁਸਤਾਨ । ਜਦੋਂ ਦਾ ਦੇਸ਼ ਦੀ ਆਜ਼ਾਦੀ ਦੇ ਸੁਫ਼ਨੇ ਲੈਂਦਾ ਆ ਰਿਹਾ ਹਾਂ । ਅਤੇ ਅੱਜ ਜਦੋਂ ਦੇਸ਼ ਆਜ਼ਾਦ ਹੋਇਆ ਹੈ, ਸਾਡਾ ਸਭ ਕੁਝ ਖੋਹਿਆ ਗਿਆ ਹੈ । ਘਰ-ਬਾਹਰ, ਭਰਾ, ਤੇ ਸਾਕ ਸੰਬੰਧੀ, ਤੇ ਹੋਰ ਸਭ ਕੁਝ ।

ਬਿਰਧ : (ਹੋਰ ਵੀ ਉਤਸ਼ਾਹ ਨਾਲ) ਹਾਂ ਬੇਟਾ ਸਦਾ ਵਾਂਗ ਅੱਜ ਵੀ ਦੇਸ਼ ਦੀ ਰੱਖਿਆ ਵਾਸਤੇ ਮਾਤ-ਭੂਮੀ ਦੀ ਆਜ਼ਾਦੀ ਵਾਸਤੇ, ਅਸਾਂ ਹੀ ਸਭ ਤੋਂ ਵੱਡੀ ਕੁਰਬਾਨੀ ਦਿਤੀ ਹੈ । ਸਦਾ ਦੀ ਤਰ੍ਹਾਂ ਅੱਜ ਵੀ ਅਸਾਂ ਆਪਣਾ ਸਭ ਕੁਝ ਦੇਸ਼ ਦੇ ਅੱਗੇ ਅਰਪਣ ਕਰ ਦਿਤਾ ਹੈ, ਅਤੇ ਜੋ ਕੁਝ ਬਾਕੀ ਹੈ, ਉਹ ਵੀ ਮੌਕਾ ਆਉਣ ਤੇ ਹਮੇਸ਼ਾ ਦੀ ਤਰ੍ਹਾਂ ਮਾਤ-ਭੂਮੀ ਤੋਂ ਨਿਛਾਵਰ ਕਰ ਦੇਣਾ ਹੈ, ਆਪਣੇ ਬਹਾਦਰ ਪੁਰਖਿਆਂ ਦੀ ਤਰ੍ਹਾਂ ।

ਨਿਰਮਲਾ : ਹਮੇਸ਼ਾ ਦੀ ਤਰ੍ਹਾਂ ਕਿਵੇਂ ? ਪਿਤਾ ਜੀ, ਇਹੋ ਜਿਹੀ ਮੁਸੀਬਤ ਅੱਜ ਤਕ ਕਦੀ ਨਹੀਂ ਆਈ ।

ਬਿਰਧ : ਮੈਂ ਮੰਨਦਾ ਹਾਂ ਕਿ ਇਕ ਤਰ੍ਹਾਂ ਨਾਲ ਜੋ ਕੁਝ ਅੱਜ ਹੋ ਰਿਹਾ ਹੈ ਪਹਿਲੇ ਕਦੀ ਨਹੀਂ ਸੀ ਹੋਇਆ, ਫਿਰ ਵੀ ਸਾਡੇ ਪਹਿਲੇ ਪੁਰਸ਼ਾਂ ਤੇ ਜਿਹੜੇ ਦੇਸ਼ ਦੀ ਸੀਮਾਂ ਪਰਾਂਤ ਤੇ ਪਹਿਰੇਦਾਰੀ ਦਾ ਕੰਮ ਕਰਦੇ ਸਨ ਤੇ ਉਹਨਾਂ ਤੇ ਕੋਈ ਘਟ ਮੁਸੀਬਤਾਂ ਨਹੀਂ ਆਈਆਂ। ਅੱਜ ਇਸ ਇਤਿਹਾਸਕ ਹਨੇਰੀ ਰਾਤ ਵਿਚ ਮੇਰੇ ਬੱਚਿਓ ਮੈਂ ਆਪਣੇ ਪੁਰਖਿਆਂ ਦੀ ਉਹ ਸੂਰਮਾਗਤੀ ਦੀ ਕਹਾਣੀ ਤੁਹਾਨੂੰ ਸੁਣਾ ਕੇ ਅਮਰ ਹੋ ਜਾਵਾਂਗਾ, (ਆਵਾਜ਼ ਕੰਬਣ ਲੱਗਦੀ ਹੈ।) ਹਾਲੀਂ ਕਾਫ਼ੀ ਰਾਤ ਬਾਕੀ ਹੈ ਮੇਰਾ ਹੁਕਮ ਹੈ ਕਿ ਤੁਸੀਂ ਲੋਕ ਮੈਨੂੰ ਇਥੇ ਹੀ ਛੱਡ ਕੇ ਹਿੰਦੁਸਤਾਨ ਚਲੇ ਜਾਣਾ। ਪਰ ਜਾਣ ਤੋਂ ਪਹਿਲੋਂ ਅਖ਼ੀਰੀ ਵਾਰ ਮੇਰੇ ਮੂੰਹੋਂ ਆਪਣੇ ਪੁਰਖਿਆਂ ਦੀ ਅਮਰ ਸੂਰਮਾਗਤੀ ਦੀ ਵਾਰਤਾ ਸੁਣਦੇ ਜਾਓ। ਉਹਦੇ ਬਾਅਦ ਹਿੰਦੁਸਤਾਨ ਚਲੇ ਜਾਣਾ। ਅਤੇ ਹਿੰਦੁਸਤਾਨ ਦੇ ਲੋਕਾਂ ਨੂੰ ਜਾ ਕੇ ਕਹਿਣਾ ਕਿ ਸਾਡੇ ਬੁੱਢੇ ਬਾਪ ਨੇ ਇਕੱਤਰ ਸਾਲ ਦੀ ਉਮਰ ਵਿਚ ਆਪਣੀ ਸਭ ਤੋਂ ਵੱਡੀ ਕੁਰਬਾਨੀ ਆਪਣੇ ਪਿਆਰੇ ਹਿੰਦੁਸਤਾਨ ਦੇ ਵਾਸਤੇ ਦਿਤੀ। ਤੇ ਸੁਣੋ......

[ 3 ]

ਬਿਰਧ : (ਉਤਸ਼ਾਹ ਨਾਲ) ਭਾਰਤੀ ਸੰਸਕ੍ਰਿਤੀ ਦੇ ਉੱਤਰ ਪੱਛਮੀ ਵਿਸ਼ਾਲ ਕੇਂਦਰ—
ਮਹਿੰਜੋਦਾੜੋ ਤੇ ਹੜੱਪਾ, ਗੰਧਾਰ ਤੇ ਤਮਿਸ, ਪੁਰਖਪੁਰ ਤੇ ਤਕਸ਼ਿਲਾ ।
(ਉਪਨਿਸ਼ਦ ਕਾਲ ਦੇ ਕਸ਼ੱਤਰੀ ਸੂਰਮਿਆਂ ਦਾ ਮੰਤ੍ਰ ਗੀਤ ।)

ਅਸਤੋ ਮਾ ਸਦਗਮ ਯੇ
ਤਮਸੋਰਮਾ ਜਿਉਤੀ ਗਰਮ ਯੇ
ਮਰਿਤਿਓਰਮਾ ਅਮ੍ਰਿਤਗਮ ਯੈ

ਸ਼ਾਂਤੀ ਅਤੇ ਉੱਨਤੀ ਦਾ ਇਕ ਲੰਮਾ ਯੁਗ ਬੀਤ ਗਿਆ । ਤਖਸ਼ਿਲਾ ਵਿਚ ਬੁੱਧ ਧਰਮ ਤੇ ਸੰਸਕ੍ਰਿਤੀ ਦਾ ਨਿਰਮਾਣ ਹੋਣ ਲੱਗਾ । ਤਖਸ਼ਿਲਾ ਦੀਆਂ ਛੋਟੀਆਂ ਛੋਟੀਆਂ ਪਹਾੜੀਆਂ ਗੂੰਜ ਉਠੀਆਂ —

ਬੁਦੰ ਸ਼ਰਣੰ ਗਛਾਮਿ
ਧਰਮ ਪਰਮ ਸ਼ਰਣ ਗਛਾਮਿ
ਓਂ ਮਣੀ ਪਦਮੇਂ ਹੁੱਮਯ

ਬਿਰਧ : 2273 ਸਾਲ ਹੋਏ ਭਾਰਤਵਰਸ਼ ਦੇ ਇਸੇ ਸੀਮਾਂ ਪ੍ਰਾਂਤ ਤੇ ਸਿਕੰਦਰ ਨੇ ਹਮਲਾ ਕੀਤਾ । ਤਖਸ਼ਿਲਾ ਤੇ ਪੋਰਸ ਨੂੰ ਜਿੱਤ ਕੇ ਉਹ ਬਿਤਸਤਾ ਤਕ ਜਾ ਪਹੁੰਚਿਆ, ਪਰ ਉਥੇ ਪਹੁੰਚ ਕੇ ਉਹਨੂੰ ਪਤਾ ਲੱਗਾ ਕਿ ਭਾਰਤਵਰਸ਼ ਦੇ ਸੀਮਾਂ ਪ੍ਰਾਂਤ ਦੀ ਇਹ ਜਿੱਤ ਉਹਨੂੰ ਕਿਸੇ ਭਾਰੀ ਹਾਰ ਤੋਂ ਵੀ ਮਹਿੰਗੀ ਪਈ ਹੈ ।

**(ਝਾਕੀ ਬਦਲਣ ਦਾ ਸੰਗੀਤ)**

ਅੱਜ ਤੋਂ 2272 ਸਾਲ ਪਹਿਲੇ, ਬਿਤਸਤਾ ਨਦੀ ਦੇ ਕਿਨਾਰੇ ਤੇ ਇਕ ਪ੍ਰਭਾਤ। ਚਾਰੇ ਪਾਸੇ ਹਾਲ ਦੁਹਾਈ ਪਈ ਹੋਈ ਹੈ। ਸਿਕੰਦਰ ਦੇ ਹਜ਼ਾਰਾਂ ਵਿਦਰੋਹੀ ਸਿਪਾਹੀ ਜਮ੍ਹਾਂ ਹਨ ਤੇ ਚੀਕ ਰਹੇ ਹਨ। "ਸਿਕੰਦਰ ਮੁਰਦਾਬਾਦ!" "ਅਸਾਂ ਆਪਣੇ ਘਰ ਵਾਪਸ ਜਾਣਾ ਹੈ। ਵਾਪਸ ਚਲੋ, ਵਾਪਸ ਚਲੋ!"

ਇਸੇ ਵਕਤ ਇਕ ਵਿਦਰੋਹੀ ਨੇਤਾ ਉੱਚੀ ਆਵਾਜ਼ ਵਿਚ ਕਹਿੰਦਾ ਹੈ। 'ਬਹਾਦਰੋ ਸ਼ਾਂਤੀ ਨਾਲ ਮੇਰੀ ਗੱਲ ਸੁਣੋ। ਮੈਂ ਤੁਹਾਡਾ ਨੇਤਾ ਅੰਡ੍ਰੀ ਔਕਸ ਬੋਲ ਰਿਹਾ ਹਾਂ।"
(ਸਾਰੇ ਪਾਸੇ ਚੁੱਪ ਵਰਤ ਜਾਂਦੀ ਹੈ।)

ਅੰਡ੍ਰੀ ਔਕਸ : ਬਹਾਦਰੋ, ਮਿੱਤਰੋ ਮੇਰੀ ਗੱਲ ਧਿਆਨ ਨਾਲ ਸੁਣੋ।
(ਅੰਡ੍ਰੀ ਔਕਸ ਅਮਰ ਹੋ, ਸਿਕੰਦਰ ਦਾ ਨਾਸ ਹੋਵੇ ਦੇ ਨਾਹਰੇ)

ਅੰਡ੍ਰੀ ਔਕਸ : ਮੈਂ ਬੇਨਤੀ ਕਰਦਾ ਹਾਂ ਕਿ ਤੁਸੀਂ ਲੋਕ ਸਿਕੰਦਰ ਦਾ ਨਾਸ ਹੋਵੇ ਦੇ ਨਾਹਰੇ ਨਾ ਲਗਾਓ। ਜੋ ਵੀ ਹੈ, ਉਹ ਸਾਡੇ ਯੂਨਾਨ ਦਾ ਮਾਨ ਹੈ।

ਇਕ ਸੈਨਕ : ਸਿਕੰਦਰ ਸਵਾਰਥੀ ਹੈ।

ਦੂਜਾ ਸੈਨਕ : ਸਿਕੰਦਰ ਪਸ਼ੂ ਦੇ ਸਮਾਨ ਸਵਾਰਥੀ ਹੈ।

ਤੀਜਾ ਸੈਨਕ : ਉਹ ਆਪਣੀ ਮਹੱਤਤਾ ਲਈ ਸਾਡੀ ਸਭ ਦੀ ਬਲੀ ਚੜ੍ਹਾਨਾ ਚਾਹੁੰਦਾ ਹੈ।

ਪਹਿਲਾ ਸੈਨਕ : ਸਿਕੰਦਰ ਨੇ ਧਮਕੀ ਦਿਤੀ ਹੈ ਕਿ ਉਹ ਵਿਦਰੋਹੀਆਂ ਨੂੰ ਨੇਜ਼ਿਆਂ ਦੇ ਨਾਲ ਸੂਈਆਂ ਵਾਂਗ ਪਰੋ ਦੇਵੇਗਾ।

ਅੰਡ੍ਰੀ ਔਕਸ : ਭਰਾਵੋ, ਮੇਰੀ ਗੱਲ ਧਿਆਨ ਨਾਲ ਸੁਣੋ। ਇਸ ਦੀ ਜ਼ਿੰਮੇਵਾਰੀ ਮੇਰੇ ਤੇ ਹੈ ਕਿ ਸਿਕੰਦਰ ਤੁਹਾਡਾ ਵਾਲ ਵੀ ਵਿੰਗਾ ਨਹੀਂ ਕਰ ਸਕੇਗਾ। ਮੈਂ ਸਿਕੰਦਰ ਤੋਂ ਇਸ ਗੱਲ ਦਾ ਬਚਨ ਲਿਆ ਹੈ ਕਿ ਉਹ ਨਾ ਸਿਰਫ਼ ਤੁਹਾਡੀ ਗੱਲ ਧਿਆਨ ਨਾਲ ਸੁਣੇ, ਸਗੋਂ ਤੁਹਾਡੀਆਂ ਇੱਛਾਵਾਂ ਦਾ ਪਾਲਨ ਵੀ ਪੂਰੇ ਰੂਪ ਵਿਚ ਕਰੇ।
ਭਰਾਵੋ, ਮੈਂ ਤੁਹਾਡੇ ਕੋਲੋਂ ਵੀ ਇਕ ਬਚਨ ਲੈਣਾ ਹੈ ਮੇਰੇ ਕਹਿਣ ਤੇ, ਮੇਰੇ ਸੱਦੇ ਤੇ ਉਹ ਇਸੇ ਵਕਤ, ਸਾਡੀ ਇਸ ਸਭਾ ਵਿਚ ਆ ਰਿਹਾ ਹੈ। ਮੇਰੀ ਤੁਹਾਡੇ ਅੱਗੇ ਬੇਨਤੀ ਹੈ ਕਿ ਜਦੋਂ ਉਹ ਇਥੇ ਆਏਗਾ, ਤੇ ਤੁਸੀਂ ਆਪਣੇ ਪਰਾਹੁਣੇ ਦੀ ਯੂਨਾਨ ਦੇ ਬਹਾਦਰ ਸੈਨਾਪਤੀ ਸਿਕੰਦਰ ਦੀ ਸ਼ਾਨ ਦੀ ਰੱਖਿਆ ਕਰਨੀ। ਇਹਦੇ ਵਿਚ ਹੀ ਯੂਨਾਨ ਦਾ ਮਾਨ ਹੈ।

ਅਸੀਂ ਯੂਨਾਨ ਦੇ ਬਹਾਦਰ ਸੈਨਕ ਹਾਂ ਤੇ ਸਿਕੰਦਰ ਹੁਣ ਤਕ ਸਾਡਾ ਸਭ ਦਾ ਬਹਾਦਰ ਨੇਤਾ ਰਿਹਾ ਹੈ। ਭਵਿੱਖ ਵਿਚ ਉਸ ਨੂੰ ਆਪਣਾ ਨੇਤਾ ਰੱਖਣਾ ਹੈ ਜਾਂ ਨਾ ਰੱਖਣਾ ਤੁਹਾਡੇ ਹੱਥ ਹੈ, ਪਰ ਇਸ ਵਕਤ ਸਾਨੂੰ ਉਹਦੇ ਨਾਲ ਉਹੀ ਸਲੂਕ ਕਰਨਾ ਚਾਹੀਦਾ ਹੈ, ਜੋ ਇਕ ਬਹਾਦਰ ਦੂਜੇ ਬਹਾਦਰ ਨਾਲ ਕਰਦਾ ਹੈ।

ਇਕ ਸੈਨਕ : ਸੈਨਾਪਤੀ ਸਿਕੰਦਰ ਨੂੰ ਸਾਡੀ ਗੱਲ ਮੰਨਣੀ ਪਏਗੀ।

ਅੰਡ੍ਰੀ ਔਕਸ : ਮੈਂ ਤੁਹਾਨੂੰ ਹੁਣੇ ਹੁਣੇ ਦੱਸਿਆ ਹੈ ਕਿ ਇਸ ਦਾ ਜੁਆਬ ਮੈਂ ਹਾਂ। ਉਹ ਵੇਖੋ, ਸੈਨਾਪਤੀ ਸਿਕੰਦਰ ਆ ਰਹੇ ਹਨ। ਤੁਸੀਂ ਸ਼ਾਂਤ ਭਾਵ ਨਾਲ ਖੜੇ ਹੋਕੇ ਉਨ੍ਹਾਂ ਦਾ ਸੁਆਗਤ ਕਰੋ(ਪਲ ਭਰ ਲਈ ਚੁੱਪ ਵਰਤ ਜਾਂਦੀ ਹੈ)

ਸਿਕੰਦਰ : ਅਸੀਂ ਵੇਖਦੇ ਹਾਂ ਕਿ ਸਾਡੇ ਸੈਨਕ ਸਾਡੇ ਤੇ ਖ਼ੁਸ਼ ਨਹੀਂ ਹਨ। ਅਸੀਂ ਇਸ ਦਾ ਕਾਰਨ ਜਾਨਣਾ ਚਾਹੁੰਦੇ ਹਾਂ।
(ਫਿਰ ਇਕ ਪਲ ਸਭ ਚੁੱਪ ਵਰਤ ਜਾਂਦੀ ਹੈ)

ਸਿਕੰਦਰ : ਹੁਣੇ ਹੁਣੇ, ਅਸਾਂ "ਸਿਕੰਦਰ ਦਾ ਨਾਸ ਹੋ" ਦਾ ਨਾਹਰਾ ਸੁਣਿਆ ਸੀ, ਅੰਡ੍ਰੀਔਕਸ ਤੂੰ ਹੁਣ ਚੁੱਪ ਕਿਉਂ ਹੈਂ?ਤੂੰ ਹੀ ਦੱਸ ਇਸਦਾ ਕਾਰਨ ਕੀ ਹੈ?

ਅੰਡ੍ਰੀ ਔਕਸ : ਸੈਨਾਪਤੀ, ਇਹਦਾ ਕਾਰਨ ਸੁਣ ਕੇ ਤੁਸੀਂ ਖ਼ੁਸ਼ ਨਹੀਂ ਹੋਵੋਗੇ। ਜੇਕਰ ਮੈਂ ਇਹਨਾਂ ਲੋਕਾਂ ਨੂੰ ਚੁੱਪ ਰਹਿਣ ਲਈ ਨਾ ਕਿਹਾ ਹੁੰਦਾ ਤਾਂ......

ਸਿਕੰਦਰ : (ਵਿਚੋਂ ਹੀ ਰੋਕ ਕੇ) ਅਸੀਂ ਤੁਹਾਡੇ ਤੇ ਬਹੁਤ ਪ੍ਰਸੰਨ ਹਾਂ। ਅੰਡ੍ਰੀ ਔਕਸ ਤੂੰ ਸਾਨੂੰ ਦੱਸ, ਕਿ ਸਾਡੇ ਬਹਾਦਰ ਸੈਨਕ ਕੀ ਚਾਹੁੰਦੇ ਹਨ ?

ਅੰਡ੍ਰੀ ਔਕਸ : ਅਸੀਂ ਲੋਕ ਹੁਣ ਆਪਣੇ ਘਰਾਂ ਨੂੰ ਵਾਪਸ ਜਾਣਾ ਚਾਹੁੰਦੇ ਹਾਂ।

ਸਿਕੰਦਰ : ਮੇਰੇ ਬਹਾਦਰ ਸੈਨਕੋ, ਤੁਹਾਨੂੰ ਅੱਜ ਤੋਂ ਛੇ ਸਾਲ ਪਹਿਲਾਂ ਦਾ ਦਿਨ ਯਾਦ ਹੈ, ਜਦੋਂ ਤੁਸਾਂ ਯੂਨਾਨ ਦੀ ਪਵਿੱਤਰ ਭੂਮੀ ਵਿਚ ਆਪਣਾ ਸਿਰ ਉੱਚਾ ਕਰ ਕੇ ਇਹ ਪ੍ਰਤਿੱਗਿਆ ਕੀਤੀ ਸੀ ਕਿ ਸਿਕੰਦਰ ਦੇ ਅਨੁਸ਼ਾਸਨ ਵਿਚ ਤੁਸੀਂ ਸੰਪੂਰਨ ਪ੍ਰਿਥਵੀ ਤੇ, ਯੂਨਾਨ ਦਾ ਸਾਮਰਾਜ ਕਾਇਮ ਕਰ ਦਿਓਗੇ।

ਅੰਡ੍ਰੀ ਔਕਸ : ਚੰਗੀ ਤਰ੍ਹਾਂ ਯਾਦ ਹੈ, ਸੈਨਾਪਤੀ।

ਸਿਕੰਦਰ : ਇਸ ਹਰੇ ਭਰੇ ਦੇਸ਼ ਨੂੰ ਵੇਖਦੇ ਹੋ, ਮੇਰੇ ਵੀਰ ਸੈਨਕੋ, ਸੰਸਾਰ ਦੇ ਇਸ ਸਭ ਤੋਂ ਜ਼ਿਆਦਾ ਗੌਰਵਸ਼ਾਲੀ ਦੇਸ਼, ਭਾਰਤਵਰਸ਼ ਤੇ ਮੈਂ ਯੂਨਾਨ ਦਾ ਰਾਜ ਸਥਾਪਤ ਕਰਨਾ ਚਾਹੁੰਦਾ ਹਾਂ। ਇਸ ਦੇ ਸਭ ਤੋਂ ਜ਼ਿਆਦਾ ਉਪਜਾਊ ਮੈਦਾਨਾਂ ਤੇ, ਇਸ ਦੇਸ਼ ਦੀਆਂ ਵਗਦੀਆਂ ਨਦੀਆਂ ਤੇ, ਇਸ ਮਹਾਨ ਭਾਰਤ ਦੇ ਬਰਫ਼ ਨਾਲ ਢੱਕੇ ਚਿਟੇ ਚਮਕੀਲੇ ਉਚੇ ਪਹਾੜਾਂ ਤੇ,

ਮੈਂ ਯੂਨਾਨ ਦਾ ਝੰਡਾ ਲਹਿਰਾਣਾ ਚਾਹੁੰਦਾ ਹਾਂ। ਬੋਲੋ ਇਸ ਕੰਮ ਵਿਚ ਸਾਡਾ ਸਾਥ ਦਿਓਗੇ ?

ਅੰਡ੍ਰੀ ਔਕਸ : ਕਦੀ ਨਹੀਂ, ਮਹਾਰਾਜ।

ਸਿਕੰਦਰ : ਤੇਰੇ ਮੂੰਹ ਤੋਂ ਇਹ ਕਾਇਰਤਾ ਦੇ ਸ਼ਬਦ, ਸ਼ੋਭਾ ਨਹੀਂ ਦੇਂਦੇ, ਬਹਾਦਰ ਅੰਡ੍ਰੀ ਔਕਸ।

ਅੰਡ੍ਰੀ ਔਕਸ : ਤੁਸੀਂ ਅਕਾਸ਼ ਦੇ ਫੁੱਲਾਂ ਦਾ ਸੁਫ਼ਨਾ ਵੇਖ ਰਹੇ ਹੋ, ਮਹਾਰਾਜ।

ਸਿਕੰਦਰ : ਮੈਂ ਤੇਰੀ ਗੱਲ ਨਹੀਂ ਸਮਝਿਆ।

ਅੰਡ੍ਰੀ ਔਕਸ : ਮੇਰਾ ਮਤਲਬ ਬਿਲਕੁਲ ਸਾਫ਼ ਹੈ, ਆਪ ਇਸ ਦੇਸ਼ ਨੂੰ ਕਦੀ ਜਿੱਤ ਨਹੀਂ ਸਕਦੇ, ਮਹਾਰਾਜ। ਇਸ ਦੇਸ਼ ਦੇ ਅਨੰਤ ਵਿਸਥਾਰ ਵਾਲੇ ਉਪਜਾਊ ਮੈਦਾਨ, ਵਗਦੀਆਂ ਨਦੀਆਂ, ਅਤੇ ਅਸਮਾਨ ਨਾਲੋਂ ਉਚੇ ਪਹਾੜਾਂ ਦਾ ਵਰਨਣ ਤੇ ਤੁਸਾਂ ਕੀਤਾ, ਮਹਾਰਾਜ। ਪਰ ਇਸ ਸ਼ਾਨਦਾਰ ਦੇਸ਼ ਵਿਚ ਰਹਿਣ ਵਾਲੀ ਆਰੀਆ ਜ਼ਾਤੀ ਦਾ ਵਰਨਣ ਕਰਨਾ ਤੁਸੀਂ ਭੁੱਲ ਗਏ ਹੋ। ਪਿਛਲੇ ਅਠਾਰਾਂ ਮਹੀਨਿਆਂ ਤੋਂ ਅਸੀਂ ਲੋਕ, ਇਸ ਜ਼ਾਤ ਤੋਂ ਚੰਗੇ ਵਾਕਫ਼ ਹੋ ਗਏ ਹਾਂ। ਇਕ ਯੂਨਾਨ ਤੇ ਕੀ, ਸਾਰਾ ਸੰਸਾਰ ਮਿਲ ਕੇ ਵੀ ਭਾਰਤਵਰਸ਼ ਨੂੰ ਨਹੀਂ ਜਿੱਤ ਸਕਦਾ, ਸੈਨਾਪਤੀ।

ਸਿਕੰਦਰ : ਦੁਨੀਆਂ, ਜੋ ਨਹੀਂ ਕਰ ਸਕਦੀ, ਉਹ ਯੂਨਾਨ ਕਰ ਸਕਦਾ ਹੈ। ਉਹ ਸਿਕੰਦਰ ਕਰ ਸਕਦਾ ਹੈ। ਅਸੀਂ ਲੋਕ ਹੁਣ ਤਕ ਘਟ ਤੋਂ ਘਟ, ਦੋ ਵੱਡੇ ਭਾਰਤੀ ਰਾਜਾਂ ਨੂੰ, ਸਿੱਧੇ ਯੁਗ ਵਿਚ ਹਰਾ ਚੁਕੇ ਹਾਂ।

ਅੰਡ੍ਰੀ ਔਕਸ : ਰਾਜਾ ਪੁਰੂ ਦੀ ਹਾਰ ਨੂੰ ਤੁਸੀਂ ਆਪਣੀ ਜਿੱਤ ਸਮਝਦੇ ਹੋ, ਮਹਾਰਾਜ। ਉਸ ਛੋਟੇ ਜਿਹੇ ਰਾਜੇ ਨੇ, ਇੰਨੇ ਦਿਨਾਂ ਤਕ, ਸੰਪੂਰਨ ਯੂਨਾਨੀ ਸੈਨਾ ਦਾ ਅੱਗੇ ਵਧਣਾ ਬੜੀ ਸਫਲਤਾ ਨਾਲ, ਨਹੀਂ ਸੀ ਰੋਕੀ ਰਖਿਆ ? ਅਸੀਂ ਇਸ ਦੇਸ਼ ਦੇ ਨਿਵਾਸੀਆਂ ਨੂੰ, ਪੰਚਨਾਦ ਦੇ ਇਨ੍ਹਾਂ ਬਹਾਦਰਾਂ ਨੂੰ ਖ਼ੂਬ ਚੰਗੀ ਤਰ੍ਹਾਂ ਪਹਿਚਾਣਿਆ ਹੈ। ਜਿਸ ਦੇਸ਼ ਦੇ ਸੀਮਾਂ ਪ੍ਰਾਂਤ ਦੇ ਛੋਟੇ ਛੋਟੇ ਰਾਜਿਆਂ ਵਿਚ ਵੀ ਇੰਨੀ ਸ਼ਕਤੀ ਹੈ।

ਸਿਕੰਦਰ : ਤੂੰ ਕਾਇਰ ਹੈਂ ਅੰਡ੍ਰੀ ਔਕਸ (ਵਿਚੋਂ ਹੀ ਰੋਕ ਕੇ)

ਅੰਡ੍ਰੀ ਔਕਸ : ਜ਼ਬਾਨ ਸੰਭਾਲਕੇ ਗੱਲ ਕਰੋ,ਸਿਕੰਦਰ। (ਇਕਾਇਕ ਬਹੁਤ ਸ਼ੋਰ ਹੁੰਦਾ ਹੈ)

ਬਿਰਧ : ਉਹਦੇ ਬਾਅਦ ਸੱਚਮੁੱਚ ਹੀ ਸਿਕੰਦਰ ਦੀ ਸੈਨਾ ਆਪਣੇ ਸਿਰ ਤੇ ਪੈਰ ਰਖਕੇ ਦੌੜ ਗਈ। ਇਥੋਂ ਤਕ ਕਿ ਸ਼ਿਕੱਸਤ ਦੇ ਇਸ ਧੱਕੇ ਨੂੰ ਬਹਾਦਰ ਸਿਕੰਦਰ, ਬਰਦਾਸ਼ਤ ਨਾ ਕਰ ਸਕਿਆ। ਤੇ ਜਲਦੀ ਹੀ ਉਹਦੀ ਮੌਤ ਹੋ ਗਈ। **(ਝਾਕੀ ਬਦਲਣ ਦਾ ਸੰਗੀਤ)**

ਬਿਰਧ : ਸੰਮਤ 507 ਵਿਚ ਏਸ਼ੀਆ ਤੇ ਯੂਰਪ ਦੇ ਦੋਵੇਂ ਮਹਾਂਦੀਪ ਟਿੱਡੀ ਦਲ ਵਰਗੇ ਲੱਖਾਂ, ਕਰੋੜਾਂ ਹੂਨਾਂ ਦੇ ਹਮਲੇ ਨਾਲ ਭੈ-ਭੀਤ ਹੋ ਉਠੇ। ਵੋਲਗਾ ਤੋਂ ਲੈ ਕੇ ਕਾਬਲ ਤਕ, ਇਹ ਹੂਨ ਹਰ ਥਾਂ ਹਾਵੀ ਹੋ ਗਏ ਤੇ ਸੰਸਾਰ ਦੇ ਕੁਸ਼ਾਨ ਰਾਜੇ ਨੂੰ ਮਾਰ ਕੇ ਹਜ਼ਾਰਾਂ ਲੱਖਾਂ ਹੂਨਾਂ ਨੇ ਹੜਿਆਏ ਦਰਿਆ ਵਾਂਗ, ਭਾਰਤਵਰਸ਼ ਤੇ ਹੱਲਾ ਕਰ ਦਿਤਾ। ਵਾਹਲੀਕ ਤੋਂ ਸ਼ਤਦ੍ਰੂਹ ਤਕ ਇਨ੍ਹਾਂ ਹਿਯੂਨਾਂ ਦਾ ਅਧਿਕਾਰ ਹੋ ਗਿਆ ਅਤੇ ਤਾਂ ਸੰਮਤ 512 ਵਿਚ ਮਦਰ ਤੇ ਖੱਚ ਪੰਚਨਾਦ ਦੇ ਸੈਨਕਾਂ ਦੀ ਮਦਦ ਨਾਲ, ਸਮਰਾਟ ਸਮੁੰਦਰਗੁਪਤ ਨੇ ਉਹਨਾਂ ਨੂੰ ਇਸ ਦੇਸ਼ ਤੋਂ ਮਾਰ ਭਜਾਇਆ।

ਭਾਰਤਵਰਸ਼ ਦੇ ਇਤਿਹਾਸ ਵਿਚ ਪਹਿਲੀ ਮਾਘ ਸੰਮਤ 512 ਦੀ ਸੁਨਹਿਰੀ ਸ਼ਾਮ ਮੱਗਧ ਸਾਮਰਾਜ ਦਾ ਸਰਵ ਪਿਆਰਾ ਯੁਵਰਾਜ ਸਕੰਦਰਗੁਪਤ ਹੂਨਾਂ ਦੀਆਂ ਅਸੰਖ ਸੈਨਾਵਾਂ ਨੂੰ ਹਰਾ ਕੇ, ਅੱਜ ਪਾਟਲੀਪੁਤਰ ਆਇਆ ਹੈ। ਸਾਰੇ ਸ਼ਹਿਰ ਨੂੰ ਨਵੀਂ ਵਹੁਟੀ ਦੀ ਤਰ੍ਹਾਂ ਸਜਾਇਆ ਗਿਆ ਹੈ। ਥਾਂ ਥਾਂ ਤੇ ਸਵਾਗਤਮ ਦੇ ਦਰਵਾਜ਼ੇ ਲੱਗੇ ਹਨ ਜਿਨ੍ਹਾਂ ਤੇ ਫ਼ੁੱਲਾਂ ਦੇ ਹਾਰ ਸਜੇ ਹੋਏ ਹਨ। ਸਭ ਪਾਸੇ ਸੁਗੰਧ ਦੀਆਂ ਲਪਟਾਂ ਉਠ ਰਹੀਆਂ ਹਨ।

ਥਾਂ ਥਾਂ ਮੰਗਲ ਗੀਤ ਗਾਏ ਜਾ ਰਹੇ ਹਨ। (ਕੁਲ ਪਲਾਂ ਲਈ ਮੰਗਲ ਸੰਗੀਤ) ਨਾਲ ਹੀ "ਰਸਤਾ ਛੋੜੋ" "ਰਸਤਾ ਛੋੜੋ" ਦੀਆਂ ਆਵਾਜ਼ਾਂ ਸੁਣਾਈ ਦੇਂਦੀਆਂ ਹਨ ਅਤੇ ਉਹਦੇ ਬਾਅਦ ਗਗਨਭੇਦੀ ਨਾਦ ਸੁਣਾਈ ਦੇਂਦਾ ਹੈ...

ਸੂਰਮਿਆਂ ਦੇ ਰਿਸ਼ੀ ਯੁਵਰਾਜ ਸਕੰਦਰਗੁਪਤ ਦੀ ਜੈ।

ਹੂਨ ਵਿਜੇਤਾ ਮਹਾਂਬਲੀ ਸਕੰਦਰਗੁਪਤ ਦੀ ਜੈ।

ਉਸੇ ਵੇਲੇ ਸ਼ਹਿਰ ਦੀਆਂ ਬੱਚੀਆਂ ਇਕ ਗੀਤ ਗਾਂਦੀਆਂ ਹਨ। ਗੀਤ ਦਾ ਭਾਵ ਹੈ ਪਾਟਲੀਪੁਤਰ ਦੇ ਨਿਵਾਸੀਓ। ਪਹਿਚਾਣਦੇ ਹੋ ਇਹ ਕੌਣ ਆ ਰਿਹਾ ਹੈ? ਕਿਸ ਦੇ ਸੁਆਗਤ ਲਈ ਤੁਸੀਂ ਆਪਣੇ ਹਿਰਦਿਆਂ ਵਿਚ ਮੋਹ ਸਜਾ ਕੇ ਬੈਠੇ ਹੋ? ਕਿਸ ਦੇ ਦਰਸ਼ਨਾਂ ਲਈ ਤੁਹਾਡੀਆਂ ਅੱਖਾਂ ਤਰਸ ਰਹੀਆਂ ਹਨ। ਹਾਂ ਅਸੀਂ ਜਾਣਦੇ ਹਾਂ। ਅੱਜ ਸਾਡਾ ਹਿਰਦਾ ਸਮਰਾਟ ਚੰਦਰਗੁਪਤ ਭਾਰਤਵਰਸ਼ ਦੇ ਸ਼ਾਨਦਾਰ ਇਤਿਹਾਸ ਦੀ ਇਕ ਸਭ ਤੋਂ ਵੱਡੀ ਜਿੱਤ ਦੇ ਬਾਅਦ ਅਸਾਂ ਲੋਕਾਂ ਦੇ ਵਿਚ ਵਾਪਸ ਆ ਰਿਹਾ ਹੈ। ਉਸ ਨੇ ਜ਼ਾਲਮ ਅਤੇ ਵਹਿਸ਼ੀ ਹੂਨਾਂ ਨੂੰ ਹਰਾਇਆ ਹੈ। ਉਹਨਾਂ ਹੂਨਾਂ ਨੂੰ ਹਰਾਇਆ ਹੈ ਜਿਹਨਾਂ ਦਾ ਵੇਗ, ਸੰਸਾਰ ਦਾ ਹੋਰ ਕੋਈ ਦੇਸ਼ ਨਹੀਂ ਰੋਕ ਸਕਿਆ।

ਅੱਜ ਸਕੰਦਰ ਗੁਪਤ ਨਾ ਹੁੰਦਾ ਤਾਂ ਸਾਡੇ ਆਰੀਆ ਲੋਕਾਂ ਦਾ ਸਭਿਆਚਾਰ ਜ਼ਾਲਮ ਹੂਨਾਂ ਦੇ ਹੱਥੋਂ ਨਾਸ ਹੋ ਗਿਆ ਹੁੰਦਾ। ਆਓ ਪਾਟਲੀਪੁਤਰ ਦੇ ਸ਼ਹਿਰੀਓ, ਆਪਣੇ ਇਸ ਮਹਾਨ ਬਹਾਦਰ ਦੇ ਸਵਾਗਤ ਵਿਚ ਆਪਣੇ ਹਿਰਦੇ ਵਿਛਾ ਦੇਈਏ। ਅੱਜ ਪਾਟਲੀਪੁਤਰ ਦੇ ਸ਼ਾਨਦਾਰ ਇਤਿਹਾਸ ਦਾ ਇਕ ਸਭ ਤੋਂ ਵੱਡਾ ਫ਼ਖ਼ਰ ਵਾਲਾ ਦਿਨ ਹੈ।

ਗੀਤ ਖ਼ਤਮ ਹੁੰਦਿਆਂ ਹੀ ਯੁਵਰਾਜ ਸੂਰਮਿਆਂ ਦੇ ਰਿਸ਼ੀ ਸਕੰਦਰ ਗੁਪਤ ਦੀ ਜੈ ਦਾ ਗਗਨ ਛੂੰਹਦਾ ਨਾਹਰਾ ਲੱਗਦਾ ਹੈ। ਤੇ ਉਹਦੇ ਬਾਅਦ ਹੌਲੀ ਹੌਲੀ ਚੁੱਪ ਵਰਤ ਜਾਂਦੀ ਹੈ ਜੋ ਕੁਝ ਚਿਰ ਰਹਿੰਦੀ ਹੈ ਤੇ ਫੇਰ ਯੁਵਰਾਜ ਸਕੰਦਰ ਗੁਪਤ ਬੋਲਣਾ ਸ਼ੁਰੂ ਕਰਦਾ ਹੈ। "ਪਾਟਲੀਪੁਤਰ ਦੇ ਸ਼ਹਿਰੀਓ ਇਸ ਇਤਿਹਾਸਕ ਸੁਆਗਤ ਦੇ ਵਾਸਤੇ ਮੈਂ ਤੁਹਾਡਾ ਦਿਲੋਂ ਧੰਨਵਾਦੀ ਹਾਂ। ਹੁਣੇ ਹੁਣੇ ਜਿਹੜਾ ਗੀਤ ਤੁਹਾਡੇ ਵਲੋਂ ਗਾਇਆ ਗਿਆ ਹੈ, ਉਸੇ ਨੂੰ ਸੁਣ ਕੇ, ਜ਼ਿੰਦਗੀ ਦੇ ਇਸ ਸਭ ਤੋਂ ਮਹਾਨ ਦਿਨ ਵੀ ਮੇਰੀਆਂ ਅੱਖਾਂ ਅੱਥਰੂਆਂ ਨਾਲ ਭਰ ਗਈਆਂ ਹਨ। ਤੁਸਾਂ ਕਿਹਾ ਏ, ਅੱਜ ਸਕੰਦਰਗੁਪਤ ਨਾ ਹੁੰਦਾ ਤਾਂ ਆਰੀਆ ਲੋਕਾਂ ਦਾ ਸਭਿਆਚਾਰ ਵਹਿਸ਼ੀ ਹੂਨਾਂ ਹੱਥੋਂ ਨਸ਼ਟ ਹੋ ਜਾਂਦਾ। ਪਰ ਮੇਰੇ ਵੀਰੋ, ਸੱਚਾਈ ਅਸਲ ਵਿਚ ਇਹ ਨਹੀਂ ਹੈ, ਭਾਰਤਵਰਸ਼ ਦੀ ਇਸ ਸ਼ਾਨਦਾਰ ਜਿੱਤ ਦਾ ਸੇਹਰਾ ਅਸਲ ਵਿਚ ਜਿਨ੍ਹਾਂ ਬਹਾਦਰਾਂ ਸਿਰ ਹੈ ਉਹ ਵਾਪਸ ਪਾਟਲੀਪੁਤਰ ਨਹੀਂ ਆਏ। ਉਹ ਕਪਿਸ਼ ਵਿਚ ਵਾਲਹੀਕ ਦੇ ਕਿਨਾਰੇ ਸਦਾ ਦੀ ਨੀਂਦ ਸੌਂ ਗਏ ਹਨ ਉਹ ਪਾਟਲੀਪੁਤਰ ਦੇ ਗੁਪਤ ਸਾਮਰਾਜ ਦੇ ਸੈਨਿਕ ਤੇ ਜ਼ਰੂਰ ਸਨ, ਪਰ ਪਾਟਲੀਪੁਤਰ ਵਿਚ ਉਹਨਾਂ ਵਿਚੋਂ ਬਹੁਤਿਆਂ ਦਾ ਜਨਮ ਨਹੀਂ ਸੀ ਹੋਇਆ। ਉਹ ਸਾਡੀ ਸੀਮਾਂ ਪ੍ਰਾਂਤ ਦੇ ਸ਼ਹਿਰੀ ਸਨ ਉਹ ਸਾਡੇ ਸਾਮਰਾਜ ਦੇ ਤਾਜ ਵਾਕੁਰ ਸਜੇ ਇਲਾਕੇ ਤਪਿਸ਼, ਮਦਰ ਅਤੇ ਪੰਚਨਦ ਦੇ ਵਸਨੀਕ ਸਨ। ਭਰਾਵੋ, ਮੈਂ ਮਹਾਂਬਲੀ ਵੀਰ ਅਗਿਨਗੁਪਤ ਨੂੰ ਆਪਣੀਆਂ ਅੱਖਾਂ ਨਾਲ ਉਹਨਾਂ ਵਿਚੋਂ 5000 ਸੈਨਕਾਂ ਦੇ ਮਿਰਤਕ ਸਰੀਰਾਂ ਨੂੰ ਵੇਖਿਆ ਹੈ, ਜੋ ਦੋ ਲੱਖ ਹੂਨਾਂ ਦੇ ਸਾਹਮਣੇ ਕਪਸ ਦੀ ਇਕ ਮਹੱਤਵਪੂਰਨ ਘਾਟੀ ਵਿਚ ਪੂਰੇ ਪੰਜ ਦਿਨ ਡਟੇ ਰਹੇ, ਉਸ ਵੇਲੇ ਤਕ ਡਟੇ ਰਹੇ, ਜਦ ਤਕ ਉਹਨਾਂ 5000 ਸੂਰਮਿਆਂ ਵਿਚੋਂ ਇਕ ਵੀ ਸੂਰਮਾ ਜੀਂਦਾ ਨਾ ਰਿਹਾ। ਮੇਰੇ ਭਰਾਵੋ, ਸੀਮਾਂ ਪ੍ਰਾਂਤ ਦੇ ਉਹਨਾਂ ਵੀਰਾਂ ਦੀ ਯਾਦ ਵਿਚ ਮੇਰੇ ਨਾਲ ਆਪਣਾ ਸਿਰ ਝੁਕ ਓ।"

(ਹਜ਼ਾਰਾਂ ਤਲਵਾਰਾਂ ਦੀਆਂ ਮੁਠੀਆਂ ਨੂੰ ਪਕੜਨ ਦੀ ਆਵਾਜ਼ ਆਉਂਦੀ ਹੈ)

**(ਮੰਗਲ ਲੈਅ ਵਿਚ ਝਾਕੀ ਬਦਲਣ ਦਾ ਸੰਗੀਤ)**

ਬਿਰਧ : ਯੁਗਾਂ ਦੇ ਯੁਗ ਬੀਤਦੇ ਗਏ। ਭਾਰਤਵਰਸ਼ ਦਾ ਆਕਾਸ਼ ਜ਼ਾਲਮ ਖ਼ਤਰਨਾਕ ਕਾਲੇ ਬੱਦਲਾਂ ਨਾਲ ਘਿਰ ਗਿਆ ਅਤੇ ਉਹ ਬੱਦਲ ਇਸੇ ਪੱਛਮੀ ਸੀਮਾਂ ਤੋਂ ਇਸ ਦੇਸ਼ ਵਿਚ ਆਏ। ਹੂਨਾਂ ਦੇ ਬਾਅਦ ਕੁਸ਼ਾਨ, ਫਿਰ ਪਠਾਨ ਤੇ ਮੁਗਲ। ਸਦੀਆਂ ਬੀਤ ਗਈਆਂ ਤੇ ਉਹਨਾਂ ਬਾਅਦ 19ਵੀਂ ਸਦੀ ਦੇ ਸ਼ੁਰੂ ਵਿਚ ਹੀ ਪੰਜਾਬ ਦਾ ਸ਼ੇਰ ਜਾਗਿਆ......

(ਝਾਕੀ ਬਦਲਣ ਦਾ ਸੰਗੀਤ ਸਿਰਫ਼ ਦੋ ਪਲਾਂ ਲਈ)

ਮਹਾਰਾਜਾ ਰਣਜੀਤ ਸਿੰਘ !

ਬਿਰਧ : ਇਕ ਹਨੇਰੀ ਰਾਤ, ਅਟਕ ਵਿਚ ਸਿੰਧ ਨਦੀ ਦੇ ਪੱਛਮੀ ਕਿਨਾਰੇ ਤੇ ਪਠਾਨ ਸੈਨਾ ਦਾ ਪੜਾਅ, ਪਠਾਨ ਸੈਨਕ ਪਸ਼ਤੋ ਦਾ ਇਕ ਤਰਾਨਾ ਗਾਂਦੇ ਹੋਏ, ਡੱਫ਼ ਦੇ ਤਾਲ ਨਾਲ, ਖ਼ੁਸ਼ੀ ਦਾ ਨਾਚ ਨੱਚ ਰਹੇ ਹਨ। ਕੁਝ ਘੜੀਆਂ ਦੇ ਬਾਅਦ ਇਕ ਬੜੀ ਰੋਹਬ ਭਰੀ ਆਵਾਜ਼ ਆਉਂਦੀ ਹੈ......

ਚਿਰਾਗ਼ ਅਲੀ !

ਉਹ ਹਜ਼ੂਰ ਹਫ਼ੀਜ਼ਉਲਾ ਸਾਹਬ !

ਇਹ ਖ਼ੁਸ਼ੀ ਕਿਸ ਗੱਲ ਦੀ ਮਨਾਈ ਜਾ ਰਹੀ ਹੈ, ਚਿਰਾਗ਼ ਅਲੀ !

ਤੇ ਹਜ਼ੂਰ ਤੁਸੀਂ ਹਾਲੀਂ ਤਕ ਇਹ ਖ਼ੁਸ਼ਖ਼ਬਰੀ ਨਹੀਂ ਸੁਣੀ ?

ਕਿਹੜੀ ਖ਼ੁਸ਼ਖਬਰੀ ?

ਜਨਾਬ ਸ਼ਾਹ ਸਾਹਬ, ਅਸਾਂ ਲੋਕਾਂ ਨੇ ਰਣਜੀਤ ਸਿੰਘ ਨੂੰ ਹਰਾ ਦਿਤਾ ਹੈ।

ਉਹ ਕਿਸ ਤਰ੍ਹਾਂ ? ਰਣਜੀਤ ਸਿੰਘ ਤੇ ਦਰਿਆ ਦੇ ਪੂਰਬੀ ਕਿਨਾਰੇ ਤੇ ਆਪਣੀਆਂ ਫ਼ੌਜਾਂ ਨਾਲ ਡੇਰਾ ਲਗਾਈ ਬੈਠਾ ਹੈ।

ਉਹਦੇ ਨਾਲ ਕੀ ਫ਼ਰਕ ਪੈਂਦਾ ਹੈ। ਹਜ਼ੂਰ, ਅੱਜ ਨਹੀਂ ਤੇ ਕਲ੍ਹ ਆਪਣੀ ਪੂਛ ਪਕੜ ਕੇ ਦੌੜ ਜਾਏਗਾ।

ਇਹ ਸੋਚਣ ਦੀ ਵਜ੍ਹਾ ?

ਹਜ਼ੂਰ ਰਣਜੀਤ ਸਿੰਘ ਦੇ ਸਿਪਾਹੀਆਂ ਨੇ ਅੱਟਕ ਤੇ ਜੋ ਪੁਲ ਕਿਸ਼ਤੀਆਂ ਲਈ ਬਣਾਇਆ ਸੀ, ਉਸ ਨੂੰ ਅੱਜ ਸਾਡੀਆਂ ਫ਼ੌਜਾਂ ਨੇ ਸਿਰਫ਼ ਤੋੜਿਆ ਹੀ ਨਹੀਂ ਸਗੋਂ ਉਹਦੀਆਂ ਸਾਰੀਆਂ ਕਿਸ਼ਤੀਆਂ ਵੀ ਡੋਬ ਦਿਤੀਆਂ ਹਨ।

ਇਹ ਤਾਂ ਠੀਕ ਹੈ ਚਿਰਾਗ਼ ਅਲੀ ! ਪਰ ਰਣਜੀਤ ਸਿੰਘ ਕੀ ਕਿਸੇ ਹੋਰ ਤਰੀਕੇ ਨਾਲ ਦਰਿਆ ਪਾਰ ਨਹੀਂ ਕਰ ਸਕੇਗਾ ?

ਇਹ ਨਾ-ਮੁਮਕਿਨ ਹੈ, ਹਜ਼ੂਰ, ਇਨਸਾਨ ਤੇ ਕੀ, ਫ਼ਰਿਸ਼ਤੇ ਵੀ ਅਟਕ ਦੇ ਇਨ੍ਹਾਂ ਦੋਹਾਂ ਪਹਾੜਾਂ ਵਿਚ ਵਹਿਣ ਵਾਲੇ ਇਸ ਖ਼ਤਰਨਾਕ ਸਿੰਧ ਦਰਿਆ ਨੂੰ ਪਾਰ ਨਹੀਂ ਕਰ ਸਕਦੇ। ਇਥੇ ਪਾਣੀ ਇੰਨਾ ਡੂੰਘਾ ਹੈ ਕਿ ਇਕ ਦੇ ਉਤੇ

ਇਕ ਕਰ ਕੇ ਸੱਤ ਹਾਥੀ ਇਥੇ ਡੁੱਬ ਸਕਦੇ ਹਨ । ਦਰਿਆ ਦੀ ਧਾਰ ਇੰਨੀ ਤੇਜ਼ ਹੈ ਕਿ ਉਹਦੇ ਕੋਲ ਪਹੁੰਚਦਿਆਂ ਹੀ ਡਰ ਲੱਗਦਾ ਹੈ, ਕਿ ਕਿਧਰੇ ਨਾਲ ਹੀ ਰੋੜ੍ਹ ਕੇ ਨਾ ਲੈ ਜਾਵੇ । ਇਹ ਨਾਮਾਕੂਲ ਦਰਿਆ ਹਿੰਦੁਸਤਾਨ ਦਾ ਸਭ ਤੋਂ ਵੱਡਾ ਪਹਿਰੇਦਾਰ ਰਿਹਾ ਹੈ, ਸ਼ਾਹ ਸਾਹਬ ।

ਪਰ ਰਣਜੀਤ ਸਿੰਘ ਨੂੰ ਤੂੰ ਨਹੀਂ ਜਾਣਦਾ, ਚਿਰਾਗ਼ ਅਲੀ, ਉਹ ਇਨਸਾਨ ਦੇ ਭੇਸ ਵਿਚ ਜਿੰਨ ਹੈ । ਜਿਹੜਾ ਕੰਮ ਫ਼ਰਿਸ਼ਤਿਆਂ ਕੋਲੋਂ ਨਹੀਂ ਹੁੰਦਾ, ਉਹ ਰਣਜੀਤ ਸਿੰਘ ਕਰ ਲੈਂਦਾ ਹੈ ।

ਪਰ ਅੱਟਕ ਦੇ ਇਸ ਦਰਿਆ ਨੂੰ ਪਾਰ ਕਰਨਾ ਇਸ ਜਿੰਨ ਵਾਸਤੇ ਵੀ ਨਾ-ਮੁਮਕਿਨ ਹੈ । ਜੇਕਰ ਉਹ ਜਿਉਂਦਾ ਜਾਂ ਮੋਇਆ ਵੀ ਦਰਿਆ ਪਾਰ ਕਰ ਲਏ, ਤੇ ਮੈਂ ਆਪਣੇ ਬਾਪ ਸਮੇਤ ਉਹਦਾ ਗ਼ੁਲਾਮ ਬਣ ਜਾਂਵਾਂਗਾ । (ਹਾਸਾ)

**(ਝਾਕੀ ਬਦਲਣ ਦਾ ਸੰਗੀਤ)**

ਬਿਰਧ : ਅੱਟਕ ਵਿਚ ਹੀ, ਸਿੰਧ ਨਦੀ ਦੇ ਦੂਜੇ ਕੰਢੇ ਮਹਾਰਾਜਾ ਰਣਜੀਤ ਸਿੰਘ ਆਪਣੇ ਬਹਾਦਰ ਸਿਪਾਹੀਆਂ ਨਾਲ ।
(ਦੋ ਪਲਾਂ ਲਈ ਫੇਰ ਸੰਗੀਤ)

ਮ: ਰਣਜੀਤ ਸਿੰਘ : ਤਾਂ ਫਿਰ ਸੰਗਤ ਨੇ ਕੀ ਨਿਰਣਾ ਕੀਤਾ ਏ ਸਰਦਾਰ ਸਿੰਘ ?

ਸਰਦਾਰ ਸਿੰਘ : ਸਰਕਾਰ ਨਿਰਣਾ ਤੇ ਮਹਾਰਾਜ ਨੇ ਹੀ ਕਰਨਾ ਹੈ । ਸੰਗਤ ਦੀ ਤੇ ਇਹੀ ਬੇਨਤੀ ਹੈ, ਕਿ ਜੇਕਰ ਸੰਭਵ ਹੋਵੇ ਤਾਂ ਪੰਦਰਾਂ ਵੀਹਾਂ ਦਿਨਾਂ ਵਿਚ ਨਵੀਆਂ ਕਿਸ਼ਤੀਆਂ ਬਣਾ ਲਈਆਂ ਜਾਣ ਤੇ ਜੇਕਰ ਇਹ ਸੰਭਵ ਨਾ ਹੋਵੇ, ਤਾਂ ਸੌ ਦੋ ਸੌ ਮੀਲ ਹੋਰ ਥੱਲੇ ਜਾ ਕੇ ਜਿਥੇ ਸਿੰਧ ਦਾ ਪਾਣੀ ਇੰਨਾ ਤੇਜ਼ੀ ਨਾਲ ਨਾ ਵਹਿੰਦਾ ਹੋਵੇ, ਦਰਿਆ ਪਾਰ ਕੀਤਾ ਜਾਵੇ ।

ਮ: ਰਣਜੀਤ ਸਿੰਘ : ਵੇਖੋ, ਗੱਲ ਇਹ ਹੈ ਸਰਦਾਰ ਸਿੰਘ, ਕਿ ਅਜੇ ਸਿੰਧ ਨਦੀ ਦੇ ਕਿਨਾਰੇ ਤੇ ਦੁਸ਼ਮਨਾਂ ਦੀ ਗਿਣਤੀ ਬਹੁਤ ਘਟ ਹੈ । ਦੁਸ਼ਮਨ ਹਾਲੀਂ ਨਿਸਚਿੰਤ ਹੈ, ਕਿਉਂਕਿ ਉਹ ਇਸ ਗੱਲ ਨੂੰ ਅਸੰਭਵ ਸਮਝਦਾ ਹੈ ਕਿ ਅੱਟਕ ਵਿਚ ਤੇਜ਼ੀ ਨਾਲ ਵਹਿਣ ਵਾਲੀ ਇਹ ਮਹਾਂ ਨਦੀ ਨੂੰ ਕੋਈ ਮਨੁੱਖ ਕਦੀ ਪਾਰ ਵੀ ਕਰ ਸਕਦਾ ਹੈ ? ਇਸ ਵੇਲੇ ਜੇਕਰ ਅਸੀਂ ਨਦੀ ਪਾਰ ਕਰ ਸਕੀਏ, ਤੇ ਸਾਡੀ ਜਿੱਤ ਜ਼ਰੂਰੀ ਹੈ । ਜੇਕਰ ਅਸੀਂ ਪੰਦਰਾਂ ਵੀਹ ਦਿਨ ਨਵੀਆਂ ਕਿਸ਼ਤੀਆਂ

ਬਨਾਣ ਵਿਚ ਲਾ ਦਿਤੇ ਤੇ ਦੁਸ਼ਮਨ ਦੂਜੇ ਕੰਢੇ ਤੇ ਆਪਣੀ ਸ਼ਕਤੀ ਬਹੁਤ ਵਧਾ ਲਏਗਾ ਬਾਕੀ ਰਿਹਾ ਕਿਸੈ ਹੋਰ ਥਾਂ ਤੋਂ ਸਿੰਧ ਨਦੀ ਨੂੰ ਪਾਰ ਕਰਨਾ, ਉਹ ਤੇ ਇਕ ਦਮ ਬੇ-ਫ਼ਾਇਦਾ ਹੈ। ਦਰਿਆ ਖਾਨ ਜਾਂ ਉਸ ਦੇ ਆਸ ਪਾਸ ਤੋਂ ਸਿੰਧ ਨੂੰ ਪਾਰ ਕਰਨ ਵਾਸਤੇ ਇਕ ਤੇ ਸੈਂਕੜੇ ਕਿਸ਼ਤੀਆਂ ਦਾ ਪ੍ਰਬੰਧ ਕਰਨਾ ਪਵੇਗਾ, ਉਥੇ ਸਿੰਧ ਨਦੀ ਦਾ ਘੇਰਾ ਸੱਤ ਮੀਲ ਚੌੜਾ ਹੈ। ਦੂਜਾ ਉਥੋਂ ਪਿਸ਼ੌਰ ਤਕ ਪਹੁੰਚਣਾ ਵੀ ਸਾਡੀਆਂ ਫ਼ੌਜਾਂ ਲਈ ਮੁਸ਼ਕਿਲ ਹੋ ਜਾਏਗਾ।

ਸਰਦਾਰ ਸਿੰਘ : ਤਾਂ ਫਿਰ, ਸਰਕਾਰ ਦਾ ਕੀ ਹੁਕਮ ਹੈ ?

ਮ: ਰਣਜੀਤ ਸਿੰਘ : ਮੇਰਾ ਤੇ ਖਿਆਲ ਹੈ ਕਿ ਸਾਨੂੰ ਆਪਣੇ ਘੋੜਿਆਂ ਤੇ ਸੁਆਰ ਹੋ ਕੇ, ਸਿੰਧ ਨਦੀ ਨੂੰ ਪਾਰ ਕਰ ਲੈਣਾ ਚਾਹੀਦਾ ਹੈ।

ਸਰਦਾਰ ਸਿੰਘ : (ਹੈਰਾਨੀ ਨਾਲ) ਘੋੜਿਆਂ ਤੇ ਸੁਆਰ ਹੋ ਕੇ ?

ਮ: ਰਣਜੀਤ ਸਿੰਘ : ਹਾਂ ਘੋੜਿਆਂ ਦੀ ਪਿੱਠ ਤੇ ਬੈਠ ਕੇ, ਉਹ ਵੀ ਹੁਣੇ ਰਾਤ ਦੀ ਇਸੇ ਚੁੱਪ ਵਿਚ।

ਸਰਦਾਰ ਸਿੰਘ : (ਘਬਰਾ ਕੇ) ਸਾਡੀ ਤੇ ਗੱਲ ਭਲਾ ਜਾਣ ਦਿਓ, ਸਰਕਾਰ ਅਸੀਂ ਤੇ ਕੁਝ ਵੀ ਨਹੀਂ। ਪਰ ਪੰਥ ਨੂੰ ਹਾਲੀਂ ਆਪ ਦੀ ਲੋੜ ਸਭ ਤੋਂ ਬਹੁਤੀ ਹੈ।

ਮ: ਰਣਜੀਤ ਸਿੰਘ : ਪੰਥ ਨੂੰ ਬਹਾਦਰ ਰਣਜੀਤ ਸਿੰਘ ਦੀ ਲੋੜ ਹੈ ਕਾਇਰ ਰਣਜੀਤ ਸਿੰਘ ਦੀ ਨਹੀਂ।

ਸਰਦਾਰ ਸਿੰਘ : ਜਿਵੇਂ ਆਪ ਦਾ ਹੁਕਮ।

ਮ: ਰਣਜੀਤ ਸਿੰਘ : ਹਿੰਮਤ ਦੇ ਇਸ ਕੰਮ ਵਿਚ ਹੁਕਮ ਦੇਣ ਦਾ ਸੁਆਲ ਨਹੀਂ ਹੁੰਦਾ, ਸਰਦਾਰ ਸਿੰਘ, ਇਹੋ ਜਿਹੀਆਂ ਅਨੋਖੀਆਂ ਗੱਲਾਂ, ਹੁਕਮ ਦੇ ਬਲ ਤੇ ਨਹੀਂ ਆਪਣੀ ਅੰਤਰ ਪ੍ਰੇਰਣਾ ਦੇ ਬਲ ਨਾਲ ਹੀ ਕੀਤੀਆਂ ਜਾ ਸਕਦੀਆਂ ਨੇ।

ਸਰਦਾਰ ਸਿੰਘ : ਸਰਕਾਰ, ਜਿਥੇ ਆਪ ਦਾ ਪਸੀਨਾ ਡਿਗੇਗਾ, ਉਥੇ ਪੰਥ ਦਾ ਇਕ ਇਕ ਸਿਪਾਹੀ ਆਪਣਾ ਲਹੂ ਵਹਾ ਦੇਵੇਗਾ,ਪਰ ਮੇਰੀ ਹੱਥ ਜੋੜ ਕੇ ਇਹ ਬੇਨਤੀ ਹੈ ਕਿ ਆਪ ਇੰਨੇ ਵੱਡੇ ਖ਼ਤਰੇ ਵਿਚ ਆਪਣੇ ਬਹੁਮੁੱਲੇ ਜੀਵਨ ਨੂੰ ਨਾ ਪਾਓ। ਪਹਿਲੇ ਅਸੀਂ ਲੋਕ ਸਿੰਧ ਨਦੀ ਦੀ ਤੇਜ਼ ਧਾਰਾ ਪਾਰ ਕਰਨ ਦਾ ਯਤਨ ਕਰਾਂਗੇ। ਅਤੇ ਜੇਕਰ ਅਸੀਂ ਉਸ ਪਾਰ ਪਹੁੰਚ ਗਏ ਤਾਂ ਆਪ ਜੋ ਜੀਅ ਵਿਚ ਆਵੇ ਕਰਨਾ।

ਮ: ਰਣਜੀਤ ਸਿੰਘ : ਇਹ ਅਸੰਭਵ ਹੈ, ਤੁਸੀਂ ਤੇ ਮੇਰੇ ਬਚਪਨ ਦੇ ਸਾਥੀ ਹੋ, ਸਰਦਾਰ ਸਿੰਘ, ਕੀ ਰਣਜੀਤ ਸਿੰਘ ਨੇ ਹੁਣ ਤਕ ਕਦੀ ਤੁਹਾਨੂੰ ਇਹੋ ਜਿਹੀ ਗੱਲ ਕਹੀ ਹੈ, ਜੋ ਉਹਨੇ ਖ਼ੁਦ ਆਪ ਨਹੀਂ ਕੀਤੀ ?

ਸਰਦਾਰ ਸਿੰਘ : ਗ਼ਲਤੀ ਮਾਫ਼ ਹੋਵੇ, ਸਰਕਾਰ ਆਪ ਨੂੰ ਪਤਾ ਹੀ ਹੋਵੇਗਾ ਕਿ ਅੱਜ ਤਕ ਅੱਟਕ ਤੇ ਸਿੰਧ ਦੀ ਤੇਜ਼ ਧਾਰਾ ਨੂੰ ਪਾਰ ਕਰਨਾ ਹਮੇਸ਼ਾ ਅਸੰਭਵ ਮੰਨਿਆ ਗਿਆ ਹੈ। ਇਸ ਥਾਂ ਦਾ ਨਾਂ ਅੱਟਕ ਪਿਆ ਹੀ ਤਾਂ ਹੈ, ਕਿ ਇਥੇ ਸਿੰਧ ਨਦੀ ਦੀ ਧਾਰਾ ਇਕ ਐਸਾ ਅਟਕਾ ਹੈ, ਜਿਸ ਨੂੰ ਕਿਸੇ ਵੀ ਦਸ਼ਾ ਵਿਚ ਪਾਰ ਕੀਤਾ ਹੀ ਨਹੀਂ ਜਾ ਸਕਦਾ।

ਮ: ਰਣਜੀਤ ਸਿੰਘ : (ਮੁਸਕ੍ਰਾ ਕੇ) ਵੇਖੋ ਸਰਦਾਰ ਸਿੰਘ ਮੈਂ ਵੀ ਅੱਟਕ, ਨਾਂ ਦਾ ਇਹ ਕਿੱਸਾ ਸੁਣਿਆ ਹੋਇਆ ਹੈ, ਪਰ ਸੱਚੀ ਗੱਲ ਤਾਂ ਇਹ ਹੈ ਕਿ ਜਿਸ ਦੇ ਮਨ ਵਿਚ ਅੱਟਕ ਹੈ, ਉਹ ਹੀ ਅੱਟਕ ਰਿਹਾ।

ਸਰਦਾਰ ਸਿੰਘ : ਤਾਂ ਫਿਰ ਆਪ ਦਾ ਹੁਕਮ ਸਾਡੇ ਵਾਸਤੇ ਸਤਿਗੁਰ ਦਾ ਹੁਕਮ ਹੈ।

ਮ: ਰਣਜੀਤ ਸਿੰਘ : ਤਾਂ ਵੇਖੋ ਭਾਈ, ਹੁਣ ਤੋਂ ਸਿਰਫ਼ ਇਕ ਘੜੀ ਬਾਅਦ ਅਸੀਂ ਸਭ ਲੋਕ ਸਿੰਧ ਨਦੀ ਵਿਚ ਆਪਣੇ ਘੋੜਿਆਂ ਸਮੇਤ ਕੁੱਦ ਪਵਾਂਗੇ ਅਤੇ ਸਭ ਤੋਂ ਪਹਿਲੇ ਮੈਂ ਸਿੰਧ ਦੀ ਧਾਰਾ ਵਿਚ ਆਪਣਾ ਘੋੜਾ ਉਤਾਰਾਂਗਾ।

(ਮਹਾਰਾਜਾ ਰਣਜੀਤ ਸਿੰਘ ਦੀ ਜੈ। ਅਤੇ ਸਤਿ ਸ੍ਰੀ ਅਕਾਲ ਦੇ ਨਾਹਰੇ)

(ਕੁਝ ਘੜੀਆਂ ਝਾਕੀ ਬਦਲਣ ਦਾ ਸੰਗੀਤ)

ਬਿਰਧ : ਅਤੇ ਦੂਸਰੇ ਦਿਨ ਪ੍ਰਭਾਤ ਤੋਂ ਪਹਿਲੇ, ਅਸੰਭਵ ਨੂੰ ਸੱਚਮੁੱਚ ਸੰਭਵ ਬਣਾ ਕੇ ਮਹਾਰਾਜਾ ਰਣਜੀਤ ਸਿੰਘ ਆਪਣੇ ਚੁਣੇ ਹੋਏ ਸਿਪਾਹੀਆਂ ਨਾਲ, ਸਿੰਧ ਨਦੀ ਨੂੰ ਪਾਰ ਕਰ ਗਏ। ਅਤੇ ਸੱਚਮੁੱਚ ਉਹ ਹੀ ਨਦੀ ਵਿਚ ਸਭ ਤੋਂ ਪਹਿਲੇ ਉਤਰੇ, ਅਤੇ ਸਭ ਤੋਂ ਪਹਿਲੇ ਸਿੰਧ ਦੇ ਪੱਛਮੀ ਕਿਨਾਰੇ ਤੇ ਪਹੁੰਚੇ। ਜਿੱਤ ਦਾ ਸੇਹਰਾ ਉਹਨਾਂ ਦੇ ਸਿਰ ਤੇ ਹੀ ਪਿਆ।

**(ਝਾਕੀ ਬਦਲਣ ਦਾ ਸੰਗੀਤ)**

**(ਸੰਗੀਤਮਈ ਵਾਤਾਵਰਨ ਵਿਚ ਇਕ ਬਹੁਤ ਗੰਭੀਰ ਅੰਮ੍ਰਿਤ ਧੁਨੀ)**

ਹਨੇਰੀ ਰਾਤ ਅੱਧੀ ਤੋਂ ਵੱਧ ਬੀਤ ਗਈ ਹੈ। ਰਾਤ ਦੇ ਇਸ ਹਨੇਰੇ ਵਿਚ, ਤਾਰਿਆਂ ਦੇ ਟਿਮਟਿਮਾਂਦੇ ਚਾਨਣ ਦੇ ਸਹਾਰੇ ਦੋ ਮਨੁੱਖ ਚੁੱਪ-ਚੁਪੀਤੇ ਰਾਵੀ ਵਲ ਵੱਧਦੇ ਆ ਰਹੇ ਹਨ। ਇਹਨਾਂ ਵਿਚ ਇਕ ਮੁੰਡਾ ਤੇ ਇਕ ਕੁੜੀ, ਆਪਣੇ ਮਰਦੇ ਹੋਏ ਪਿਤਾ ਦੀ ਵੇਦ ਮੰਤਰ ਦੀ ਤਰ੍ਹਾਂ ਪਵਿੱਤਰ ਬਾਣੀ ਇਹਨਾਂ ਦੋਹਾਂ ਨੂੰ ਰਾਹ ਵਿਖਾ ਰਹੀ ਹੈ। ਇਸ ਪਵਿੱਤਰ ਆਦੇਸ਼ ਨਾਲ ਬੰਨ੍ਹੇ ਹੋਏ ਦੋਵੇਂ ਆਪਣੇ ਦੇਵਤਾ ਸਰੂਪ ਪਿਤਾ ਦੇ ਜਿਊਂਦੇ-ਜੀਅ ਅਤੇ ਬਹਾਦਰ ਮਰੇ ਹੋਏ ਭਰਾ ਦੇ ਸਰੀਰ ਨੂੰ ਇਕ ਲਹਿਲਹਾਂਦੇ ਖੇਤ ਵਿਚ ਛੱਡ ਆਏ ਹਨ। ਜਿਹੜਾ ਖੇਤ ਹਾਲੀਂ ਕੁਝ ਦਿਨ ਪਹਿਲੇ ਹਰੇ ਭਰੇ ਪੰਜਾਬ ਦਾ ਇਕ ਭਾਗ ਸੀ, ਪਰ ਹੁਣ ਉਹ ਪਾਕਿਸਤਾਨ ਬਣ ਗਿਆ ਹੈ।

ਉਹ ਸਭ ਕੁਝ ਗਵਾ ਬੈਠੇ ਹਨ। ਪਿਤਾ, ਵੱਡਾ ਭਰਾ, ਸਾਕ, ਦੋਸਤ, ਘਰ, ਜਾਇਦਾਦ ਸਭ ਕੁਝ ਫਿਰ ਵੀ ਇਕ ਅਨੋਖੀ ਉਮੀਦ ਉਹਨਾਂ ਨੂੰ ਹਿੰਦੁਸਤਾਨ ਵਲ ਖਿੱਚੀ ਲਿਆ ਰਹੀ ਹੈ।

ਆਪਣੇ ਦੇਵਤਾ ਸਮਾਨ ਪਿਤਾ ਦੀ ਆਵਾਜ਼ ਉਹਨਾਂ ਦੇ ਕੰਨਾਂ ਵਿਚ ਗੂੰਜ ਰਹੀ ਹੈ। ਬਿਰਧ ਦੀ ਬਹੁਤ ਪਵਿੱਤਰ ਤੇ ਅੰਤਾਂ ਦੀ ਗੰਭੀਰ ਆਵਾਜ਼ "ਹਿੰਦੁਸਤਾਨ ਜਾ ਕੇ ਕਹਿਣਾ" ਸਾਡੇ ਬੁੱਢੇ ਪਿਤਾ ਨੇ ਇਕੱਤਰ ਸਾਲ ਦੀ ਉਮਰ ਵਿਚ ਹੱਸਦਿਆਂ ਹੱਸਦਿਆਂ ਦੇਸ਼ ਦੀ ਖ਼ਾਤਰ ਜਾਨ ਦਿਤੀ। ਹਿੰਦੁਸਤਾਨ ਜਾ ਕੇ ਕਹਿਣਾ, ਹਿੰਦੁਸਤਾਨ ਜਾ ਕੇ ਕਹਿਣਾ, ਅਸੀਂ ਸੀਮਾਂ ਪ੍ਰਾਂਤ ਦੇ ਰਾਖੇ ਹਾਂ। ਹਿੰਦੁਸਤਾਨ ਜਾ ਕੇ ਕਹਿਣਾ।

# ਲੇਖਕਾਂ ਨਾਲ ਜਾਣ ਪਛਾਣ

## ਉਦੋ ਸ਼ੰਕਰ ਭੱਟ

ਭੱਟ ਜੀ ਦਾ ਜਨਮ ਬੁਲੰਦ ਸ਼ਹਿਰ (ਉਤਰ ਪ੍ਰਦੇਸ਼) ਵਿਚ ਹੋਇਆ, ਪਰ ਸਾਹਿੱਤ ਰਚਨਾ ਬਹੁਤੀ ਇਨ੍ਹਾਂ ਲਾਹੌਰ ਵਿਚ ਹੀ ਕੀਤੀ। ਪਹਿਲੇ ਇਹਨਾਂ ਦੀ ਰੁਚੀ ਪੂਰੇ ਨਾਟਕ ਲਿਖਣ ਵਲ ਹੀ ਸੀ। ਪਿਛੋਂ ਜਾ ਕੇ ਭਾਵੇਂ ਇਹ ਪੂਰੇ ਨਾਟਕ ਤੇ ਲਿਖਦੇ ਰਹੇ, ਪਰ ਨਾਲ ਨਾਲ ਇਕਾਂਗੀ ਵੀ ਲਿਖਣੇ ਸ਼ੁਰੂ ਕੀਤੇ ਤੇ ਜਲਦੀ ਹੀ ਇਹ ਸ਼੍ਰੋਮਣੀ ਇਕਾਂਗੀਕਾਰਾਂ ਵਿਚ ਗਿਣੇ ਜਾਣ ਲੱਗ ਪਏ। ਨਾਟਕਾਂ ਦੇ ਨਾਲ ਨਾਲ ਕਵਿਤਾ ਅਤੇ ਨਾਵਲ ਖੇਤਰਾਂ ਵਿਚ ਵੀ ਇਹਨਾਂ ਦਾ ਨਾਂ ਪ੍ਰਸਿੱਧ ਹੈ। ਇਹ ਪਾਤਰਾਂ ਦੇ ਮਨੋਭਾਵਾਂ ਨੂੰ ਬੜੀ ਸਪੱਸ਼ਟਤਾ ਨਾਲ ਚਿਤਰਦੇ ਹਨ। ਪਾਤਰਾਂ ਦੇ ਅਨੁਕੂਲ ਬੋਲੀ ਲਿਖਣਾ ਇਹਨਾਂ ਦੀ ਆਪਣੀ ਹੀ ਵਿਸ਼ੇਸ਼ਤਾ ਹੈ। ਭਾਵ-ਨਾਟਕ ਇਹਨਾਂ ਦੀ ਵਿਸ਼ੇਸ਼ ਦੇਣ ਹਨ। ਇਹਨਾਂ ਦੇ ਨਾਟਕਾਂ ਅਤੇ ਇਕਾਂਗੀਆਂ ਦਾ ਵਿਸ਼ਾ ਬਹੁਤਾ ਕਰ ਕੇ ਇਤਿਹਾਸਕ ਅਤੇ ਮਿਥਿਹਾਸਕ ਹੁੰਦਾ ਹੈ, ਜਿਨ੍ਹਾਂ ਵਿਚ ਵਰਤਮਾਨ ਸਮਾਜ ਦੀਆਂ ਸਮੱਸਿਆਵਾਂ ਦਾ ਵੀ ਸੰਕੇਤ ਹੁੰਦਾ ਹੈ।

ਫ਼ਰਵਰੀ 1966 ਵਿਚ, ਦਿੱਲੀ ਵਿਚ ਇਹ ਸੁਰਗਵਾਸ ਹੋਏ।

ਇਸ ਸੰਗ੍ਰਹਿ ਵਿਚ ਸ਼ਾਮਿਲ ਕੀਤਾ ਇਕਾਂਗੀ "ਦੱਸ ਹਜ਼ਾਰ" ਵਿਚ ਇਕ ਕੰਜੂਸ ਬਾਣੀਏ ਦੇ ਮਨ ਵਿਚ ਪੁੱਤਰ ਦੇ ਪਿਆਰ, ਅਤੇ ਧਨ ਦੇ ਪਿਆਰ ਦਾ ਦਰਦ ਇਹਨਾ ਨੇ ਬੜੇ ਸੋਹਣੇ ਰੂਪ ਵਿਚ ਚਿਤਰਿਆ ਹੈ। ਇਹਨਾਂ ਦੀਆਂ ਨਾਟਕ ਕਿਰਤਾਂ ਹਨ — ਸਮਰ ਵਿਜੈ, ਦਾਹਰ, ਅੰਧਾ, ਕਮਲਾ, ਵਿਸ਼ਵਾਮਿਤ੍ਰ, ਆਦਿਕ। ਆਦਮ ਯੁੱਗ, ਸਮੱਸਿਆ ਦਾ ਅੰਤ, ਅਤੇ ਪਰਦੇ ਕੇ ਪੀਛੇ, ਆਦਿ ਇਨ੍ਹਾਂ ਦੇ ਇਕਾਗੀ ਸੰਗ੍ਰਹਿ ਹਨ।

## ਭੂਵਨੇਸ਼ਵਰ

ਭੂਵਨੇਸ਼ਵਰ ਹਿੰਦੀ ਦੇ ਸਨਮਾਨੇ ਹੋਏ ਲੇਖਕ ਹਨ। ਹਿੰਦੀ ਇਕਾਂਗੀ ਨੂੰ ਆਧੁਨਿਕ ਰੰਗ ਦੇਣ ਵਿਚ ਇਹਨਾਂ ਦਾ ਪ੍ਰਮੁਖ ਹੱਥ ਹੈ। ਪੁਰਾਤਨ ਨਾਟਕ-ਕਲਾ ਦੀ ਇਹਨਾਂ ਨੂੰ ਚੰਗੀ ਪਕੜ ਹੈ। ਇਸੇ ਕਲਾ ਦਾ ਸ਼ਕਤੀਸ਼ਾਲੀ ਪ੍ਰਭਾਵ ਇਹਨਾਂ ਨੇ ਆਪਣੀ ਇਕਾਂਗੀ ਕਲਾ ਵਿਚ ਵਿਸ਼ੇਸ਼ ਕਰ ਕੇ ਸਮਾਜਿਕ ਅਤੇ ਯਥਾਰਥਵਾਦੀ ਤੱਥ ਨੂੰ ਦੱਸਣ ਵਾਸਤੇ ਗ੍ਰਹਿਣ ਕੀਤਾ ਹੈ।

"ਕਾਰਵਾਂ" (1935) ਇਹ ਇਹਨਾਂ ਦਾ ਛੇ ਇਕਾਂਗੀਆਂ ਦਾ ਪ੍ਰਸਿੱਧ ਸੰਗ੍ਰਹਿ ਹੈ। ਤਕਨੀਕ ਦੇ ਪੱਖ ਤੋਂ ਇਹਨਾਂ ਦੀ ਲਿਖਤ ਤੇ ਬਰਨਾਰਡ ਸ਼ਾਅ ਦਾ ਡੂੰਘਾ ਅਸਰ ਹੈ। "ਸਟ੍ਰਾਈਕ" ਇਹਨਾਂ ਦਾ ਪ੍ਰਕ੍ਰਿਤੀਵਾਦ (ਨੇਚੁਰਲਿਸਟਿਕ) ਇਕਾਂਗੀ ਹੈ। ਇਹ ਨਾਟਕ ਯਥਾਰਥਵਾਦੀ ਨਾਟਕੀ ਵਿਧੀ ਵਿਚ ਇਕ ਪ੍ਰਮੁਖ ਰੂਪ ਤੇ ਪ੍ਰਕਾਰ ਦਾ ਹੈ। ਇਸ ਵਿਚ ਉੱਚੇ ਵਰਗ ਦੇ ਲੋਕਾਂ ਦੇ ਖੋਖਲੇ ਜੀਵਨ ਦਾ ਇਕ ਨਿਪੁੰਨ ਮੰਚ-ਚਿਤ੍ਰ ਹੈ।

## ਧਰਮਵੀਰ ਭਾਰਤੀ

ਨਵੀਂ ਪੀੜ੍ਹੀ ਵਿਚੋਂ ਇਹਨਾਂ ਦਾ ਨਾਂ ਵਿਸ਼ੇਸ਼ ਤੌਰ ਤੇ ਵਰਨਣਯੋਗ ਹੈ। ਹੁਣ ਤਕ ਭਾਵੇਂ ਇਹਨਾਂ ਅੱਠ ਦੱਸ ਹੀ ਇਕਾਂਗੀ ਲਿਖੇ ਹੋਣਗੇ, ਪਰ, ਕਿਉਂਕਿ ਇਹਨਾਂ ਦੇ ਇਕਾਂਗੀਆਂ ਦਾ ਆਪਣਾ ਵੱਖਰਾ ਹੀ ਸੁਰ ਰੂਪ ਤੇ ਪ੍ਰਭਾਵ ਹੈ। "ਨਦੀ ਪਿਆਸੀ ਥੀ", ਇਹਨਾਂ ਦਾ ਪਹਿਲਾ ਇਕਾਂਗੀ ਸੰਗ੍ਰਹਿ ਹੈ।

"ਸ੍ਰਿਸ਼ਟੀ ਕਾ ਆਖ਼ਰੀ ਆਦਮੀ" ਛੰਦ ਨਾਟਕ ਹੈ। ਆਪਣੇ ਵਿਸ਼ੇਸ਼ ਨਾਟਕੀ ਗੁਣਾਂ ਕਰ ਕੇ ਇਥੇ ਦਿਤਾ ਜਾ ਰਿਹਾ ਹੈ। ਧੁਨੀ, ਸੁਰ ਤੇ ਆਵਾਜ਼ ਦੇ ਮਾਧਿਅਮ ਨੂੰ ਵਰਤ ਕੇ ਮਨੁੱਖ ਦੀ ਇਕ ਮਿਥੀ ਹੋਈ ਗਾਥਾ, ਇਥੇ ਦਿਤੀ ਗਈ ਹੈ, ਜਿਸ ਦੀ ਕਲਾ ਦਾ ਪੜ੍ਹ ਕੇ ਹੀ ਅਨੁਮਾਨ ਲਾਇਆ ਜਾ ਸਕਦਾ ਹੈ।

ਭਾਰਤੀ ਦਾ ਪ੍ਰਸਿੱਧ ਨਾਟਕ "ਅੰਧਾ ਯੁੱਗ", ਹਿੰਦੀ ਰੰਗ-ਮੰਚ ਦੀ ਇਕ ਵਿਸ਼ੇਸ਼ ਦੇਣ ਹੈ।

## ਚੰਦਰਗੁਪਤ ਵਿਦਿਆਲੰਕਾਰ

ਇਹਨਾਂ ਦਾ ਜਨਮ 4 ਦਸੰਬਰ 1906 ਵਿਚ ਹੋਇਆ। ਇਹਨਾਂ ਨੇ ਵਿੱਦਿਆ ਗੁਰੂ ਕੁਲ ਯੂਨੀਵਰਸਟੀ ਤੋਂ ਪ੍ਰਾਪਤ ਕੀਤੀ। ਆਰੰਭ ਵਿਚ ਹੀ ਇਹਨਾਂ ਦੀ ਰੁਚੀ ਡੂਘਾ ਅਧਿਐਨ ਤੇ ਸੁਤੰਤਰ ਲੇਖਣੀ ਵਿਚ ਰਹੀ ਹੈ। ਪਿਛੋਂ ਇਹਨਾਂ ਦਾ ਧਿਆਨ ਸੰਪਾਦਕੀ ਵਿਚ ਲੱਗ ਗਿਆ। 1931 ਤੋਂ 1947 ਤਕ ਲਾਹੌਰ ਵਿਸ਼ਵ ਸਾਹਿੱਤ ਗ੍ਰੰਥਮਾਲਾ, ਜਿਸ ਵਿਚ ਸੌ ਦੇ ਲਗਭਗ ਵਿਸ਼ਵ ਭਾਰਤੀ ਸਾਹਿੱਤ ਦੇ ਗ੍ਰੰਥ ਪ੍ਰਕਾਸ਼ਤ ਹੋਏ, ਉਹਦੀ ਵੀ ਸੰਪਾਦਕੀ ਇਹਨਾਂ ਨੇ ਕੀਤੀ ਤੇ ਉਸ ਯੋਜਨਾ ਦੇ ਸੰਚਾਲਕ ਵੀ ਰਹੇ। ਸੰਪਾਦਕੀ ਵਿਚ ਇਹਨਾਂ ਦੀ ਪ੍ਰਤਿਭਾ ਦਾ ਪ੍ਰਗਟਾਵਾ ਹੋਰ ਵੀ ਵੱਧ ਹੋਇਆ। ਲਾਹੌਰ ਦੇ ਦੈਨਿਕ ਜਨਮ-ਭੂਮੀ, ਦਿੱਲੀ ਦੇ ਆਜ ਕਲ, ਵਿਸ਼ਵ ਦਰਸ਼ਨ ਭਾਵ ਬੰਬਈ ਵਿਚ ਪ੍ਰਸਿੱਧ ਕਹਾਣੀ ਪੱਤ੍ਰਿਕਾ ਸਾਰਿਕਾ ਦੀ ਸੰਪਾਦਕੀ ਵੀ ਕੀਤੀ।

ਇਹ ਕਹਾਣੀਕਾਰ ਅਤੇ ਨਾਟਕਕਾਰ ਦੇ ਰੂਪ ਵਿਚ ਵੀ ਉੱਨੇ ਹੀ ਪ੍ਰਸਿੱਧ ਹਨ। ਕਹਾਣੀ ਸੰਗ੍ਰਹਿ ਵਿਚ ਤੀਨ ਦਿਨ, ਵਾਪਸੀ, ਪਹਿਲਾ ਆਸਤਿਕ ਅਤੇ ਗਹਿਰੇ ਅੰਧੇਰੇ, ਵਿਸ਼ੇਸ਼ ਕਰ ਕੇ ਧਿਆਨਯੋਗ ਹਨ। ਨਾਟਕਾਂ ਵਿਚ ਅਸ਼ੋਕ, ਰੇਵਾ, ਦੇਵ ਔਰ ਮਾਨਵ, ਨਿਯਾਏ ਕੀ ਰਾਤ, ਦੀ ਚਰਚਾ ਹੋਈ ਹੈ। ਹਿੰਦੁਸਤਾਨ ਜਾਕਰ ਕਹਿਨਾ, ਇਹਨਾਂ ਦਾ ਵਿਸੇਸ਼ ਕਰ ਕੇ ਵਰਨਣਯੋਗ ਇਕਾਂਗੀ ਸੰਗ੍ਰਹਿ ਹੈ।

## ਡਾਕਟਰ ਰਾਮ ਕੁਮਾਰ ਵਰਮਾ

ਹਿੰਦੀ ਇਕਾਂਗੀ ਦੇ ਇਤਿਹਾਸ ਵਿਚ ਡਾ: ਰਾਮ ਕੁਮਾਰ ਵਰਮਾ ਪਹਿਲੇ ਸ਼ਕਤੀਸ਼ਾਲੀ ਲੇਖਕ ਹਨ, ਜਿਨ੍ਹਾਂ ਨੇ ਇਸ ਖੇਤਰ ਵਿਚ ਨਵੇਂ ਰਾਹ ਉਲੀਕੇ। ਇਹਨਾਂ ਦਾ ਪਹਿਲਾ ਨਾਟਕ "ਬਾਦਲ ਕੀ ਮ੍ਰਿਤਿਉ" 1930 ਵਿਚ ਛਪਿਆ। ਸਮਾਜਿਕ ਨਾਟਕ ਵੀ ਇਹਨਾਂ ਨੇ ਲਿਖੇ ਹਨ, ਪਰ ਇਤਿਹਾਸਕ ਸ਼ਖ਼ਸੀਅਤਾ ਅਤੇ ਇਤਿਹਾਸਕ ਕਥਾਵਾਂ ਨੂੰ ਆਧਾਰ ਬਣਾ ਕੇ ਨਾਟਕ ਲਿਖਣ ਵਿਚ ਇਹ ਮੋਢੀ ਹਨ। ਇਨ੍ਹਾਂ ਦੇ ਪ੍ਰਤਿਨਿਧ ਇਕਾਂਗੀ ਸੰਗ੍ਰਹਿ ਹਨ — ਕਮਸ਼: ਪ੍ਰਿਥਵੀ ਰਾਜ ਕੀ ਆਂਖੇਂ, ਰੇਸ਼ਮੀ ਟਾਈ, ਚਾਰੂ ਮਿਤਰਾ, ਸਪਤ ਕਿਰਨ, ਰੂਪ-ਰੰਗ, ਕੌਮੋਦੀ ਮਹੋਤਸਵ, ਰਿਮਝਿਮ ਅਤੇ ਸੱਦਯ। ਪ੍ਰਕਾਸ਼ਿਤ ਸੰਗ੍ਰਹਿ ਮਯੂਰ ਪੰਖ।

ਸਮਾਜਕ ਇਕਾਂਗੀਆਂ ਵਿਚ ਜਿਥੇ ਰੇਸ਼ਮੀ ਟਾਈ ਅਤੇ ਰਿਮਝਿਮ ਸਾਡੇ ਸਮਾਜ ਦੇ ਵੱਖ ਵੱਖ ਵਰਗਾਂ ਦੇ ਲੋਕਾਂ ਦੇ ਮਨੋਵਿਗਿਆਨਕ ਨਾਟਕੀ ਚਰਿੱਤ੍ਰ ਪੇਸ਼ ਕਰਦੇ ਹਨ, ਉਥੇ ਚਾਰੂ ਮਿਤਰਾ ਅਤੇ ਕੌਮੋਦੀ ਮਹੋਤਸਵ ਸੰਗ੍ਰਹਿ ਦੇ ਇਤਿਹਾਸਕ ਇਕਾਂਗੀਆਂ ਵਿਚ ਭਾਰਤ ਦੀ ਪੁਰਾਤਨ ਸਭਿਅਤਾ ਅਤੇ ਫ਼ਲਸਫ਼ੇ ਦੀ ਸੰਪੂਰਨ ਝਲਕ ਮਿਲਦੀ ਹੈ।

ਹਿੰਦੀ ਇਕਾਂਗੀ ਕਲਾ ਵਿਚ ਡਾ: ਵਰਮਾ ਦੀ ਕਲਾ ਇਕ ਗੌਰਵਮਈ ਪ੍ਰਾਪਤੀ ਹੈ, ਜਿਸ ਦੀ ਆਪਣੀ ਹੀ ਮੌਲਿਕ ਸ਼ਿਲਪ ਹੈ। ਇਨ੍ਹਾਂ ਦੇ ਇਕਾਂਗੀ ਸਫਲ ਮੰਚ ਕਿਰਤਾਂ ਹਨ, ਜਿਨ੍ਹਾਂ ਵਿਚ ਆਧੁਨਿਕ ਮੰਚ ਦੀਆਂ ਸਾਰੀਆਂ ਸ਼ਕਤੀਸ਼ਾਲੀ ਸੰਭਾਵਨਾਵਾਂ ਉਭਰ ਕੇ ਸਾਹਮਣੇ ਆਈਆਂ ਹਨ।

## ਵਿਸ਼ਨੂੰ ਪ੍ਰਭਾਕਰ

ਪ੍ਰਭਾਕਰ ਸਾਹਿਬ, ਹਿੰਦੀ ਇਕਾਂਗੀ ਜਗਤ ਵਿਚ ਪ੍ਰਸਿੱਧ ਮਨੋਵਿਗਿਆਨਕ ਨਾਟਕਕਾਰ ਹਨ। ਮਨੁੱਖੀ ਮਨ ਦੀਆਂ ਅੰਦਰਲੀਆਂ ਤਹਿਆਂ ਨੂੰ ਸਮਝਣ ਅਤੇ ਉਹਨਾਂ ਨੂੰ ਉਲੀਕਣ ਵਿਚ ਇਹ ਪ੍ਰਸਿੱਧ ਨਾਟਕਕਾਰ ਹਨ। ਆਪ ਦੇ ਇਕਾਂਗੀ ਸੰਗ੍ਰਹਿ ਹਨ — ਮਾਂ ਕਾ ਬੇਟਾ, ਇਨਸਾਨ ਔਰ ਮਾਨਸ, ਇਕਾਂਕੀ, ਟੂਟਤੇ ਪ੍ਰੀਵੇਸ਼, ਇਹਨਾਂ ਦਾ ਯਥਾਰਥਵਾਦੀ ਇਕਾਂਗੀ ਹੈ। ਜਿਸ ਵਿਚ ਨਾਟਕਕਾਰ ਨੇ ਸਾਡੀਆਂ ਵਰਤਮਾਨ, ਸਮਾਜਕ ਕਦਰਾਂ ਅਤੇ ਕੀਮਤਾਂ ਨੂੰ ਸਿੱਧੇ ਜੀਵਨ ਵਿਚੋਂ ਲਏ ਗਏ ਚਰਿੱਤਰਾਂ ਦੇ ਮਾਧਿਅਮ ਨਾਲ ਬੜੀ ਸੋਹਣੀ ਤਰ੍ਹਾਂ ਦਰਸਾਇਆ ਹੈ। ਪਾਤਰ ਚਿੱਤਰਨ ਅਤੇ ਇਕਾਂਗੀ ਦੀ ਮੰਚ ਬਣਤਰ ਸਭ ਕੁਝ ਯਥਾਰਥਵਾਦੀ ਹੈ।

## ਸੇਠ ਗੋਵਿੰਦ ਦਾਸ

ਹਿੰਦੀ ਦੇ ਉਹਨਾਂ ਨਾਟਕਕਾਰਾਂ ਵਿਚੋਂ ਸੇਠ ਜੀ ਦਾ ਨਾਂ ਮਹੱਤਵਪੂਰਨ ਹੈ, ਜਿਹਨਾਂ ਨੇ ਪੂਰੇ ਨਾਟਕਾਂ ਦੇ ਨਾਲ ਨਾਲ ਸਫਲ ਇਕਾਂਗੀਆਂ ਦੀ ਵੀ ਰਚਨਾ ਕੀਤੀ ਹੈ। ਸੰਨ 1936 ਤੋਂ ਲੈ ਕੇ ਹੁਣ ਤਕ ਇਹਨਾਂ ਦੇ ਲਗਭਗ ਸੌ ਇਕਾਂਗੀ ਪ੍ਰਕਾਸ਼ਿਤ ਹੋ ਚੁਕੇ ਹਨ। ਸਪਤ ਰਿਸ਼ਮ, ਪੰਚ ਪੂਤ, ਅਸ਼ਟਦਲ, ਇਕਾਦਸ਼ੀ ਸਪੱਰਕਾਹ ਆਦਿ ਇਹਨਾਂ ਦੇ ਮੁਖ ਇਕਾਂਗੀ ਸੰਗ੍ਰਹਿ ਹਨ। ਸੇਠ ਜੀ ਨੇ ਇਤਿਹਾਸਕ ਅਤੇ ਸਮਾਜਕ ਦੋਵੇਂ ਵਿਸ਼ਿਆਂ ਤੇ ਇਕਾਂਗੀਆਂ ਦੀ ਰਚਨਾ ਕੀਤੀ ਹੈ। ਇਹਨਾਂ ਦੀ ਵਿਚਾਰਧਾਰਾ ਤੇ ਗਾਂਧੀ ਜੀ ਦਾ ਬਹੁਤ ਹੀ ਡੂੰਘਾ ਪ੍ਰਭਾਵ ਹੈ।

ਇਹਨਾਂ ਨੇ ਪੂਰੇ ਨਾਟਕ ਵੀ ਬਹੁਤ ਸਾਰੇ ਰਚੇ ਹਨ। ਇਹਨਾਂ ਦੇ ਇਤਿਹਾਸਕ ਅਤੇ ਮਿਥਿਹਾਸਕ ਨਾਟਕਾਂ ਵਿਚ, ਇਤਿਹਾਸਕ ਅਤੇ ਮਿਥਿਹਾਸਕ ਕਥਾਵਾਂ ਅਤੇ ਪਾਤਰਾਂ ਦੇ ਨਾਲ ਨਾਲ ਦੇਸ਼ ਪ੍ਰੇਮ ਅਤੇ ਮਨੁੱਖੀ ਪ੍ਰੇਮ ਦੀ ਭਾਵਨਾ ਵੀ ਹੈ। ਸਮਾਜਿਕ ਨਾਟਕਾਂ ਵਿਚ ਨਾਰੀ ਜੀਵਨ, ਵਿਵਾਹ ਸਮੱਸਿਆ, ਪ੍ਰੇਮ ਦੰਪਤੀ ਜੀਵਨ ਵਰਗਿਆਂ ਵਿਸ਼ਿਆਂ ਨੂੰ ਨਾਟਕੀ ਰੂਪ ਦਿਤਾ ਹੈ।

ਹਿੰਦੀ ਵਿਚ ਇਕ ਪਾਤ੍ਰੀ ਨਾਟਕ ਦਾ ਵੀ ਇਹਨਾਂ ਨੇ ਰਿਵਾਜ ਪਾਇਆ। ਪ੍ਰਲਯ ਔਰ ਸ੍ਰਿਸ਼ਟੀ, ਸਰਾਪ ਔਰ ਵਰ, ਸੱਚਾ ਜੀਵਨ ਆਦਿ ਇਹਨਾਂ ਦੇ ਇਕ ਪਾਤ੍ਰੀ ਨਾਟਕ ਵਿਸ਼ੇਸ਼ ਕਰ ਕੇ ਵਰਨਣਯੋਗ ਹਨ।

## ਉਪੇਂਦ੍ਰਨਾਥ ਅਸ਼ਕ

ਆਪ ਦਾ ਜਨਮ ਜਲੰਧਰ (ਪੰਜਾਬ) ਵਿਚ ਹੋਇਆ। ਆਪ ਦੀ ਪੜ੍ਹਾਈ ਬੀ.ਏ.ਐਲ.ਐਲ.ਬੀ. ਹੈ। ਪਹਿਲੇ ਅਸ਼ਕ ਸਾਹਿਬ ਉਰਦੂ ਵਿਚ ਲਿਖਦੇ ਰਹੇ। ਪਿਛੋਂ ਇਹਨਾਂ ਨੇ ਹਿੰਦੀ ਵਿਚ ਲਿਖਣਾ ਸ਼ੁਰੂ ਕੀਤਾ ਤੇ ਛੇਤੀ ਹੀ ਇਨ੍ਹਾਂ ਨੇ ਹਿੰਦੀ ਲੇਖਕਾਂ ਵਿਚ ਮਹੱਤਵਪੂਰਨ ਥਾਂ ਬਣਾ ਲਈ। ਇਹ ਬਹੁਮੁਖੀ ਪ੍ਰਤਿਭਾ ਵਾਲੇ ਕਲਾਕਾਰ ਹਨ। ਇਹਨਾਂ ਨੇ ਨਾਵਲ, ਕਹਾਣੀ, ਨਾਟਕ, ਕਵਿਤਾ ਇਕਾਂਗੀ ਸਭ ਕੁਝ ਹੀ ਲਿਖਿਆ ਅਤੇ ਸਭ ਕੁਝ ਸਫਲ ਪੂਰਵਕ ਲਿਖਿਆ।

ਇਸ ਸੰਗ੍ਰਹਿ ਵਿਚ ਤੌਲੀਏ ਇਕਾਂਗੀ ਵਿਚ ਇਹਨਾਂ ਨੇ ਅੱਜ ਦੀ ਸਭਿਅਤਾ ਵਿਚਲੀਆਂ ਕੁਰੀਤੀਆਂ ਨੂੰ ਦਰਸਾਇਆ ਹੈ।ਨਾਇਕ ਮਧੂ, ਖੁਲ੍ਹਕੇ ਹੱਸ ਨਹੀਂ ਸਕਦੀ,ਬੋਲ ਨਹੀਂ ਸਕਦੀ ਇਥੋਂ ਤਕ ਕਿ ਆਪਣੇ ਪਤੀ ਬਸੰਤ ਦੇ ਜੀਵਨ ਵਿਚ ਵੀ ਉਹਨੇ ਆਪਣੇ ਇਸ ਵਿਵਹਾਰ ਨਾਲ ਘੁਟਣ ਪੈਦਾ ਕਰ ਦਿਤੀ ਹੈ। ਇਸ ਇਕਾਂਗੀ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਪੱਛਮੀ ਸਭਿਅਤਾ ਦਾ ਅੱਖਾਂ ਮੀਟ ਕੇ ਚਲਣਾ ਸਾਡੇ ਲਈ ਲਾਭਵੰਦ ਨਹੀਂ। ਇਹ ਸਾਡੀਆਂ ਪ੍ਰਾਕ੍ਰਿਤਿਕ ਪ੍ਰਵਿਰਤੀਆਂ ਨੂੰ ਸੱਟ ਮਾਰ ਕੇ ਜੀਵਨ ਨੂੰ ਜ਼ਹਿਰੀਲਾ ਬਣਾ ਰਿਹਾ ਹੈ। ਆਪ ਦੀਆਂ ਨਾਟਕ ਕ੍ਰਿਤੀਆਂ ਹਨ — ਤੂਫ਼ਾਨ ਸੇ ਪਹਿਲੇ, ਆਦਿ ਮਾਰਗ, ਕੈਦ ਔਰ ਉਡਾਨ, ਛਠਾ ਬੇਟਾ, ਚਰਵਾਹੇ, ਦੇਵਤਾਓਂ ਕੀ ਛਾਇਆ ਮੇਂ, ਸ੍ਵਰਗ ਕੀ ਝਲਕ, ਜੈ-ਪਰਾਜੈ ਆਦਿ।

## ਜਗਦੀਸ਼ ਚੰਦਰ ਮਾਥੁਰ

ਮਾਥੁਰ ਜੀ ਹਿੰਦੀ ਇਕਾਂਗੀ ਦੇ ਆਧੁਨਿਕ ਲੇਖਕਾਂ ਵਿਚੋਂ ਹਨ। ਇਹਨਾਂ ਦੇ ਇਤਿਹਾਸਕ ਅਤੇ ਸਮਾਜਕ ਦੋਹਾਂ ਖੇਤਰਾਂ ਵਿਚ ਪ੍ਰਸਿੱਧੀ ਲਈ ਹੈ। ਇਕਾਂਗੀਆਂ ਵਿਚ ਇਹਨਾਂ ਦੀ ਵਿਵਹਾਰਕ ਅਤੇ ਸਹਿਜ ਦ੍ਰਿਸ਼ਟੀ ਦੀ ਪਕੜ ਤੇ ਉਹਨੂੰ ਪ੍ਰਯੋਗਸ਼ੀਲ ਰੂਪ ਦੇਣਾ ਇਹਨਾਂ ਦੀ ਇਕਾਂਗੀ ਕਲਾ ਦੀ ਸਭ ਤੋਂ ਵੱਡੀ ਪਛਾਣ ਹੈ। ਇਹਨਾਂ ਦੇ ਇਕਾਂਗੀ ਸੰਗ੍ਰਹਿ ਹਨ — ਭੋਰ ਕਾ ਤਾਰਾ, ਅਤੇ ਓਹ ਮੇਰੇ ਸਪਨੇ।

ਸੰਗ੍ਰਹਿ ਵਿਚਲਾ ਇਕਾਂਗੀ ਭੋਰ ਕਾ ਤਾਰਾ ਭਾਵਨਾ ਅਤੇ ਆਦਰਸ਼ ਦੇ ਦਰਮਿਆਨ ਵਿਚਲੀ ਟੱਕਰ ਬਾਰੇ ਵਧੀਆ ਰਚਨਾ ਹੈ। ਇਹਦੇ ਵਿਚ ਲੇਖਕ ਨੇ ਮਨੁੱਖ ਦੀ ਉਦਾਰ ਭਾਵਨਾ ਵਲ ਬੜੇ ਸੋਹਣੇ ਢੰਗ ਨਾਲ ਇਸ਼ਾਰਾ ਕੀਤਾ ਹੈ।

## ਲਖਸ਼ਮੀ ਨਰਾਇਨ ਲਾਲ

ਇਹ ਸ਼ੁਰੂ ਤੋਂ ਹੀ ਇਸ ਧਾਰਨਾ ਤੋਂ ਪ੍ਰੇਰਿਤ ਰਹੇ ਹਨ ਕਿ ਨਾਟਕ ਰੰਗ-ਮੰਚ ਦੀ ਸੰਪੂਰਨ ਕਲਪਨਾ ਤੇ ਆਧਾਰਤ ਹੋਵੇ, ਇਹਨਾਂ ਦੇ ਆਪਣੇ ਨਾਟਕ ਭਾਵੇਂ ਪ੍ਰੰਪਰਾਗਤ ਰੰਗ-ਮੰਚ ਦੀ ਸੀਮਾਂ ਵਿਚ ਨਾ ਰਹਿਣ ਵਾਲੇ ਹੋਣ, ਪਰ ਉਹਨਾਂ ਨੇ ਵਿਕਾਸਸ਼ੀਲ ਮੰਚ ਦੀਆਂ ਸੰਭਾਵਨਾਵਾਂ ਨੂੰ ਹਮੇਸ਼ਾਂ ਆਪਣੇ ਮਨ ਵਿਚ ਰਖਿਆ ਹੈ। ਇਹਨਾਂ ਦੇ ਨਾਟਕਾਂ ਵਿਚ ਜਿਥੇ ਇਕ ਪਾਸੇ ਸਮਾਜ ਦੀਆਂ ਸਮਾਜਿਕ ਗੁੰਝਲਾਂ ਨੂੰ ਸੁਲਝਾਉਣ ਦਾ ਯਤਨ ਹੈ, ਉਥੇ ਰੰਗ-ਮੰਚ ਦ੍ਰਿਸ਼ਟੀ ਤੋਂ ਨਾਟਕ ਗਤੀ ਅਤੇ ਹੋਰ ਨਾਟਕ ਗੁਣਾਂ ਦਾ ਉਹਨਾਂ ਨੇ ਪੂਰਾ ਖ਼ਿਆਲ ਰਖਿਆ ਹੈ ਅਤੇ ਇਹੀ ਇਹਨਾਂ ਦੇ ਨਾਟਕਾਂ ਦੀ ਸਫਲਤਾ ਦਾ ਭੇਦ ਹੈ।

ਆਧੁਨਿਕ ਰੰਗ-ਮੰਚ ਦੀਆਂ ਪੂਰੀਆਂ ਸੰਭਾਵਨਾਵਾਂ ਨੂੰ ਵਰਤਨ ਦੀ ਯੋਗਤਾ ਕਰ ਕੇ ਡਾ: ਲਾਲ ਦਾ ਨਾਂ ਹਿੰਦੀ ਇਕਾਂਗੀ ਕਲਾ ਵਿਚ ਮੋਢੀਆਂ ਵਿਚੋਂ ਆਉਂਦਾ ਹੈ।

ਇਹਨਾਂ ਦੇ ਇਕਾਂਗੀ ਸੰਗ੍ਰਹਿ ਹਨ — ਤਾਜ ਮਹੱਲ ਕੇ ਆਂਸੂ, ਪਰਬਤ ਕੇ ਪੀਛੇ, ਨਾਟਕ ਬਹੁਰੰਗੀ ਅਤੇ ਨਾਟਕ ਬਹੁਰੂਪੀ। ਕਾਫ਼ੀ ਹਾਊਸ ਮੇਂ ਇੰਤਜ਼ਾਰ, ਨਵੀਂ ਨਾਟਕੀ ਤਕਨੀਕ ਵਿਚ ਰੰਗ-ਮੰਚ ਦੀ ਕਸੌਟੀ ਤੇ ਪੂਰਾ ਉਤਰਦਾ ਹੋਇਆ ਇਕ ਸ਼ਕਤੀਸ਼ਾਲੀ ਤਜਰਬਾ ਹੈ ਅਤੇ ਸੰਗ੍ਰਹਿ ਦੇ ਬਾਕੀ ਸਾਰੇ ਇਕਾਂਗੀਆਂ ਵਿਚ ਇਸ ਦਾ ਵੱਖਰਾ ਹੀ ਥਾਂ ਹੈ।

ਦਰਪਨ, ਕਲਕੀ, ਸੂਰਯਮੁਖ, ਮਿਸਟਰ ਅਭਿਮਨੂ ਅਤੇ ਕਰਫ਼ਿਊ ਇਨ੍ਹਾਂ ਦੇ ਪ੍ਰਸਿੱਧ ਹਿੰਦੀ ਨਾਟਕ ਹਨ ਅਤੇ ਇਹ ਨਾਟਕ ਆਧੁਨਿਕ ਹਿੰਦੀ ਰੰਗ-ਮੰਚ ਦੀਆਂ ਵਿਸ਼ੇਸ਼ ਪ੍ਰਾਪਤੀਆਂ ਹਨ।